# ਇਜਾਜ਼ਤ
# Permission

ਮੈਂ ਰਘਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address:

1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

137

ਜੁਲਾਈ-ਸਤੰਬਰ 2005

*

ਸੰਪਾਦਕ : **ਰਘਬੀਰ ਸਿੰਘ**

Editor : **Raghbir Singh**

*

ਪਤਾ

***1728, ਸੈਕਟਰ 43-ਬੀ,***

***ਚੰਡੀਗੜ੍ਹ - 160 022***

***ਫੋਨ : +91-172-2601693***

***2622938***

## SIRJANA

*1728, Sector 43-B,*

*Chandigarh-160 022*

*INDIA*

*Phone : +91-172-2601693*

*2622938*

*E.mail : sirjana@glide.net.in*

*

SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ



**ਟਾਈਟਲ ਚਿੱਤਰ : ਦੇਵ**


ਵਾਰਸ਼ਿਕ ਚੰਦਾ-ਦੇਸ : 80 ਰੁਪਏ

ਬਦੇਸ-ਹਵਾਈ ਡਾਕ ਰਾਹੀਂ : 10 ਪੌਂਡ, 15 ਅਮਰੀਕਨ ਡਾਲਰ, 20 ਕੈਨੇਡੀਅਨ ਡਾਲਰ




# ਸੋਵੀਅਤ ਯੂਨੀਅਨ ਦੇ ਬਿਖਰ ਜਾਣ ਮਗਰੋਂ

1917 ਵਿਚ ਅਕਤੂਬਰ ਇਨਕਲਾਬ ਦਾ ਵਾਪਰਨਾ ਇਕ ਅਜਿਹੀ ਇਤਿਹਾਸਕ ਘਟਨਾ ਸੀ ਜਿਸਨੇ ਰੂਸ ਤੋਂ ਅਗਾਂਹ ਸਮੁੱਚੇ ਸੰਸਾਰ ਵਿਚ ਮਨੁੱਖ ਮਾਤਰ ਦੇ ਹੱਕ ਵਿਚ ਨਿਆਈਂ ਸਮਾਜ-ਵਿਵਸਥਾ ਦੀ ਸਥਾਪਨਾ ਲਈ ਸੁਪਨਿਆਂ ਦੇ ਸਾਕਾਰ ਹੋਣ ਦਾ ਰਾਹ ਦਿਖਾਇਆ ਸੀ। ਇਨਕਲਾਬ ਤੋਂ ਪਿੱਛੋਂ ਇਸ ਨਵੀਂ ਤਰ੍ਹਾਂ ਦੇ ਰਾਜ-ਪ੍ਰਬੰਧ ਵਿਚ ਲੁੱਟ-ਖਸੁੱਟ ਦੇ ਖਾਤਮੇ ਲਈ ਚੁੱਕੇ ਗਏ ਕਦਮਾਂ ਅਤੇ ਸਰਬ ਸਾਂਝੀਵਾਲਤਾ ਤੇ ਸਮਾਨਤਾ ਦੇ ਉਭਰਨ ਦੀਆਂ ਕਨਸੋਆਂ ਜੇ ਦੁਨੀਆਂ ਦੇ ਹਰ ਹਿੱਸੇ ਵਿਚ ਮਿਹਨਤਕਸ਼ਾਂ ਲਈ ਖ਼ੁਸ਼ੀ ਦਾ ਬਾਇਸ ਬਣਦੀਆਂ ਸਨ ਤਾਂ ਇਸ ਨਿਜ਼ਾਮ ਦੀ ਕਾਮਯਾਬੀ ਲਈ ਉਹਨਾਂ ਦੇ ਮਨਾਂ ਵਿਚੋਂ ਇਕ ਸੁੱਚੀ ਅਰਦਾਸ ਵੀ ਉਭਰਦੀ ਸੀ। ਵੀਹਵੀਂ ਸਦੀ ਦਾ ਵਡੇਰਾ ਭਾਗ ਜਿਉਂ ਜਿਉਂ ਸੋਵੀਅਤ ਯੂਨੀਅਨ ਦੀਆਂ ਸਫਲਤਾਵਾਂ ਦੀ ਇਕ ਨਿਰੰਤਰ ਲੜੀ ਦਾ ਬਿਰਤਾਂਤ ਸਿਰਜਦਾ ਗਿਆ ਤਿਉਂ ਤਿਉਂ ਦੁਨੀਆਂ ਭਰ ਦੇ ਮਾਨਵਤਾ ਦੇ ਹਿਤੈਸ਼ੀ ਹਲਕੇ ਸਮਾਜਵਾਦ ਦੇ ਆਦਰਸ਼ ਦੇ ਹਕੀਕਤ ਵਿਚ ਤਬਦੀਲ ਹੋਣ ਦੀ ਘੜੀ ਨੂੰ ਹੋਰ ਨੇੜੇ ਆ ਗਈ ਮਹਿਸੂਸ ਕਰਦੇ ਸਨ। ਦੂਜੀ ਸੰਸਾਰ ਜੰਗ ਦੇ ਖਾਤਮੇ ਤਕ ਨਾ ਕੇਵਲ ਸੋਵੀਅਤ ਯੂਨੀਅਨ ਦੁਨੀਆਂ ਦੀ ਇਕ ਵੱਡੀ ਤਾਕਤ ਹੋ ਨਿਬੜਿਆ, ਪੂਰਬੀ ਯੂਰਪ ਦੇ ਕਈ ਦੇਸ਼ਾਂ ਦੇ ਰੂਸੀ ਪ੍ਰਭਾਵ ਖੇਤਰ ਵਿਚ ਆ ਜਾਣ ਨਾਲ ਸੰਸਾਰ ਪੂੰਜੀਵਾਦ ਤੇ ਸਾਮਰਾਜਵਾਦ ਦੇ ਮੁਕਾਬਲੇ ਉਤੇ ਸਮਾਜਵਾਦੀ ਵਿਵਸਥਾ ਵਾਲਾ ਇਕ ਤਕੜਾ ਕੈਂਪ ਵੀ ਉਸਦੇ ਨਾਲ ਉਭਰ ਆਇਆ। ਮਗਰੋਂ ਚੀਨ, ਕੋਰੀਆ, ਵੀਅਤਨਾਮ ਤੇ ਕਿਊਬਾ ਦੀਆਂ ਸਫਲਤਾਵਾਂ ਨੇ ਅਤੇ ਦੁਨੀਆਂ ਭਰ ਵਿਚ ਉਭਰਦੀਆਂ ਲੋਕ ਲਹਿਰਾਂ ਦੀ ਚੜ੍ਹਤ ਨੇ ਇਸ ਵਰਤਾਰੇ ਨੂੰ ਹੋਰ ਬਲ ਦਿੱਤਾ। ਸਮਾਜਵਾਦੀ ਵਿਚਾਰਾਂ ਨਾਲ ਪ੍ਰਤੀਬੱਧ ਹਲਕੇ ਇਹ ਸਮਝਣ ਲੱਗੇ ਸਨ ਕਿ ਆਉਣ ਵਾਲਾ ਯੁਗ ਸਮਾਜਵਾਦ ਦਾ ਯੁਗ ਹੈ ਅਤੇ ਇਸਦੇ ਸਾਕਾਰ ਹੋਣ ਦਾ ਸਮਾਂ ਵੀ ਬਹੁਤੀ ਦੂਰ ਨਹੀਂ।

ਵੀਹਵੀਂ ਸਦੀ ਦੇ ਅੱਧ ਤਕ ਪੁਜਦਿਆਂ ਇਕ ਬੰਨੇ ਸੋਵੀਅਤ ਸਮਾਜਵਾਦੀ ਪ੍ਰਬੰਧ ਦੀਆਂ ਸਫਲਤਾਵਾਂ ਲੋਕ ਮਾਨਸਿਕਤਾ ਵਿਚ ਘਰ ਕਰਦੀਆਂ ਜਾ ਰਹੀਆਂ ਸਨ ਤਾਂ ਦੂਜੇ ਬੰਨੇ ਇਸ ਵਿਵਸਥਾ ਦੇ ਖਿਲਾਫ, ਖਾਸਕਰ ਸ਼ਖਸੀ ਆਜ਼ਾਦੀ ਦੇ ਮਸਲੇ ਨੂੰ ਲੈ ਕੇ, ਪੂੰਜੀਵਾਦੀ ਜਗਤ ਵੱਲੋਂ ਧੂੰਆਂਧਾਰ ਪ੍ਰਚਾਰ ਵਿਚ ਵੀ ਕੋਈ ਕਸਰ ਨਹੀਂ ਸੀ। ਸਮਾਨਤਾ ਤੇ ਸਮੂਹੀਕਰਨ ਲਈ ਸੋਵੀਅਤ ਯੂਨੀਅਨ ਵਿਚ ਚੁੱਕੇ ਗਏ ਇਨਕਲਾਬੀ ਕਦਮਾਂ ਨੂੰ ਲੈ ਕੇ ਸੱਚੀਆਂ ਝੂਠੀਆਂ ਕਹਾਣੀਆਂ ਦਾ ਅਜਿਹਾ ਪਰੋਸਾ ਸਾਮਰਾਜਵਾਦ ਵੱਲੋਂ ਇਸ ਆਸ਼ੇ ਨਾਲ ਲਗਾਤਾਰ ਵੰਡਿਆ ਜਾਂਦਾ ਸੀ ਕਿ ਨਿੱਜੀ ਸੰਪਤੀ ਦੇ ਸੰਸਕਾਰਾਂ ਦੇ ਲੜ ਲੱਗੇ ਵਿਸ਼ਾਲ ਜਨ-ਸਮੂਹ ਇਸ ਨਵੀਂ ਵਿਵਸਥਾ ਵੱਲੋਂ ਮੂੰਹ ਮੋੜ ਲੈਣ। ਨਵੀਂ ਸਮਾਜਵਾਦੀ ਵਿਵਸਥਾ ਨੂੰ ਸਿਰਜਣ ਵਾਲੇ ਦੇਸ਼ ਵਿਚ ਭਾਵੇਂ ਲੋਕਤੰਤਰੀ ਢੰਗ-ਤਰੀਕਿਆਂ ਦੀ ਘਾਟ ਜਾਂ ਅਣਹੋਂਦ ਬਾਰੇ ਕਾਫੀ ਕੁਝ ਸੱਚ ਵੀ ਸਾਹਮਣੇ ਆ ਰਿਹਾ ਸੀ ਪਰ ਸਮਾਜਵਾਦੀ ਵਿਚਾਰ-ਪ੍ਰਬੰਧ ਵਿਚ ਆਸਥਾ ਵਾਲਾ ਕੈਂਪ ਇਸਨੂੰ ਸਾਮਰਾਜਵਾਦ ਦਾ ਕੂੜ ਪਰਚਾਰ ਸਮਝਕੇ ਜਾਂ ਨਵੀਂ ਵਿਵਸਥਾ ਦੀ ਕਾਇਮੀ ਲਈ ਇਕ ਹੱਦ ਤਕ ਲੋੜੀਂਦਾ ਮਿਥਕੇ ਨਿਕਾਰਦਾ ਰਿਹਾ ਜਾਂ ਅਣਗੌਲਿਆਂ ਕਰਦਾ ਰਿਹਾ ਸੀ। ਮਗਰੋਂ ਸੋਵੀਅਤ ਯੂਨੀਅਨ ਅਤੇ ਲੋਕ ਚੀਨ ਵਿਚ ਆਪਸੀ ਵਿਵਾਦ ਛਿੜਿਆ ਤਾਂ ਇਹ ਗੱਲ ਤਾਂ ਪਤਾ ਲੱਗੀ ਕਿ ਸੰਸਾਰ ਦੇ ਪਹਿਲੇ ਸਮਾਜਵਾਦੀ ਦੇਸ਼ ਅਤੇ ਉਸ ਦੀ ਲੀਹ ਉਤੇ ਹੀ ਦੂਜੇ ਸਮਾਜਵਾਦੀ ਦੇਸ਼ਾਂ ਵਿਚ 'ਸਭ ਅੱਛਾ' ਨਹੀਂ, ਤਦ ਵੀ ਇਸ ਪ੍ਰਬੰਧ ਦੇ ਆਮ ਲੋਕਾਂ ਦੇ ਹੱਕ ਵਿਚ ਵਧੇਰੇ ਨਿਆਈਂ ਹੋਣ ਬਾਰੇ ਕੋਈ ਸ਼ੰਕਾ ਨਹੀਂ ਸੀ ਕੀਤੀ ਜਾਂਦੀ। ਇਸ ਦੇ ਨਾਲ ਹੀ ਇਹ ਯਕੀਨ ਵੀ ਪਰਿਪੱਕ ਸੀ ਕਿ ਇਸ ਪ੍ਰਬੰਧ ਦੀ ਸਫਲਤਾ ਨੂੰ ਕਿਸੇ ਤਰ੍ਹਾਂ ਵੀ ਰੋਕਿਆ ਨਹੀਂ ਜਾ ਸਕਦਾ।

ਐਪਰ ਅਜਿਹੇ ਵਿਸ਼ਵਾਸ ਦੇ ਐਨ ਉਲਟ ਵੀਹਵੀਂ ਸਦੀ ਦੇ ਆਖਰੀ ਦਹਾਕੇ ਤਕ ਪੁੱਜਦਿਆਂ ਇਹ ਸਾਰਾ ਕੁਝ ਤਟਫਟ ਰੇਤ ਦੇ ਮਹਿਲ ਵਾਂਗ ਢਹਿ ਢੇਰੀ ਹੋ ਗਿਆ। ਪਹਿਲਾਂ ਇਕ ਇਕ ਕਰਕੇ ਪੂਰਬੀ ਯੂਰਪ ਦੇ ਮੁਲਕ ਡਿੱਗੇ ਅਤੇ ਥੋੜ੍ਹੇ ਕੁ ਸਮੇਂ ਦੇ ਫਰਕ ਨਾਲ ਖੁਦ ਸੋਵੀਅਤ ਯੂਨੀਅਨ ਵੀ ਬੁਰੀ ਤਰ੍ਹਾਂ ਖੇਰੂੰ ਖੇਰੂੰ ਹੋ ਗਿਆ। ਇਸ ਤਰ੍ਹਾਂ ਵੀਹਵੀਂ ਸਦੀ ਵਿਚ ਹੀ ਵਾਪਰਨ ਵਾਲੀ ਇਹ ਉਨੀ ਹੀ ਵੱਡੀ ਇਤਿਹਾਸਕ ਨੌਈਅਤ ਦੀ ਘਟਨਾ ਸੀ, ਜਿੰਨੀ ਮਹਾਨ ਅਕਤੂਬਰ ਇਨਕਲਾਬ ਦੇ ਵਾਪਰਨ ਦੀ ਘਟਨਾ। ਇਸ ਮਗਰਲੇ ਵਰਤਾਰੇ ਨੇ ਦੁਨੀਆਂ ਭਰ ਦੇ ਲੋਕ-ਹਿਤੈਸ਼ੀ ਅਨਸਰਾਂ ਦੇ ਸੁਪਨੇ ਤਾਂ ਚਕਨਾਚੂਰ ਕੀਤੇ ਹੀ, ਸਮਾਜਵਾਦੀ ਬੌਧਿਕ ਹਲਕਿਆਂ ਦੀ ਯਥਾਰਥ-ਸੋਝੀ ਅਤੇ ਭਵਿੱਖ ਦੀ ਸਮਝਦਾਰੀ ਉਤੇ ਵੀ ਪ੍ਰਸ਼ਨ-ਚਿੰਨ੍ਹ ਲਾ ਦਿੱਤਾ। ਸਮਾਜਵਾਦ ਦੇ ਜਮਾਤੀ ਵਿਰੋਧੀਆਂ ਅਤੇ ਇਸ ਕੈਂਪ ਦੇ ਪਿਛਲੱਗ ਚਿੰਤਕਾਂ ਲਈ ਨਿਸਚੈ ਹੀ ਜੇ ਇਹ ਵੱਡੀ ਸਫਲਤਾ ਤੇ ਜਸ਼ਨਾਂ ਦਾ ਸਮਾਂ ਸੀ ਤਾਂ ਸਮੁੱਚੀ ਸਮਾਜਵਾਦੀ ਲਹਿਰ ਅਤੇ ਇਸਦੇ ਬੌਧਿਕ ਹਲਕਿਆਂ ਲਈ ਪਸ਼ੇਮਾਨੀ ਤੇ ਪਰੇਸ਼ਾਨੀ ਵਿਚ ਸੋਚਣ ਜਾਨਣ ਦੀ ਘੜੀ ਕਿ ਇਹ ਸਭ ਕੁਝ ਕਿਵੇਂ ਤੇ ਕਿਉਂ ਵਾਪਰਿਆ?

ਪਿਛਲੇ ਡੇਢ ਦਹਾਕੇ ਤੋਂ, ਜਦੋਂ ਤੋਂ ਇਹ ਸਾਰਾ ਕੁਝ ਵਾਪਰਿਆ ਹੈ-'ਦੇਖੋ ਅਸੀਂ ਪਹਿਲਾਂ ਹੀ ਕਹਿੰਦੇ ਸੀ' ਦੀ ਖੁਸ਼ੀ ਦੀ ਸੁਰ ਵਾਲੀ ਅਤੇ ਹੋਏ ਬੀਤੇ ਉਤੇ ਭਰਵਾਂ ਸੋਗ ਮਨਾਉਂਦੀ ਸਵੈ-ਆਲੋਚਨਾ ਦੀ ਸੁਰ ਵਾਲੀ, ਦੋਹਾਂ ਹੀ ਤਰ੍ਹਾਂ ਦੀ, ਵਿਚਾਰ-ਚਰਚਾ ਸੰਸਾਰ ਦੇ ਵੱਖ-ਵੱਖ ਹਿੱਸਿਆਂ ਵਿਚ ਲਗਾਤਾਰ ਸਾਹਮਣੇ ਆ ਰਹੀ ਹੈ। ਸਾਡੇ ਦੇਸ਼ ਵਿਚ ਵੀ ਅਤੇ ਸਾਡੀ ਆਪਣੀ ਜ਼ੁਬਾਨ ਵਿਚ ਵੀ ਸੰਗਠਤ ਕਮਿਊਨਿਸਟ ਲਹਿਰ ਦੇ ਅੰਦਰ ਤੇ ਬਾਹਰ ਇਸ ਵਰਤਾਰੇ ਦੀ ਖੋਜ-ਬੀਣ ਨਾਲ ਸੰਬੰਧਤ ਕਾਫੀ ਬਹਿਸ-ਮੁਬਾਹਸਾ ਹੁੰਦਾ ਆ ਰਿਹਾ ਹੈ। ਇਸ ਕੜੀ ਵਿਚ ਪੰਜਾਬੀ ਵਿਚ ਆਕਾਰ ਵਿਚ ਛੋਟੀ ਪਰ ਬਹੁਤ ਹੀ ਮਹੱਤਵਪੂਰਨ ਕਿਤਾਬ ਕੁਝ ਵਰ੍ਹੇ ਪਹਿਲਾਂ ਛਪੀ ਸੀ, ਸੁਕੀਰਤ ਦੀ- 'ਬਾਤ ਇਕ ਬੀਤੇ ਦੀ'। ਅਤੇ ਹੁਣ ਡਾ. ਪਰੇਮ ਸਿੰਘ ਦੀ ਲਿਖਤ - 'ਮਹਾਂ ਸ਼ਕਤੀ ਦੀਆਂ ਆਖਰੀ ਘੜੀਆਂ' [ਪੰਨੇ 295, ਮੁੱਲ 150 ਰੁਪਏ, ਸਿੰਘ ਬ੍ਰਦਰਜ਼, ਅੰਮ੍ਰਿਤਸਰ] ਸਾਹਮਣੇ ਆਈ ਹੈ, ਜੋ ਸੋਵੀਅਤ ਯੂਨੀਅਨ ਦੇ ਢਹਿ ਢੇਰੀ ਹੋਣ ਦੇ ਵਰਤਾਰੇ, ਸਮਾਜਵਾਦ ਦੇ ਸੰਕਲਪ ਦੀ ਸਾਰਥਕਤਾ ਅਤੇ ਇਸਦੇ ਭਵਿੱਖ ਨੂੰ ਸਮਝਣ ਸਮਝਾਉਣ ਵਿਚ ਦਿਲਚਸਪੀ ਰੱਖਣ ਵਾਲਿਆਂ ਲਈ ਇਕ ਹੋਰ ਗੌਲਣਯੋਗ ਪੁਸਤਕ ਹੈ।

ਪੰਜਾਬ ਦੀ ਕਮਿਊਨਿਸਟ ਲਹਿਰ ਦੇ ਇਕ ਸਿਰੇਬੰਦ ਤੇ ਸਿਰਕੱਢ ਆਗੂ, ਜਗਜੀਤ ਸਿੰਘ ਆਨੰਦ, ਦਾ ਪੁੱਤਰ ਹੋਣ ਦੇ ਬਾਵਜੂਦ ਸੁਕੀਰਤ ਨੇ ਆਪਣੀ ਪੁਸਤਕ ਸੋਵੀਅਤ ਯੂਨੀਅਨ ਵਿਚਲੇ ਆਪਣੇ ਕਈ ਵਰ੍ਹਿਆਂ ਦੇ ਕਿਆਮ ਦੌਰਾਨ ਉਨ੍ਹਾਂ ਅਨੁਭਵਾਂ ਦੇ ਆਧਾਰ 'ਤੇ ਲਿਖੀ ਸੀ, ਜੋ ਇਕ ਹੱਦ ਤਕ ਵਿਵਸਥਾ ਦੇ ਘੇਰੇ ਤੋਂ ਬਾਹਰ ਦੇ ਪਰਦੇਸੀ ਮਨੁੱਖ ਦੇ ਹੋ ਸਕਦੇ ਹਨ। ਇਕ ਸੰਵੇਦਨਸ਼ੀਲ ਤੇ ਚਿੰਤਨਸ਼ੀਲ ਪਰ ਤੜਾਗੀਵਾਦ ਤੋਂ ਮੁਕਤ ਮਨੁੱਖ ਦੇ ਨਜ਼ਰੀਏ ਤੋਂ ਲਿਖੀ ਸੁਕੀਰਤ ਦੀ ਪੁਸਤਕ ਅਸਲੋਂ ਅਸਲੀ ਇਕ ਸਾਹਿਤਕ ਕਿਰਤ ਸੀ ਜਿਸਦਾ ਉਦੇਸ਼ ਸੋਵੀਅਤ ਵਿਵਸਥਾ ਦਾ ਮੁੱਲੰਕਣ ਕਰਨ ਤੋਂ ਵੱਧ ਸਾਧਾਰਨ ਮਨੁੱਖ ਮਾਤਰ ਦੀ ਜ਼ਿੰਦਗੀ ਉੱਤੇ ਇਸ ਦੇ ਪੈਂਦੇ ਪ੍ਰਭਾਵਾਂ ਨੂੰ ਮਾਨਵਵਾਦੀ ਦ੍ਰਿਸ਼ਟੀ ਤੋਂ ਰੂਪਮਾਨ ਕਰਨਾ ਸੀ। ਉਸ ਪੁਸਤਕ ਨੂੰ ਇਕ ਸਫਰਨਾਮੇ ਜਾਂ ਦੂਰ ਦੇਸ਼ ਦੇ ਸਮਾਚਾਰਾਂ ਦੀ ਮਾਨਵੀ ਦਿਲਚਸਪੀ ਵਾਲੀ ਜਾਣਕਾਰੀ ਦੇ ਰੂਪ ਵਿਚ ਵੀ ਵੇਖਿਆ ਜਾ ਸਕਦਾ ਸੀ।

ਡਾ. ਪਰੇਮ ਸਿੰਘ ਦੇ ਪੁਸਤਕ ਲਿਖਣ ਦਾ ਉਦੇਸ਼, ਸਪਸ਼ਟ ਭਾਂਤ, ਸੁਕੀਰਤ ਦੇ ਉਦੇਸ਼ ਤੋਂ ਭਿੰਨ ਹੈ। ਜਿਵੇਂ ਕਿ ਪੁਸਤਕ ਲਿਖਣ ਲਈ ਪ੍ਰੇਰਨਾ ਸ੍ਰੋਤਾਂ ਦੀ ਗੱਲ ਕਰਦਿਆਂ ਉਸਨੇ ਸ਼ੁਰੂ ਦੇ ਕਾਂਡ ਵਿਚ ਦੱਸਿਆ ਹੈ, ਪਰੇਮ ਸਿੰਘ ਦੀ ਇਸ ਵਿਸ਼ੇ ਵਿਚ ਦਿਲਚਸਪੀ ਦਾ ਆਧਾਰ ਹੈ ਉਸਦਾ ਇਕ ਸਰਗਰਮ ਕਮਿਊਨਿਸਟ ਵਰਕਰ ਤੇ ਚਿੰਤਕ ਹੋਣਾ, ਜਿਸਨੇ ਵਿਦਿਆਰਥੀਆਂ ਤੇ ਨੌਜਵਾਨਾਂ ਦੇ ਖੱਬੇ-ਪੱਖੀ ਸੰਗਠਨਾਂ ਵਿਚ ਸਰਗਰਮ ਭੂਮਿਕਾ ਨਿਭਾਉਣ ਉਪਰੰਤ ਨਵੀਂ ਦਿੱਲੀ ਵਿਚਲੇ ਸੋਵੀਅਤ



ਦੂਤਾਵਾਸ ਦੇ ਸੂਚਨਾ ਵਿਭਾਗ ਵਿਚ ਕਈ ਵਰ੍ਹੇ ਕੰਮ ਕੀਤਾ ਸੀ। ਉਹ ਆਪਣੇ ਕੰਮ ਕਰਕੇ ਵੀ ਅਤੇ
ਕਮਿਊਨਿਸਟ ਲਗਾਉ ਕਰਕੇ ਵੀ ਲਗਾਤਾਰ ਸੋਵੀਅਤ ਯੂਨੀਅਨ, ਸੰਸਾਰ ਸਮਾਜਵਾਦੀ ਕੈਂਪ ਅਤੇ
ਕਮਿਊਨਿਸਟ ਲਹਿਰ ਵਿਚ ਅਸਾਧਾਰਨ ਦਿਲਚਸਪੀ ਲੈਂਦਾ ਰਿਹਾ ਹੈ। ਇਸ ਲਈ ਉਸਦੀ ਪਹੁੰਚ ਇਕ
ਸਰਗਰਮ ਕਮਿਊਨਿਸਟ ਤੇ ਅਕਾਦਮੀਸ਼ੀਅਨ ਦੇ ਸੁਮੇਲ ਵਾਲੀ ਹੈ, ਜਿਸਨੇ ਸੋਵੀਅਤ ਯੂਨੀਅਨ ਦੇ
ਬਿਖਰਨ ਦੇ ਵਰਤਾਰੇ ਨਾਲ ਸੰਬੰਧਤ ਬਹੁ-ਭਾਂਤੀ ਸ੍ਰੋਤਾਂ ਤੋਂ ਸਮੱਗਰੀ ਇਕੱਠੀ ਕਰਕੇ ਉਸਦਾ ਵਿਸ਼ਲੇ
ਸ਼ਣ ਕਰਨ ਦਾ ਯਤਨ ਕੀਤਾ ਹੈ। ਭਾਵੇਂ ਪਰੇਮ ਸਿੰਘ ਦੀ ਕਿਤੇ ਕੋਈ ਸੁਚੇਤ ਕੋਸ਼ਿਸ਼ ਨਹੀਂ ਜਾਪਦੀ ਕਿ
ਉਸਦੀ ਪੁਸਤਕ ਸੁਕੀਰਤ ਦੀ ਪੁਸਤਕ ਦੇ ਸਮਵਿੱਥ ਰੱਖ ਕੇ ਵਾਚੀ ਜਾਵੇ ਪਰ ਤੱਥਾਤਮਕ ਵੇਰਵਿਆਂ
ਤੇ ਹਵਾਲਿਆਂ ਨਾਲ ਭਰਪੂਰ ਇਸ ਪੁਸਤਕ ਦਾ ਅਧਿਐਨ ਵਾਰ ਵਾਰ ਪਾਠਕਾਂ ਨੂੰ ਸੁਕੀਰਤ ਦੀ
ਪੁਸਤਕ ਵਿਚਲੇ ਸਹਿਜ ਪ੍ਰਭਾਵਾਂ ਨਾਲ ਤੁਲਨਾ ਲਈ ਵੀ ਉਕਸਾਉਂਦਾ ਹੈ।

ਸੁਕੀਰਤ ਸੋਵੀਅਤ ਯੂਨੀਅਨ ਦੇ ਬਿਖਰਨ ਦੇ ਆਰ ਪਾਰ ਦੇ ਵਰ੍ਹਿਆਂ ਵਿਚ ਪਹਿਲਾਂ ਇਕ
ਵਿਦਿਆਰਥੀ ਵਜੋਂ ਅਤੇ ਫੇਰ ਇਕ ਕਾਰੋਬਾਰੀ ਮਨੁੱਖ ਵਜੋਂ ਉਥੇ ਰਿਹਾ ਸੀ। ਵੀਹਵੀਂ ਸਦੀ ਦੇ
ਸੱਤਰਵਿਆਂ ਅੱਸੀਵਿਆਂ ਦੇ ਸਮੇਂ, ਜਦੋਂ ਸੋਵੀਅਤ ਯੂਨੀਅਨ ਸੰਸਾਰ ਦੀ ਇਕ ਮੰਨੀ ਹੋਈ ਮਹਾਂ
ਸ਼ਕਤੀ ਸੀ, ਸੁਕੀਰਤ ਨੇ ਆਪਣੇ ਵੇਖੇ-ਭਾਲੇ ਦੇ ਆਧਾਰ ਉਤੇ, ਸਿਸਟਮ ਦੇ ਚੰਗੇ ਪੱਖਾਂ ਨੂੰ ਅਣਗੌਲਿਆਂ
ਕੀਤੇ ਬਿਨਾਂ, ਜਨ ਸਾਧਾਰਨ ਦੇ ਨੁਕਤਾ ਨਿਗਾਹ ਤੋਂ, ਇਸ ਦੇ ਦੋਸ਼ਮਈ ਪੱਖ ਉਤੇ ਚਾਨਣਾ ਪਾਇਆ
ਸੀ। ਸਿਧਾਂਤਕ ਰੂਪ ਵਿਚ ਸਮਾਜਵਾਦੀ ਵਿਵਸਥਾ ਦਾ ਹਮਾਇਤੀ ਹੋਣ ਦੇ ਬਾਵਜੂਦ ਸੁਕੀਰਤ ਨੇ
ਆਪਣੇ ਬਿਰਤਾਂਤ ਵਿਚ ਇਨਕਲਾਬ ਦੇ ਸੱਠ ਦਹਾਕਿਆਂ ਉਪਰੰਤ ਸੋਵੀਅਤ ਸਮਾਜ ਦੀ ਕੋਈ
ਬਹੁਤੀ ਦਿਲਕਸ਼ ਤਸਵੀਰ ਨਹੀਂ ਸੀ ਉਘਾੜੀ। ਮੋਟੇ ਤੌਰ 'ਤੇ ਉਸਦੀ ਪੁਸਤਕ ਇਹ ਪ੍ਰਭਾਵ ਦਿੰਦੀ
ਸੀ ਕਿ ਸੋਵੀਅਤ ਯੂਨੀਅਨ ਵਿਚ ਜੀਵਨ-ਲੋੜਾਂ ਦੇ ਵਿਤਰਣ ਦੇ ਮਾਮਲੇ ਵਿਚ ਵਿਉਂਤਬੰਦੀ ਦੀ
ਗੜਬੜੀ ਨੂੰ ਸੁਧਾਰਨ, ਸ਼ਖਸੀ ਆਜ਼ਾਦੀ ਉਤੇ ਬੇਲੋੜੀ ਪਾਬੰਦੀ ਖਤਮ ਕਰਨ, ਗਧੇ ਤੇ ਘੋੜੇ ਨਾਲ
ਇਕ ਹੀ ਤਰ੍ਹਾਂ ਨਿਪਟਣ ਦੀ ਸਮਾਨਤਾ ਦੀ ਭੁਲਾਂਦਰਮਈ ਸਮਝ ਬਾਰੇ ਪੁਨਰ ਵਿਚਾਰ ਕਰਨ ਦੀ ਨਿਸਚੇ
ਹੀ ਸਖਤ ਲੋੜ ਸੀ। ਗੋਰਵਾਚੋਵ ਨੇ 'ਗਲਾਸਨਾਸਤ' ਅਤੇ 'ਪ੍ਰੇਸਤਰੋਇਕਾ' ਰਾਹੀਂ ਇਹਨਾਂ ਸੰਕਲਪਾਂ
ਉਤੇ ਅਮਲ ਦੇ ਮੁੱਢਲੇ ਦੌਰ ਵਿਚ ਇਸੇ ਭਾਵ ਦੇ ਲੋੜੀਂਦੇ ਸੁਧਾਰ ਲਿਆਉਣ ਦਾ ਯਤਨ ਕੀਤਾ। ਪਰ
ਛੇਤੀ ਹੀ ਸਾਰਾ ਕੁਝ ਉਸਦੇ ਹੱਥੋਂ ਨਿਕਲ ਗਿਆ, ਅਤੇ ਸਿੱਟੇ ਵਜੋਂ ਸਮਾਜਵਾਦੀ ਵਿਵਸਥਾ ਵਿਚ
ਸੁਧਾਰ ਦੇ ਨਿਸ਼ਾਨੇ ਦੇ ਐਨ ਉਲਟ ਸਭ ਕੁਝ ਅਜਿਹਾ ਪਿੱਛਲਖੁਰੀ ਵਾਪਰ ਗਿਆ ਕਿ ਸਮਾਜਵਾਦੀ
ਵਿਵਸਥਾ ਦਾ ਹੀ ਭੋਗ ਪੈ ਗਿਆ।

ਡਾ. ਪਰੇਮ ਸਿੰਘ, ਇਸਦੇ ਉਲਟ, ਇਸ ਸਾਰੇ ਵਰਤਾਰੇ ਲਈ ਮੁੱਖ ਤੌਰ 'ਤੇ ਗੋਰਵਾਚੋਵ ਨੂੰ
ਦੋਸ਼ੀ ਠਹਿਰਾਉਂਦਾ ਜਾਪਦਾ ਹੈ। ਉਸਨੇ ਆਪਣੇ ਨਿਰਣਿਆਂ ਦੀ ਪੁਸ਼ਟੀ ਲਈ ਸੋਵੀਅਤ ਯੂਨੀਅਨ
ਦੀ ਕਮਿਊਨਿਸਟ ਪਾਰਟੀ ਦੇ ਉਪਰਲੇ ਅਦਾਰਿਆਂ ਦੀ ਕਾਰਵਾਈ ਦੇ ਵਿਸਤ੍ਰਿਤ ਹਵਾਲਿਆਂ ਦੇ
ਨਾਲ ਨਾਲ ਸਾਮਰਾਜਵਾਦੀ ਕੈਂਪ ਵੱਲੋਂ ਸੋਵੀਅਤ ਯੂਨੀਅਨ ਨੂੰ ਢਾਹ ਲਾਉਣ ਦੀਆਂ ਨਿਰੰਤਰ
ਕੋਸ਼ਿਸ਼ਾਂ ਦਾ ਵੀ ਵੇਰਵਾ ਦਿੱਤਾ ਹੈ। ਡਾ. ਪਰੇਮ ਸਿੰਘ ਦਾ ਬਿਰਤਾਂਤ ਬਹੁਤ ਸਪਸ਼ਟਤਾ ਨਾਲ ਉਸ
ਵਿਡੰਬਨਾਮਈ ਸਥਿਤੀ ਨੂੰ ਸਾਹਵੇਂ ਲਿਆਉਂਦਾ ਹੈ ਜਿਸ ਵਿਚ ਗੋਰਵਾਚੋਵ ਨੇ ਪਹਿਲਾਂ ਉਸ
ਸ਼ਕਤੀਸ਼ਾਲੀ ਪਾਰਟੀ, ਯਾਨੀ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ, ਨੂੰ ਬੇਹਿਸ ਕੀਤਾ
ਜਿਸਨੇ ਉਸਨੂੰ ਆਪਣਾ ਜਨਰਲ ਸਕੱਤਰ ਚੁਣਿਆ ਸੀ; ਫਿਰ ਉਹ ਉਸ ਸਟੇਟ, ਯਾਨੀ ਸੋਵੀਅਤ
ਯੂਨੀਅਨ ਦੇ ਬਿਖਰਨ ਦਾ ਮਾਧਿਅਮ ਬਣਿਆ, ਜਿਸਦਾ ਉਹ ਖੁਦ ਰਾਸ਼ਟਰਪਤੀ ਸੀ। ਸੰਸਾਰ ਇਤਿਹਾਸ
ਵਿਚ ਸ਼ਾਇਦ ਹੀ ਕਿਧਰੇ ਅਜਿਹੀ ਸਥਿਤੀ ਉਭਰੀ ਹੋਵੇ ਜਿੱਥੇ ਖੁਦ ਨਾਇਕ ਹੀ ਖਲਨਾਇਕ ਦੀ
ਭੂਮਿਕਾ ਨਿਭਾਅ ਰਿਹਾ ਹੋਵੇ। ਡਾ. ਪਰੇਮ ਸਿੰਘ ਇਹ ਸੁਝਾਉਂਦਾ ਜਾਪਦਾ ਹੈ ਕਿ ਬਰੇਜ਼ਨੋਵ ਤੋਂ ਪਿੱਛੋਂ

ਦੇ ਸੋਵਅਤ ਯੂਨੀਅਨ ਦੇ ਬਣਦੇ ਵਿਗੜਦੇ ਹਾਲਾਤ ਵਿਚ ਗੋਰਵਾਚੋਵ ਦੀ ਪਹੁੰਚ ਵਿਚ ਅਵੱਸ਼ ਹੀ ਕਈ ਉਤਰਾਅ-ਚੜ੍ਹਾਅ ਆਏ, ਜਿੰਨ੍ਹਾਂ ਵਿਚ ਮੌਕਾਪ੍ਰਸਤੀ ਦੀ ਪਹੁੰਚ ਦੇਂ ਬਾਵਜੂਦ ਸੁਧਾਈ ਲਈ ਇਮਾਨਦਾਰ ਕੋਸ਼ਿਸ਼ ਦਾ ਅੰਸ਼ ਮੂਲੋਂ ਗਾਇਬ ਨਹੀਂ ਸੀ, ਪਰ ਅੰਤਮ ਰੂਪ ਵਿਚ , ਅਚੇਤ-ਸੁਚੇਤ, ਸਾਰੀ ਤਬਾਹੀ ਦਾ ਜ਼ਿੰਮੇਵਾਰ ਉਹ ਖੁਦ ਹੈ। ਡਾ. ਪਰੇਮ ਸਿੰਘ ਨੇ ਵੀ ਉਸ ਪਿਛੋਕੜ ਦੀ ਨਿਸ਼ਾਨਦੇਹੀ ਕੀਤੀ ਹੈ ਜਿਸ ਵਿਚ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਵੱਲੋਂ 'ਗਲਾਸਨਾਸਤ' ਤੇ 'ਪ੍ਰੇਸਤਰੋਇਕਾ' ਦੀ ਪਾਲਿਸੀ ਨੂੰ ਪ੍ਰਵਾਨਗੀ ਦਿੱਤੀ ਗਈ ਸੀ। ਪਰ ਅਮਲ ਵਿਚ 'ਖੁਲ੍ਹ' ਮਹਿਜ਼ ਇਨਕਲਾਬ-ਵਿਰੋਧੀ ਵਿਚਾਰਾਂ ਦੇ ਪ੍ਰਗਟਾਅ ਦੀ ਖੁੱਲ੍ਹ ਹੋ ਨਿਬੜੀ ਅਤੇ ਪੁਨਰ ਵਿਉਂਤਬੰਦੀ ਪੂੰਜੀਵਾਦ ਵੱਲ ਪਰਤਣ ਦਾ ਸ਼ਾਹਰਾਹ। ਸੋਵੀਅਤ ਸਮਾਜ ਵਿਚ ਭ੍ਰਿਸ਼ਟਾਚਾਰ ਦੇ ਫੈਲਣ, ਕਮਿਊਨਿਸਟ ਕਾਰਕੁਨਾਂ ਦੇ ਇਕ ਨਿਵੇਕਲੀ ਇਲੀਟ ਕਲਾਸ ਵਜੋਂ ਉਭਰਨ ਅਤੇ ਫਲ ਸਰੂਪ ਜਨ ਸਾਧਾਰਨ ਵਿਚ ਉਹਨਾਂ ਦਾ ਬਿੰਬ ਵਿਗੜਨ ਵਰਗੀਆਂ ਤਲਖ ਹਕੀਕਤਾਂ ਨੂੰ ਪਰੇਮ ਸਿੰਘ ਨੇ ਵੀ ਸਾਹਵੇਂ ਲਿਆਂਦਾ ਹੈ, ਪਰ ਉਸਦਾ ਇਹ ਮੰਨਣਾ ਹੈ ਕਿ ਇਹਨਾਂ ਵਿਗਾੜਾਂ ਨੂੰ ਪਾਰਟੀ ਅਤੇ ਸਮਾਜਵਾਦੀ ਵਿਵਸਥਾ ਦੇ ਅੰਦਰ ਹੀ ਠੀਕ ਕੀਤਾ ਜਾ ਸਕਦਾ ਸੀ, ਜੋ ਗੋਰਵਾਚੋਵ ਦੀ ਸਰਦਾਰੀ ਵਿਚ ਕਰਨ ਦਾ ਯਤਨ ਨਹੀਂ ਕੀਤਾ ਗਿਆ।

ਡਾ. ਪਰੇਮ ਸਿੰਘ ਵੱਲੋਂ ਸਾਹਵੇਂ ਲਿਆਂਦੇ ਗਏ ਤੱਥ ਸੰਸਾਰ ਰਾਜਨੀਤੀ ਤੇ ਸਮਕਾਲੀ ਇਤਿਹਾਸ ਦੇ ਜਗਿਆਸੂਆਂ ਲਈ ਨਿਸਚੇ ਹੀ ਮੁੱਲਵਾਨ ਸਮੱਗਰੀ ਮੁਹਈਆ ਕਰਦੇ ਹਨ। ਪਰ ਸਵਾਲ ਮਹਿਜ਼ ਤੱਥਾਤਮਕ ਵੇਰਵਿਆਂ ਦੀ ਪ੍ਰਮਾਣਿਕਤਾ ਜਾਂ ਅਪ੍ਰਮਾਣਿਕਤਾ ਦਾ ਨਹੀਂ। ਸਵਾਲਾਂ ਦਾ ਸਵਾਲ ਇਹ ਹੈ ਕਿ ਇਹ ਸਭ ਕੁਝ ਵਾਪਰਿਆ ਕਿਉਂ? ਇਹੀ ਪ੍ਰਸ਼ਨ ਹੈ ਜਿਸ ਨੂੰ ਪਰੇਮ ਸਿੰਘ ਨੇ ਪਹਿਲਾਂ ਭੂਮਿਕਾ ਵਿਚ ਤੇ ਫਿਰ ਅੰਤਲੇ ਕਾਂਡ ਵਿਚ ਛੂਹਿਆ ਤਾਂ ਹੈ ਪਰ ਅੰਸ਼ਕ ਰੂਪ ਵਿਚ। ਡਾ. ਪਰੇਮ ਸਿੰਘ ਦੇ ਮੂਲ਼ ਨਿਰਣੇ ਵਿਚੋਂ ਇਕ ਵੱਡਾ ਪ੍ਰਸ਼ਨ ਇਹ ਵੀ ਉੱਠਦਾ ਹੈ ਕਿ ਕੀ ਕੋਈ ਇਕ ਵਿਅਕਤੀ ਹੀ ਇਕ ਸ਼ਕਤੀਸ਼ਾਲੀ ਪਾਰਟੀ, ਮਜ਼ਬੂਤ ਸਮਾਜਵਾਦੀ ਵਿਵਸਥਾ ਅਤੇ ਰਾਜ ਦੇ ਖਾਤਮੇ ਦਾ ਸਬੱਬ ਹੋ ਸਕਦਾ ਹੈ? ਸੋਵੀਅਤ ਵਿਵਸਥਾ ਦੇ ਵਿਗੜਨ ਦੀ ਅਵੱਸ਼ ਇਕ ਲੰਮੀ ਪ੍ਰਕਿਰਿਆ ਰਹੀ ਹੋਵੇਗੀ। ਉਸਦੇ ਕਾਰਨ ਕੀ ਹੋ ਸਕਦੇ ਹਨ? ਮਾਰਕਸਵਾਦੀ ਸਮਝ ਤਾਂ ਇਹ ਦਰਸਾਉਂਦੀ ਹੈ ਕਿ ਸਮਾਜਵਾਦੀ ਵਿਵਸਥਾ ਜਮਾਤੀ ਸਮਾਜ ਦੇ ਖਾਤਮੇ ਵੱਲ ਲਿਜਾਂਦੀ ਹੈ- ਫਿਰ ਕਮਿਊਨਿਸਟ ਪਾਰਟੀ ਤੇ ਉਸ ਦੇ ਕਾਰਕੁਨਾਂ ਦੇ ਰੂਪ ਵਿਚ ਇਕ ਨਵੀਂ ਹਾਕਮ ਜਮਾਤ ਕਿਵੇਂ ਉੱਭਰ ਆਈ? ਕੀ ਇਹ ਸੱਚ ਤਾਂ ਨਹੀਂ ਕਿ ਲੋਭ ਲਾਲਚ ਤੇ ਸਵਾਰਥ ਤੋਂ ਮੁਕਤ ਮਨੁੱਖ ਦਾ ਸੰਕਲਪ ਮਹਿਜ਼ ਇਕ ਆਦਰਸ਼ ਹੈ- ਅਜਿਹਾ ਮਨੁੱਖ ਵਾਸਤਵ ਵਿਚ ਸਮਾਜਵਾਦੀ ਵਿਵਸਥਾ ਵਿਚ ਵੀ ਸੰਭਵ ਨਹੀਂ? ਕੀ ਇਹ ਵੀ ਦਰੁਸਤ ਤਾਂ ਨਹੀਂ ਕਿ ਮਜ਼ਦੂਰ ਇਨਕਲਾਬ ਦਾ ਸੰਕਲਪ ਗਰੀਬੀ ਤੇ ਲੁੱਟ-ਚੋਂਘ ਵਾਲੇ ਸਮਾਜ ਲਈ ਤਾਂ ਪ੍ਰਸੰਗਕ ਹੈ ਪਰ ਮਨੁੱਖੀ ਜੀਵਨ-ਪੱਧਰ ਦੇ ਇਕ ਨਿਸਚਿਤ ਵਿਕਾਸ-ਪੜਾਅ ਉੱਤੇ ਪਹੁੰਚਣ ਨਾਲ ਇਹ ਅਪ੍ਰਸੰਗਕ ਹੋ ਜਾਂਦਾ ਹੈ? ਅਤੇ ਕੀ ਵਿਗਿਆਨ ਤੇ ਤਕਨਾਲੋਜੀ ਦੇ ਅਥਾਹ ਵਿਕਾਸ ਪਿੱਛੋਂ, ਅਸਮਾਨਤਾਵਾਂ ਦੇ ਬਾਵਜੂਦ, ਮਨੁੱਖੀ ਜ਼ਿੰਦਗੀ ਦੇ ਮੁਕਾਬਲਤਨ ਬਿਹਤਰ ਬਣਨ ਦੀ ਸੂਰਤ ਵਿਚ ਨਾ ਉਹ ਮਜ਼ਦੂਰ ਜਮਾਤ ਰਹੀ ਹੈ ਅਤੇ ਨਾ ਹੀ ਉਸ ਦੀ ਉਹ ਕ੍ਰਾਂਤੀਸ਼ੀਲਤਾ? ਸੋਵੀਅਤ ਯੂਨੀਅਨ ਦੇ ਢਹਿ-ਢੇਰੀ ਹੋਣ ਅਤੇ ਪਿੱਛੇ ਰਹਿ ਗਏ ਸਮਾਜਵਾਦੀ ਕੈਂਪ, ਲੋਕ ਚੀਨ, ਆਦਿ ਵਿਚ ਜੋ ਕੁਝ ਹੁਣ ਹੋ ਰਿਹਾ ਹੈ, ਦੇ ਹਵਾਲੇ ਨਾਲ ਇਹਨਾਂ ਪ੍ਰਸ਼ਨਾਂ ਉਤੇ ਗਹਿਰ-ਗੰਭੀਰ ਵਿਚਾਰ ਦੀ ਲੋੜ ਹੈ। ਇਹ ਵਿਚਾਰ ਪੁਰਾਣੇ ਚੌਖਟਿਆਂ ਵਿਚੋਂ ਨਿਕਲ ਕੇ ਹੀ ਸਾਰਥਕ ਹੋ ਸਕਦੀ ਹੈ। ਨਹੀਂ ਤਾਂ ਬੀਤੇ 'ਤੇ ਰੁਦਨ ਅਤੇ ਭਵਿੱਖ ਬਾਰੇ ਭੁਲਾਂਦਰੇ ਸਿਰਜਣ ਤੋਂ ਸਿਵਾ ਕੁਝ ਹਾਸਲ ਨਹੀਂ ਹੋਣ ਲੱਗਾ। ਸਮੁੱਚੇ ਸੰਸਾਰ ਨੂੰ ਇਕ ਨਿਆਈਂ ਵਿਵਸਥਾ ਦੀ ਲੋੜ ਬਣੀ ਹੋਈ ਹੈ ਤੇ ਬਣੀ ਰਹੇਗੀ- ਇਸ ਬਾਰੇ ਕੋਈ ਸੰਦੇਹ ਨਹੀਂ ਹੈ। ਪਰ ਇਹ ਵਿਵਸਥਾ ਲਿਆਂਦੀ ਕਿਵੇਂ ਜਾਵੇ?

-ਰਘਬੀਰ ਸਿੰਘ



## ਦੋ ਕਵਿਤਾਵਾਂ/ ਰਵਿੰਦਰ ਰਵੀ

### ਉੱਤਰ ਆਧੁਨਿਕ

ਜੇ ਇੰਝ ਨਹੀਂ
ਤਾਂ ਕੁਝ ਵੀ ਠੀਕ ਨਹੀਂ!
ਆਦਿ-ਕਾਲ ਤੋਂ
ਲੜਦਾ ਰਿਹਾ ਮਨੁੱਖ-ਆਪਣੇ ਖਿਲਾਫ਼!
ਲੜਦਾ ਰਹੇਗਾ!

ਜੀ ਕਰਦਾ ਹੈ
ਤੁਰ ਕੇ, ਜਾਂ ਕਾਰ ਚਲਾ ਕੇ
ਵਿਮਾਨ ਵਿਚ ਬੈਠ ਕੇ
ਜਿੱਥੇ ਮਰਜ਼ੀ ਹੈ, ਚਲੇ ਜਾਂ!

ਇਸ ਦੇਸ਼, ਉਸ ਦੇਸ਼, ਇਸ ਨਗਰ
ਪਾਸਪੋਰਟ ਤੋਂ, ਵੀਜ਼ੇ ਤੋਂ ਬਿਨਾਂ...
ਕਿਉਂ ਨਾ, ਹਵਾ ਵਾਂਗ ਸਾਰੇ
ਬੇ-ਹੱਦ ਹੋ ਜਾਈਏ!
ਗਲੋਬੇਲਾਈਜ਼ਡ, ਉੱਤਰ-ਆਧੁਨਿਕ
ਬਣ ਜਾਈਏ!! ❑❑

### ਅੱਥਰੂਆਂ ਦਾ ਵਿਸ਼ਵੀਕਰਨ

ਪਹਿਲਾਂ ਅੱਥਰੂ ਹੀ ਸਨ
ਸ਼ਬਦ : "ਅੱਥਰੂ" ਨਹੀਂ ਸੀ
ਦਰਦ ਸੀ, ਦਰਦ ਦਾ ਅਹਿਸਾਸ ਸੀ!
ਤੇ ਫਿਰ
ਸ਼ਬਦ "ਅੱਥਰੂ" ਦੀ ਚੇਤਨਾ
ਸਉਣ ਦੀ ਝੜੀ ਦੀ ਕਲਪਨਾ ਲੈ ਉੜੀ!

ਬੋਲੀਆਂ ਦੀ ਅੱਖਰਕਾਰੀ ਵਿਚ
ਸਾਡੇ ਸੁਚੇਤ ਤੇ ਨਿਮਨ-ਚੇਤ ਦੇ
ਨਕਸ਼ੇ ਉਲੀਕੇ ਗਏ:
ਸਾਹਿਤ, ਕਲਾ, ਨਾਟਕ ਹੋਂਦ ਵਿਚ ਆਏ!
ਹੁਣ 'ਅਰਥ' ਤੇ 'ਨੀਤੀ' ਦਾ ਜ਼ਮਾਨਾ ਹੈ!
ਹੋਰ ਸਭ ਕੁਝ ਦੇ ਨਾਲ
ਅੱਥਰੂਆਂ ਦਾ ਵੀ ਵਿਸ਼ਵੀਕਰਨ ਹੋਇਆ ਹੈ!
ਢੇਰ ਲੱਗੇ ਪਏ ਹਨ ਅੱਥਰੂਆਂ ਦੇ-ਚਾਰ ਚੁਫੇਰੇ
ਉਤਪਾਦਨ ਤਾਂ ਹੈ, ਪਰ ਖਪਤ ਨਹੀਂ!

ਵਿਸ਼ਵ-ਮੰਡੀ ਦੀ ਨਜ਼ਰ ਹੁਣ
ਅੱਥਰੂਆਂ 'ਤੇ ਨਹੀਂ
ਅੱਥਰੂ ਪੈਦਾ ਕਰਨ ਵਾਲੀਆਂ
ਮਸ਼ੀਨਾਂ 'ਤੇ ਲੱਗੀ ਹੋਈ ਹੈ
ਜੁ ਹਰ ਪਲ, ਹਰ ਦਿਨ
ਨਿਰ-ਅਹਿਸਾਸ ਬੇ-ਚੇਤਨਾ
ਹੋ ਰਹੀਆਂ
ਬੇਅਰਥਤਾ ਵਿਚ!!! ❑ ❑

[116-3530 Kalum Street, Terrace, B.C. Canada V8G 2P2

## ਦੋ ਕਵਿਤਾਵਾਂ / ਜਸਬੀਰ ਭੁੱਲਰ

### ਏਨੀ ਮੇਰੀ ਬਾਤ

ਧੁਆਂਖੇ ਹੋਣ ਦੀ
ਬਸ, ਏਨੀ ਕੁ ਮੇਰੀ ਬਾਤ
ਤਿੱਖੜ ਦੁਪਹਿਰ ਦੇ ਆਲਮ, ਸੀ ਪਰਛਾਵਿਆਂ ਦੀ ਯਾਰੀ
ਉਹ ਸੁੰਗੜੇ ਰਹੇ-ਢਲਦੇ ਰਹੇ

'ਕੌਣ ਮੇਰੀ ਹਵਾ ਸੀ, ਕੌਣ ਮੇਰੀ ਰੌਸ਼ਨੀ'
ਨਿਮਾਣੀ ਸੋਚ ਦੇ ਪੰਛੀ, ਝੱਖੜ ਦੇ ਨਿਰਬਲ ਚਿਰਾਗ਼ ਸਨ
ਬੁਝਦੇ ਰਹੇ-ਜਗਦੇ ਰਹੇ

ਉਥੇ ਕੋਈ ਨਹੀਂ ਸੀ, ਜਿਸ ਨੂੰ ਮੇਰੀ ਉਡੀਕ ਸੀ
ਉਹਦੇ ਵਾਅਦੇ ਤਾਂ ਪੱਤੇ ਸਨ
ਫੁਟਦੇ ਰਹੇ-ਝੜਦੇ ਰਹੇ

ਅੱਥਰੂਆਂ ਦੀ ਭਿੱਜੀ ਇਬਾਰਤ ਦਾ
ਹਸ਼ਰ ਫਿਰ ਇਹ ਹੋਇਆ
ਤਲੀਆਂ 'ਤੇ ਬਰਫ਼ ਦਾ ਦਰਿਆ ਸੀ
ਹਰਫ਼ ਕਿਰਦੇ ਰਹੇ-ਠਰਦੇ ਰਹੇ

ਤੇ ਫਿਰ ਉਹੀ ਹੋਇਆ, ਜੋ ਆਖ਼ਰ ਨੂੰ ਹੋਣਾ ਸੀ
ਪਿੱਛੇ ਮੁਹੱਬਤ ਦੇ ਖੰਡਰ ਸਨ-ਅੱਗੇ ਗੂੜ੍ਹਾ ਹਨੇਰਾ ਸੀ
ਵਰ੍ਹੇ ਕੀੜੇ ਪਤੰਗੇ ਸਨ
ਉੱਡਦੇ ਰਹੇ-ਮਰਦੇ ਰਹੇ। ❑ ❑

### ਹੇ ਰਾਮ

ਗੂੰਗੇ-ਬੋਲ਼ਿਆਂ ਦੇ ਹਜੂਮ ਵਿਚ
ਉਹ ਬੋਲਦਾ ਰਿਹਾ-ਬੋਲਦਾ ਰਿਹਾ



ਉਥੇ ਕੋਈ ਨਹੀਂ ਸੀ, ਜੋ ਸ਼ਬਦਾਂ ਨੂੰ ਤੋਲਦਾ
ਤੇ ਫਿਰ ਪਲਕਾਂ 'ਤੇ ਧਰ ਲੈਂਦਾ

ਬੋਲਾਂ ਨੂੰ ਸੂੰਵੀਆਂ ਪੌੜੀਆਂ ਵਿਚ ਰੱਖ ਕੇ
ਉਹ ਤੁਰ ਗਿਆ
ਕੁਹਰਾਏ ਰਾਹਾਂ 'ਤੇ-ਨਿਤਾਂਤ ਇਕੱਲਾ

ਵਕਤ ਨੇ ਉਨ੍ਹਾਂ ਬੋਲਾਂ ਨੂੰ
ਘੁੰਗਰੂਆਂ ਵਾਂਗ ਛਣਕਾਇਆ-ਤੇ ਬੀਤਦਾ ਰਿਹਾ

ਚੜ੍ਹਦਿਆਂ-ਉਤਰਦਿਆਂ ਸ਼ਬਦ ਟੁੱਟਦੇ ਰਹੇ
ਅੱਖਰ-ਅੱਖਰ ਕਿਰਦੇ ਰਹੇ

ਵੇਲੇ ਦੀ ਲੋਏ, ਵਾਰਸਾਂ ਨੇ ਅੱਖਾਂ ਖੋਲ੍ਹ ਲਈਆਂ
ਮਿੱਟੀ 'ਚ ਲਿਬੜੇ ਸ਼ਬਦ ਚਮਕਾਉਣ ਲੱਗ ਪਏ
ਤੇ ਫਿਰ ਕੁਝ ਇਸ ਤਰ੍ਹਾਂ ਖੇਡੇ, ਕਿ ਧੱਕਾ-ਮੁੱਕੀ ਹੁੰਦੇ
ਇਕ-ਦੂਜੇ 'ਤੇ ਪੈਰ ਧਰਕੇ, ਕੁਰਸੀਆਂ ਨਾਲ ਜਾ ਚੰਬੜੇ। ❑ ❑

[582, ਫੇਜ਼ 3-ਏ, ਮੁਹਾਲੀ-160 059]

## ਦੋ ਕਵਿਤਾਵਾਂ / ਲਖਵਿੰਦਰ ਜੌਹਲ

### ਤਮੰਨਾ

..ਸੋਚਦਾਂ
ਰਾਤੋ ਰਾਤ-ਵੱਡਾ ਹੋ ਜਾਏ ਬੇਟਾ
ਚੁੱਕ ਲਵੇ ਭਾਰ ਸਾਰਾ-ਘਰ ਦਾ ਪਰਿਵਾਰ ਦਾ
ਮੈਂ ਸੁਰਖ਼ਰੂ ਹੋ ਜਾਵਾਂ...

...ਪੜ੍ਹਾਂ-ਤਾਂ ਪੜ੍ਹਦਾ ਰਹਾਂ
ਲਿਖਾਂ-ਤਾਂ ਲਿਖਦਾ ਰਹਾਂ
ਜੋ ਜੀ ਆਵੇ, ਕਰਾਂ
ਜਿੱਥੇ ਜੀ ਚਾਹੇ, ਜਾਵਾਂ...

..ਸੋਚਦਾਂ
ਉਮਰ ਭਰ ਬੱਚੀ ਰਹੇ ਬੇਟੀ
ਵਿਹੜੇ 'ਚ ਖੇਡੇ ਗੁੱਡੀਆਂ ਪਟੋਲੇ
ਫੁੱਲਾਂ ਵਾਂਗ ਹੱਸੇ
ਮੇਰੇ ਕੰਧਾੜੇ ਚੜ੍ਹ ਚੜ੍ਹ
ਸ਼ਰਾਰਤਾਂ ਕਰੇ ਮੇਰੇ ਨਾਲ, ਮੰਮੀ ਨਾਲ...

ਸ਼ਰਾਰਤਾਂ ਸ਼ਰਾਰਤਾਂ 'ਚ
ਛਮ ਛਮ ਰੋਵੇ-ਝੂਠ ਮੂਠ, ਹੱਸੇ...
ਫੇਰ ਹੱਸੇ...ਹਸਦੀ ਰਹੇ ਬੇਟੀ

...ਖ਼ੁਸ਼ੀ ਵਿਚ ਨਚਦੀਆਂ
ਕਿੰਨੀਆਂ ਖ਼ੂਬਸੂਰਤ-ਦਿਸਦੀਆਂ ਨੇ ਬੇਟੀਆਂ
ਜ਼ਿੰਦਗੀ ਵਾਂਗ
ਜ਼ਿੰਦਗੀ ਬੁੱਢੀ ਨਾ ਹੋਵੇ ਕਦੇ
ਉਮਰ ਭਰ ਬੈਠੀ ਰਹੇ ਬੇਟੀ
ਰਾਤੋ ਰਾਤ ਵੱਡਾ ਹੋ ਜਾਵੇ ਬੇਟਾ... ❑❑

## ਦਿਨ

...ਮੇਰੇ ਚਿਹਰੇ ਦੀ
ਪਲੱਤਣ ਤੋਂ ਵੀ ਪੀਲਾ ਇਹ ਦਿਨ
ਨਾ ਜਾਣੇ ਕਿਧਰੋਂ ਉਗਿਆ
ਕਿ-ਘਰ ਦੇ ਬਨੇਰੇ ਤੋਂ ਹੀ ਡਿੱਗੀ ਇੱਟ
ਮੇਰੇ ਸਿਰ ਵਿਚੀਂ-ਸਬੂਤੀ ਲੰਘ ਗਈ...
ਮੈਂ ਮੁੜ ਕੇ ਡਿੱਗਿਆ
ਆਪਣੀ ਦਹਿਲੀਜ਼ ਉਤੇ...

...ਮੇਰੇ ਸਿਰ 'ਚੋਂ ਵਗੇ
ਲਹੂ ਦੇ ਟੇਪਿਆਂ ਤੋਂ ਵੀ ਸੂਹਾ ਇਹ ਦਿਨ
ਨਾ ਜਾਣੇ ਕਿਧਰੋਂ ਉਗਿਆ
ਕਿ-ਬੇੜੀ ਦੇ ਕੰਧਾੜੇ ਚੜ੍ਹਿਆ ਸਮੁੰਦਰ
ਹੌਂਕ ਰਿਹਾ ਹੈ
ਮੱਛੀ ਦੀ ਅੱਖ ਵਿਚ ਚਮਕਦਾ ਸੂਰਜ
ਊਂਘ ਰਿਹਾ ਹੈ...

...ਮੇਰੀ ਅੱਖ 'ਚੋਂ ਡਿੱਗੇ
ਹੰਝੂ ਤੋਂ ਵੀ ਖਾਰਾ ਇਹ ਦਿਨ
ਨਾ ਜਾਣੇ ਕਿਧਰੋਂ ਉਗ ਗਿਆ
ਕਿ-ਪਰਵਾਜ਼ ਦਾ ਚੋਗਾ ਚੁਗ ਕੇ ਵੀ
ਉੱਡਣ ਦੀ ਤਮੰਨਾ ਰਖਦਾ ਪੰਛੀ
ਜ਼ਖ਼ਮੀ ਹੋਏ ਤੀਰ ਦੀ-ਹਿੱਕ ਵਿਚ ਖੁਭਿਆ
ਚਹਿਚਿਹਾ ਰਿਹਾ ਹੈ-ਮੁਸਕਰਾ ਰਿਹਾ ਹੈ ❑❑

[ਦੂਰਦਰਸ਼ਨ ਸਮਾਚਾਰ, ਸੀ.ਪੀ.ਸੀ., ਖੇਲ ਗਾਉਂ, ਨਵੀਂ-ਦਿੱਲੀ-49]



## ਸੁੰਦਰਾਂ / ਸੀ. ਮਾਰਕੰਡਾ

ਸੁੰਦਰਾਂ ਜਾਣਦੀ ਹੈ
ਕਿ ਪੂਰਨ ਕੋਲ-ਮੈਥੋਂ ਸਿਵਾ ਕੁਝ ਵੀ ਨਹੀਂ।

ਨਾ ਘਰ, ਨਾ ਦੀਵਾਰਾਂ
ਅਤੇ ਨਾ ਹੀ ਵੀਣਾਂ ਵਰਗੀਆਂ-ਲਰਜ਼ਦੀਆਂ ਤਾਰਾਂ
ਸੁੰਦਰਾਂ ਜਾਣਦੀ ਹੈ ਕਿ ਪੂਰਨ ਕੋਲ
ਮੈਥੋਂ ਸਿਵਾ ਕੁਝ ਵੀ ਨਹੀਂ।

ਪੂਰਨ ਪਾਸ ਜੇ ਹੈ-ਤਾਂ ਹਨ ਕੁਝ ਸਿਰਫ਼ ਕਵਿਤਾਵਾਂ
ਜਾਂ ਫਿਰ ਫ਼ਕੀਰਾਨਾ ਅੰਦਾਜ਼ ਦੀਆਂ-ਸੂਫ਼ੀਆਨਾ ਅਦਾਵਾਂ
ਜੋ ਸੂਫ਼ ਦੇ ਘੱਗਰੇ ਦੀ ਤਰ੍ਹਾਂ-ਵਿਫ਼ਰ ਵਿਫ਼ਰ ਜਾਂਦੀਆਂ ਹਨ
ਜਾਂ ਫਿਰ ਉਸਦੀਆਂ ਮੁੰਦਰਾਂ ਵਾਂਗ-ਦਗਮਗਾਂਦੀਆਂ ਹਨ
ਦਗਮਗਾਂਦੀਆਂ ਹੀ ਨਹੀਂ-ਵਿਫ਼ਰ ਵਿਫ਼ਰ ਜਾਂਦੀਆਂ ਹਨ।

ਸੁੰਦਰਾਂ ਜਾਣਦੀ ਹੈ-ਪੂਰਨ ਕੋਲ ਕੁਝ ਤਾਰੇ ਵੀ ਹਨ
ਮਾਂ ਦੀ ਗੋਦ 'ਚ ਖੇਡਦੇ ਬਾਲਾਂ ਵਰਗੇ
ਸਾਰੇ ਦੇ ਸਾਰੇ ਹਨ
ਮਹਿਬੂਬਾ ਨੂੰ ਮਿਲਣ ਵੇਲੇ ਦਿਆਂ ਹਾਲਾਂ ਵਰਗੇ

ਸੁੰਦਰਾਂ ਜਾਣਦੀ ਹੈ ਕਿ ਪੂਰਨ ਕੋਲ
ਮੈਥੋਂ ਸਿਵਾ ਕੁਝ ਵੀ ਨਹੀਂ
ਉਸ ਕੋਲ ਜੇ ਹੈ-ਸਿਰਫ਼ ਹਨ ਭੋਰੇ 'ਚ ਕੱਟੀਆਂ ਰਾਤਾਂ
ਤਾਂਘਦੀ ਦੇਹੀ ਦੀਆਂ ਪਾਈਆਂ ਮੁਹੱਬਤੀ ਬਾਤਾਂ
ਉਸ ਕੋਲ ਜੇ ਹੈ-ਤਾਂ ਆਤਸ਼ੀ ਲਿਸ਼ਕਾਰੇ ਵੀ ਹਨ
ਕਦੀ ਵੀ ਨਾ ਭੁੱਲਣ ਵਾਲੇ
ਲੂਣਾਂ ਦੇ ਕਾਮੁਕ ਇਸ਼ਾਰੇ ਵੀ ਹਨ।

ਪੂਰਨ ਕੋਲ ਭਲਾ ਕੀ ਨਹੀਂ-ਸਭ ਕੁਝ ਹੈ
ਪਹਾੜੋਂ ਉਤਰੇ ਜੋਗੀ ਦੀ ਸੱਖਣੀ ਬਗਲੀ
ਜੋ ਖਾਲੀ ਹੁੰਦਿਆਂ ਵੀ ਭਰੀ ਭਰੀ ਲਗਦੀ ਹੈ
ਖ਼ਾਨਗਾਹ ਦੇ ਚਿਰਾਗ਼ ਵਾਂਗ ਲਟ ਲਟ ਜਗਦੀ ਹੈ।

ਪੂਰਨ ਦੇ ਹੱਥ ਫੜਿਆ ਕਾਸਾ ਵੀ ਹੈ
ਅਲਖ ਜਗਾਉਂਦਿਆਂ-ਕੋਈ ਵੀ ਦਰ
ਜਿਸ ਨੂੰ ਊਣਾ ਨਹੀਂ ਹੋਣ ਦਿੰਦਾ
ਅਤੇ ਨਾ ਹੀ ਮੋਹ ਵਿਹੂਣਾ।

ਸੁੰਦਰਾਂ ਜਾਣਦੀ ਹੈ-ਪੂਰਨ ਵੱਡਭਾਗਾ ਹੈ
ਸਿਰਫ਼ ਮੇਰਾ ਠੁਕਰਾਇਆ
ਮੋਤੀਆਂ ਦਾ ਥਾਲ ਅਭਾਗਾ ਹੈ।

ਸੁੰਦਰਾਂ ਜਾਣਦੀ ਹੈ-ਕਿ ਪੂਰਨ ਕੋਲ ਮੈਥੋਂ ਸਿਵਾ ਕੁਝ ਵੀ ਨਹੀਂ
ਉਸ ਕੋਲ ਜੋ ਹੈ-ਤਾਂ ਹੈ ਹਉਕੇ ਦੀ ਲੰਬੀ ਚੀਖ਼
ਮਨ ਦੇ ਅੰਦਰ ਅਤੇ ਬਾਹਰ
ਖਿਲਰੀ ਹੋਈ ਮੁਹੱਬਤ ਦੀ ਭੀਖ

ਸੁੰਦਰਾਂ ਜਾਣਦੀ ਹੈ-ਉਸ ਪਾਸ ਰਾਜ ਭਾਗ ਹੈ
ਜਾਂ ਫਿਰ ਪੂਰਨ ਦੀ ਅਸਵੀਕ੍ਰਿਤੀ ਦਾ ਪਸ਼ਚਾਤਾਪ
ਮੇਰੇ ਕੋਲ ਕੁਝ ਵੀ ਨਹੀਂ ਹੈ
ਬਸ ਹੈ ਤਾਂ ਪੂਰਨ ਨਾਲ ਹੋਇਆ-ਨਿਹੁੰ ਦਾ ਵਾਰਤਾਲਾਪ।

ਸੁੰਦਰਾਂ ਜਾਣਦੀ ਹੈ-ਮੇਰੇ ਕਰਮਾਂ 'ਚ ਹੈ ਨਹੀਂ
ਜੋਗੀ ਦੀ ਬਖਸ਼ੀ ਇਕ ਵੀ ਦੁਆ-ਸੁੰਦਰਾਂ ਜਾਣਦੀ ਹੈ
ਪੂਰਨ ਕੋਲ ਸਭ ਕੁਝ ਹੈ ਮੈਥੋਂ ਸਿਵਾ।❑❑

[ਕਵਿਤਾ ਮਾਰਗ, ਤਪਾ ਮੰਡੀ, ਜ਼ਿਲ੍ਹਾ ਸੰਗਰੂਰ]

## ਰਿਸ਼ਤੇ ਦੀ ਮੌਤ / ਭੁਪਿੰਦਰ ਕੌਰ ਪ੍ਰੀਤ

ਇੰਝ ਹੀ ਤਾਂ ਹੁੰਦੀ ਹੈ-ਕਿਸੇ ਰਿਸ਼ਤੇ ਦੀ ਮੌਤ
ਪਹਿਲਾਂ-ਨਿੱਕੀ ਨਿੱਕੀ ਗੱਲ ਟੁੱਟਦੀ, ਫਿਰ ਵੱਡੀ
ਤੇ ਮਗਰੋਂ-ਹਾਦਸਿਆਂ ਦੇ ਵਾਪਰ ਜਾਣ 'ਤੇ ਵੀ
"ਹਾਂ ਸਭ ਠੀਕ ਠਾਕ ਹੈ" 'ਤੇ ਗੱਲ ਆ ਮੁੱਕਦੀ ਹੈ।

ਇੰਝ ਹੀ ਤਾਂ ਹੁੰਦੀ ਹੈ-ਰਿਸ਼ਤਿਆਂ ਦੀ ਮੌਤ
ਪਹਿਲਾਂ-ਦਰਦ ਮੁੱਕਦਾ ਫਿਰ ਟੀਸ
ਤੇ ਮਗਰੋਂ ਨਿੰਮ੍ਹੀਂ ਨਿੰਮ੍ਹੀ
ਪੀੜ ਦੀ ਨਬਜ਼ ਵੀ ਜਾ ਟੁੱਟਦੀ ਹੈ।

ਹਾਂ ਇੰਝ ਹੀ ਤਾਂ ਹੁੰਦੀ ਹੈ-ਕਿਸੇ ਰਿਸ਼ਤੇ ਦੀ ਮੌਤ
ਜਦ ਅਸੀਂ ਆਪੂੰ ਹੀ-ਘੜ ਲੈਂਦੇ ਹਾਂ ਬੁੱਤ
ਮਗਰੋਂ ਉਸ ਬੁੱਤ ਵਿਚੋਂ-ਜਮ੍ਹਾਂ ਘਟਾਓ ਤਕਸੀਮ
ਕਰਦੇ ਕਈ ਚਿਹਰਿਆਂ ਦੀਂ ਭੀੜ ਨਿਕਲਦੀ ਹੈ
ਇੰਝ ਹੀ ਤਾਂ ਹੁੰਦੀ ਹੈ...।❑❑

[ਪ੍ਰੀਤ ਬੁਟੀਕ, ਮੁਕਤਸਰ]



## ਤਿੰਨ ਕਵਿਤਾਵਾਂ/ ਹਰਕੰਵਲਜੀਤ ਸਾਹਿਲ

### ਬੇਗਾਨਗੀ

ਕਦੇ ਪੈਰਾਂ ਨਾ' ਤੁਰਦੇ ਸਾਂ
ਧਰਤ ਨਾਲ ਨਾਲ ਹੁੰਦੀ ਸੀ
ਤੇ ਸਿਰ 'ਤੇ ਆਕਾਸ਼ ਦਾ ਸਾਇਆ

ਸਮਾਂ ਨਾਲ ਨਾਲ ਤੁਰਦਾ ਸੀ
ਖੇਡਦਾ ਸੀ ਹਾਣ ਦਾ ਬਣ ਕੇ-ਸਾਡੇ ਨਾਲ
ਸਮੇਂ ਦੇ ਹਾਣੀ ਹੁੰਦੇ ਸਾਂ-ਕੁਲ ਬ੍ਰਹਿਮੰਡ ਆਪਣਾ ਸੀ
ਤੇ ਸਮਾਂ-ਕਦੇ ਗੱਡੇ 'ਤੇ ਬੈਠ-ਸਾਡੇ ਨਾਲ ਗੰਨੇ ਚੂਪਦਾ ਸੀ
ਕਦੇ ਹੇਕਾਂ ਲਾ ਲਾ ਹੀਰ ਗਾਉਂਦਾ ਸੀ
ਕਦੇ ਸੱਥਾਂ 'ਚ ਬੈਠ ਗੱਲਾਂ ਕਰਦਾ ਸੀ
ਤੇ ਕਦੇ ਪੀੜ੍ਹੀ 'ਤੇ ਨਾਲ ਬਹਿਕੇ-ਰੋਟੀ ਖਾਂਦਾ ਸੀ...

ਅੱਜ-ਨਰਮ ਗੱਦੀ 'ਤੇ ਬੈਠ
ਨਿਸ਼ਚਲ ਲੱਤਾਂ ਨਾਲ ਤੁਰਦਿਆਂ
ਧਰਤ ਭੱਜੀ ਜਾਂਦੀ ਹੈ-ਪਿਛਾਂਹ ਨੂੰ
ਨਿੱਕੀ ਜਿਹੀ ਟਾਕੀ ਹੈ-ਸਿਰ 'ਤੇ
ਅਸਮਾਨ ਕੋਈ ਨਹੀਂ ਹੈ
ਤੇ ਸਮਾਂ...! -ਪੂਛ ਨੂੰ ਲੱਗੀ ਅੱਗ ਵਾਂਗ
ਅੱਗੇ ਹੀ ਨਿਕਲੀ ਜਾ ਰਿਹਾ ਹੈ- ਹੋਰ ਅਗਾਂਹ ਨੂੰ

ਛੱਡ ਰਹੇ ਹਾਂ ਧਰਤ-ਫੜ ਨਾ ਸਕੇ ਹਾਂ ਸਮਾਂ
ਤੇ ਬ੍ਰਹਿਮੰਡ ਦੀ ਤਾਂ ਗੱਲ ਹੀ ਛੱਡੋ
ਖੁਦ ਦਾ ਵਜੂਦ ਹੀ ਖੰਡਿਤ ਹੈ-ਸ਼ੰਕਿਤ ਹੈ
ਖੁਦ ਦਾ ਵਜੂਦ ਹੀ ਬੇਗਾਨਾ ਹੋ ਗਿਆ ਹੈ...❑❑

### ਹਿਪੋਕਰੇਸੀ

ਮੈਂ ਤਾਂ
ਆਪਣੇ ਹੀ-ਅੰਦਰ ਦੀ-ਬਾਹਰ ਦੀ
ਹਿਪੋਕਰੇਸੀ ਨੂੰ
ਟੋਹਣ ਫੜਨ ਦੇ ਯਤਨ ਕਰਦਾ ਹਾਂ
ਫੜ ਕੇ ਖੁਦ ਦੇ ਸਨਮੁਖ ਕਰਦਾ ਹਾਂ
ਤੇ ਬਾਅਦਬ ਨਸ਼ਰ ਕਰਦਾ ਹਾਂ...
ਉਹ ਕਹਿੰਦੇ ਨੇ ਕਿ ਮੈਂ
ਇਹ ਵੀ ਕਵਿਤਾ ਕਰਦਾ ਹਾਂ।❑❑

## ਹੋਂਦ ਦਾ ਹਲਫੀਆ ਬਿਆਨ

ਮੈਂ
ਧੁੱਪਾਂ ਦੇ ਸਿਰਨਾਵੇਂ ਲੱਭਦੀ
ਸਫਰ ਦਰ ਸਫਰ ਭਟਕਦੀ ਤਲਾਸ਼ ਦੀ
ਨਿਰੰਤਰਤਾ ਹਾਂ ਸ਼ਾਇਦ

ਮੁਹੱਬਤ ਜਿਹੇ ਪਾਕ ਪਵਿੱਤਰ
ਅਜੇ ਤਕ ਵੀ ਅਣਪੂਰੇ ਪਰ
ਬਿਹਬਲ ਹੋਏ ਅਰਮਾਨ ਦੀ
ਲਗਾਤਾਰ ਤੜਫਣ ਹਾਂ ਸ਼ਾਇਦ

ਉਮਰ ਭਰ ਲਈ
ਸੱਤ ਬਿਗਾਨਾ ਬੋਝ ਢੋਣ ਦੇ
ਛਟਪਟਾਉਂਦੇ ਸੁਲਘਦੇ ਪਰ ਅਜੇ ਜੀਉਂਦੇ
ਅਹਿਸਾਸ ਦੀ
ਲਗਾਤਾਰ ਧੜਕਣ ਹਾਂ ਸ਼ਾਇਦ

ਵਕਤ ਦਰ ਵਕਤ-ਕਦਮ ਦਰ ਕਦਮ
ਅਣ-ਪੂਰੀਆਂ ਅਣ-ਮਰੀਆਂ ਜ਼ਖ਼ਮੀ
ਚਾਹਤਾਂ ਦੀ ਵੇਦਨ 'ਚੋਂ ਉਪਜੀ
ਜੀਉਂਦੇ ਰਹਿਣ ਲਈ-ਹੋਰ ਜ਼ਰੂਰੀ ਬਹੁਤ ਲੋੜੀਂਦੀ
ਮਨ ਦੀ ਸ਼ਾਂਤੀ ਤਸੱਲੀ ਦੇ ਲਈ
ਜੁੜੇ ਹੋਏ ਹੱਥਾਂ ਦੇ ਵਰਗੀ
ਸ਼ਾਇਦ ਇਕ ਹੋਰ ਚਾਹਤ ਹਾਂ
ਤੇ ਬੁਝਦੀਆਂ ਜਗਦੀਆਂ ਚਾਹਤਾਂ ਦੀ
ਨਿਰੰਤਰਤਾ ਹਾਂ ਸ਼ਾਇਦ

ਚਾਰੇ ਪਾਸੇ
ਬੰਦਿਆਂ 'ਚ ਘਿਰਿਆ
ਬੰਦਿਆਂ 'ਚ ਰਹਿੰਦਾ-ਬੰਦਿਆਂ ਲਈ ਮਰਦਾ
ਖੁਦ ਇਕੱਲਾ, ਬਹੁਤ ਇਕੱਲਾ
ਤੇ ਇਕੱਲਤਾ ਦੀ ਹੀ ਨਿਰੰਤਰਤਾ ਹਾਂ ਸ਼ਾਇਦ

ਮੈਂ ਧੁੱਪਾਂ ਦੇ ਸਿਰਨਾਵੇਂ ਲੱਭਦੀ-ਭਟਕਦੀ ਤਲਾਸ਼ ਹਾਂ
ਤੇ ਸਫਰ ਦਰ ਸਫਰ
ਇਸੇ ਤਲਾਸ਼ ਦੀ ਹੀ ਨਿਰੰਤਰਤਾ ਹਾਂ ਸ਼ਾਇਦ! ❑ ❑

[136, Dovertree Place SE, Calgary, AB-Canada T2B 2K3]



## ਗ਼ਜ਼ਲ / ਰਾਮਿੰਦਰ ਬੇਰੀ

ਇਕ ਪਲ ਪੂਰੇ ਬ੍ਰਹਿਮੰਡ 'ਤੇ ਫੈਲਣ ਨੂੰ ਜੀਅ ਕਰਦਾ ਹੈ
ਦੂਜੇ ਪਲ ਅਪਣੇ ਹੀ ਅੰਦਰ ਸਿਮਟਣ ਨੂੰ ਜੀਅ ਕਰਦਾ ਹੈ

ਤਾਲ ਮਿਲਾ ਕੇ ਹੱਥਕੜੀਆਂ ਤੇ ਜ਼ੰਜੀਰਾਂ ਦੀ ਛਣਛਣ ਦੀ
ਬੇੜੀ ਦੀ ਪਾਜ਼ੇਬ ਬਣਾ ਕੇ ਨੱਚਣ ਨੂੰ ਜੀਅ ਕਰਦਾ ਹੈ

ਲਾਹ ਸੁੱਟ ਜਾਲੇ ਅਕਲ ਤੋਂ ਫਿਰ ਤੂੰ ਫੋਕੀ ਬੁੱਧੀਮਾਨੀ ਦੇ
ਜੇ ਸ਼ਬਦਾਂ ਦੀ ਖੁਸ਼ਬੋ ਵਿਚ ਗਵਾਚਣ ਨੂੰ ਜੀਅ ਕਰਦਾ ਹੈ

ਗੋਤੇ ਖਾਂਦੇ ਨੂੰ ਜੇ ਇਕ ਵੀ ਲਹਿਰ ਮਿਲੇ ਹਮਦਰਦ ਜਿਹੀ
ਕਿਸ ਕਾਫ਼ਰ ਦਾ ਫੇਰ ਕਿਨਾਰੇ ਲੱਗਣ ਨੂੰ ਜੀਅ ਕਰਦਾ ਹੈ

ਖਿਸਕ ਗਿਆ ਹੈ ਰਹਿਬਰ ਸਾਡਾ ਆ ਕੇ ਐਸੇ ਮੰਜ਼ਰ 'ਤੇ
ਨਾ ਅੱਗੇ ਕੁਝ ਦਿਸਦਾ ਹੈ ਨਾ ਪਰਤਣ ਨੂੰ ਜੀਅ ਕਰਦਾ ਹੈ

ਕਦ ਤਕ ਬੈਠੇ ਬੈਠੇ ਪਿੰਜਰੇ ਨੂੰ ਹੀ ਕੋਸੀ ਜਾਉਗੇ
ਚੂਰੀ ਦਾ ਮੋਹ ਛੱਡੋ ਜੇਕਰ ਉੱਡਣ ਨੂੰ ਜੀਅ ਕਰਦਾ ਹੈ ❑ ❑

[ਗਲੀ ਹਕੀਮਾਂ ਵਾਲੀ, ਮੁਕਤਸਰ]

## ਗਜ਼ਲ/ ਪ੍ਰੇਮ ਸਿੰਘ ਮਾਨ

ਜ਼ਿੰਦਗੀ ਦੇ ਵਿਚ ਹਰ ਮੌਸਮ ਮੈਂ ਕੱਪੜੇ ਜਿਉਂ ਹੰਢਾਇਆ ਹੈ।
ਪਰ ਕੋਈ ਵੀ ਮੌਸਮ ਮੇਰੇ ਦਿਲ ਨੂੰ ਰਾਸ ਨਾ ਆਇਆ ਹੈ।

ਚੋਟਾਂ ਖਾ ਖਾ ਮੰਜ਼ਿਲ ਉਤੇ ਆਖ਼ਿਰ ਨੂੰ ਮੈਂ ਪਹੁੰਚ ਗਿਆ
ਜ਼ਿੰਦਗੀ ਨੇ ਹਰ ਮੋੜ 'ਤੇ ਮੈਨੂੰ ਪੱਥਰ ਜਿਉਂ ਅਜ਼ਮਾਇਆ ਹੈ।

ਕੌੜੇ ਪਲ ਹੰਢਾਉਂਦਿਆਂ ਮੈਂ ਤਾਂ ਅੱਧੀ ਉਮਰ ਗੁਜ਼ਾਰੀ ਹੈ
ਮਿੱਠਾ ਪਲ ਮਤਰੇਈ ਵਾਂਗੂ ਮੇਰੇ ਰਾਸ ਨਾ ਆਇਆ ਹੈ।

ਮੈਂ ਹੀ ਆਪਣਾ ਦਿਲ ਡੋਲਣ ਤੋਂ ਪੱਥਰ ਕਰਕੇ ਸਾਂਭ ਲਿਆ
ਰੋਜ਼ ਹੀ ਫੁੱਲਾਂ ਕਲੀਆਂ ਨੇ ਤਾਂ ਦਿਲ ਮੇਰਾ ਭਰਮਾਇਆ ਹੈ।

ਕਹਿੰਦਾ ਸੀ ਜੋ ਹਾਕ ਤੇਰੀ 'ਤੇ ਝੱਟਪਟ ਹਾਜ਼ਰ ਹੋਵਾਂਗਾ
ਲਗਦਾ ਉਸਨੇ ਦਿਲ ਰੱਖਣ ਲਈ ਮੈਨੂੰ ਲਾਰਾ ਲਾਇਆ ਹੈ।

ਲੋੜ ਜਦੋਂ ਸੀ ਮੈਨੂੰ ਤੇਰੀ, ਚੇਤਾ ਤੈਨੂੰ ਆਇਆ ਨਾ
ਹੁਣ ਕਿਉਂ ਤੈਨੂੰ ਹੋਂਦ ਮੇਰੀ ਦਾ ਏਨਾ ਚੇਤਾ ਆਇਆ ਹੈ।

ਪੱਤਝੜਾਂ ਦੇ ਪੱਤੇ ਵਾਂਗੂ ਰੁਲਦਾ ਫਿਰਦਾਂ ਥਾਂ ਥਾਂ 'ਤੇ
ਕਿਸਮਤ ਨੇ ਹਰ ਪਾਸੇ ਮੈਨੂੰ ਉਸਦੇ ਵਾਂਗ ਉਡਾਇਆ ਹੈ। ❑ ❑

[Professor and Chairman, Department of Economics,
Eastern Connecticut State University, Willimantic, CT-06226, USA]

# ਦੋ ਗ਼ਜ਼ਲਾਂ / ਉਂਕਾਰਪ੍ਰੀਤ

ਉਰੇ ਉਰੇ ਸ਼ਰਾਬ ਹੈ, ਰਤਾ ਪਰੇ ਸ਼ਬਾਬ ਹੈ
ਉਰੇ ਪਰੇ ਨੂੰ ਲੰਘ ਕੇ, ਜੋ ਹੈ ਉਹ ਲਾਜਵਾਬ ਹੈ।।

ਨਜ਼ਰ ਦੇ ਨਾਲ ਜੋ ਬਣੇ, ਮਿਟੇ ਨਜ਼ਰ ਦੇ ਨਾਲ ਜੋ
ਹਰਿਕ ਨਜ਼ਰ ਦੇ ਸਾਹਮਣੇ, ਅਜੀਬ ਇਕ ਨਕਾਬ ਹੈ।।

ਕਿਰਨ ਕਿਰਨ ਇਹ ਤੱਕਣੀ, ਇਹ ਰੂਹੀ ਰੂਹੀ ਮੁਸਕਣੀ
ਸਫ਼ਾ ਸਫ਼ਾ ਜੁ ਖੁੱਲ੍ਹਦੀ, ਪਈ ਹੁਸੀਂ ਕਿਤਾਬ ਹੈ।।

ਇਹ ਸੁਰਖ ਜ਼ਰਦ ਸਿਲਸਿਲਾ, ਸਕੂਨ ਦੀ ਜਮ੍ਹਾਂ-ਘਟਾ
ਸਕੂਨ ਪਤਝੜਾਂ ਦਾ ਗ਼ਮ, ਬਹਾਰ ਦਾ ਗੁਲਾਬ ਹੈ।।

ਅਜ਼ਾਦ ਸੋਚ ਦੀ ਪਗੀ, ਜਿਨ੍ਹਾਂ ਨੇ ਬੁੱਤ ਬਣਾ ਧਰੀ
ਜੋ 'ਅਮਨ' ਦੇ ਉਹ ਚੌਧਰੀ, ਫੇ 'ਦਹਿਸ਼ਤ' ਕੀ ਜਨਾਬ ਹੈ?

ਇਹ ਅੱਜ ਹੈ ਕਿਹੋ ਜਿਹਾ? ਜਵਾਬ ਇਸ ਸਵਾਲ ਦਾ
ਇਸ ਅੱਜ ਨੈਣੀ ਉੱਗ ਰਿਹਾ, ਉਹ ਭਲਕ ਵਾਲਾ ਖ਼ਾਬ ਹੈ।।

ਦਿਲਾਂ 'ਚ ਨਾ 'ਉਹ ਦਿਲ' ਰਹੇ, 'ਉਹ ਕੰਨ' ਵੀ ਕੰਨੋਂ ਗਏ
ਨਹੀਂ ਤੇ 'ਦਾਨਿਆਂ' ਦੇ ਕੋਲ, ਅੱਜ ਵੀ 'ਉਹ ਰਬਾਬ' ਹੈ।।

ਖੁਰੀ ਖੁਰੀ, ਭਰੀ ਭਰੀ, ਇਹ ਜ਼ਿੰਦਗੀ, ਇਹ ਜ਼ਿੰਦਗੀ
ਕਣੀ ਕਣੀ ਦੀ ਅੱਖ ਵਿਚ, ਸਮੁੰਦਰਾਂ ਦਾ ਖ਼ਾਬ ਹੈ।। ❑ ❑

0 0 0

ਸ਼ਿਅਰ ਬਣਾ ਕੇ ਫੁੱਲ ਪੱਤੇ, ਖਾਲੀ ਟਾਹਣੀਆਂ ਭਰ ਸਕਾਂ
ਕਾਸ਼! ਆਪਣੀਆਂ ਗ਼ਜ਼ਲਾਂ ਮੈਂ, ਪਤਝੱੜ ਨੂੰ ਭੇਟਾਂ ਕਰ ਸਕਾਂ।।

ਬੀਹੀ ਵੱਲ ਦੀ, ਘਰ ਦੀ ਬੱਤੀ, ਚਾਹਾਂ ਜਾਗੇ ਰਾਤ ਭਰ
ਜੇਬ੍ਹ ਦੇ ਵਿਚਲੇ, ਨੇਰ੍ਹ ਤੋਂ ਡਰਦਾ, ਹੁਣ ਨਾ ਐਸਾ ਕਰ ਸਕਾਂ।।

ਏਨਾ ਕੁ ਰਹੇ ਠਰਿਆ ਮੇਰੀ ਬੈਠਕ ਦਾ ਹਰ ਨਿੱਘ, ਕਿ ਮੈਂ
ਦਰ ਤੇ ਠਰਦੀ ਦਸਤਕ ਦਾ, ਅੰਦਰੋਂ ਹੁੰਗਾਰਾ ਭਰ ਸਕਾਂ।।

ਲੰਬੇ ਜੀਣੇ ਤੋਂ ਜ਼ਰੂਰੀ ਹੈ, ਹੈ ਅਸਲੀ ਜੀਣੇ ਦੀ ਲੋੜ,
ਯਾਰੋ ਦੁਆ ਮੰਗੋ ਏਹੋ: 'ਮੈਂ ਮਰਨੇ ਵੇਲੇ ਮਰ ਸਕਾਂ'।।

ਬੇਨਾਮ ਰਿਸ਼ਤੇ ਦੀ ਸ਼ਹਾਦਤ, ਜਦ ਇਕ ਪਲੜੇ ਤੁਲ ਰਹੀ
ਦੂਜੇ ਪਲੜੇ ਸਿੰਧੂਰ ਦੀ ਚੁਟਕੀ, ਮੈਂ ਕਿੱਦਾਂ ਧਰ ਸਕਾਂ।।

ਵਿਹੜਾ ਮੇਰਾ ਜਗ ਪੈਂਦਾ ਸੀ ਤੇਰੇ ਕੋਠੇ ਚੜ੍ਹਿਆਂ ਜਿਓਂ
ਕਿਸ ਦੀਵਾਲੀ ਦਾ ਚਾਨਣ ਮੈਂ ਉਸ ਲੋਅ ਉਤੇ ਧਰ ਸਕਾਂ।। ❑ ❑

[154, Havelock Drive, Brampton, Ont. L6W 4G3, Canada]



# ਔਹ ਖੜੀ ਏ ਰੱਬ ਦੀ ਮਾਈ

## ਰਸ਼ਪਿੰਦਰ ਰਸ਼ਮ

ਇਕ ਰਾਤ ਰੱਬ ਨੂੰ ਸੁਫਨਾ ਆਇਆ ਕਿ ਉਹ ਗਰੁੜ ਦੀ ਪਿੱਠ ਉਤੇ ਸਵਾਰ ਹੋਇਆ, ਉਚੇ ਆਸਮਾਨਾਂ ਵਿਚ ਉਡਦਾ ਚਲਿਆ ਜਾ ਰਿਹਾ ਹੈ - ਹੇਠਾਂ ਦੁਨੀਆਂ ਗਿਠਮੁਠੀਆਂ ਦੀ ਖੇਡ ਨਜ਼ਰ ਆ ਰਹੀ ਏ। ਤੀਲੀਆਂ ਦੀਆਂ ਡੱਬੀਆਂ ਵਰਗੇ ਘਰ ਅਤੇ ਸੜਕਾਂ ਉਤੇ ਤੁਰੇ ਫਿਰ ਰਹੇ ਗਿਠਮੁਠੀਏ।

ਬਸ ਏਨਾ ਕੁ ਹੀ ਸੀ ਸੁਪਨਾ।

ਸਵੇਰੇ ਉਠਿਆ ਤਾਂ ਸੁਪਨੇ ਬਾਰੇ ਸੋਚ ਕੇ ਹੱਸਿਆ।

"ਮਾਈ, ਜੇ ਰਾਤੀਂ ਉੱਡਣ ਦਾ ਸੁਫ਼ਨਾ ਆਏ ਤਾਂ ਚੰਗੀ ਗੱਲ ਹੁੰਦੀ ਏ ਕਿ ਮਾੜੀ"

ਮਾਂ ਦਾ ਤ੍ਰਾਹ ਨਿਕਲ ਗਿਆ, "ਉੱਡਣ ਦਾ ਸੁਫ਼ਨਾ ਤੈਨੂੰ ਆਇਆ ਸੀ, ਹਾਏ ਮੈਂ ਮਰ ਜਾਂ..."

'ਲਉ ਭਲਾ ਇਹਦੇ ਵਿਚ ਤ੍ਰਹਿਣ ਵਾਲੀ ਕਿਹੜੀ ਗੱਲ ਏ! ਇਹ ਮਾਈ ਤਾਂ ਹਰ ਗੱਲ ਵਿਚ ਤ੍ਰਹਿ ਤ੍ਰਹਿ ਉੱਠਦੀ ਏ।' ਉਹਨੇ ਖਿੱਝਕੇ ਸੋਚਿਆ।

ਹੋਰ ਜਿਸ ਕਿਸੇ ਨੂੰ ਵੀ ਪੁੱਛਿਆ ਉਹਨੇ ਤਾਂ ਇਹੀ ਦੱਸਿਆ ਕਿ ਉੱਡਣ ਦਾ ਸੁਪਨਾ ਬੜਾ ਸ਼ੁਭ ਹੁੰਦਾ ਏ - ਫਿਰ ਉਹ ਵੀ ਗਰੁੜ ਉੱਤੇ।

ਸੁਪਨੇ ਰਾਹੀਂ ਮਿਲੀ ਇਸ ਸ਼ੁਭ ਸੂਚਨਾ ਤੋਂ ਉਹਨੇ ਇਹੀ ਨਤੀਜਾ ਕੱਢਿਆ ਕਿ ਅੱਜ ਕੱਲ ਦੇ ਵਿਚ ਵਿਚ ਉਹਨੂੰ ਵੀ ਟੀਮ ਵਿਚ ਸ਼ਾਮਿਲ ਕਰ ਲਿਆ ਜਾਏਗਾ।

ਸ਼ਾਮੀਂ ਸਕੂਲ ਦਾ ਕੰਮ ਮੁਕਾ ਕੇ ਉਹ ਕਾਹਲੀ ਕਾਹਲੀ ਗਰਾਊਂਡ ਵੱਲ ਭੱਜਾ। ਉਹਨੂੰ ਵੇਖਦਿਆਂ ਹੀ ਮੁੰਡਿਆਂ ਨੇ ਰੋਜ਼ ਵਾਲਾ ਰੌਲਾ ਪਾਇਆ,

"ਆਓ ਰੱਬ ਜੀ ਆਓ - ਹੋ ਜਾਓ ਖੜ੍ਹੇ ਔਧਰ ਜਾਕੇ ਬਾਊਂਡਰੀ ਲਾਈਨ ਤੋਂ ਬਾਹਰ, ਆਪਣੀ ਥਾਂ ਉਤੇ।"

ਰੱਬ ਨੇ ਕੁਝ ਕਹਿਣਾ ਚਾਹਿਆ ਪਰ ਹਿੰਮਤ ਨਾ ਪਈ ਅਤੇ ਰੋਜ਼ ਵਾਂਗ ਉਹ ਲਾਈਨ ਤੋਂ ਬਾਹਰ ਜਾ ਕੇ ਖੜਾ ਹੋ ਗਿਆ।

ਖੇਡਦੇ ਤਾਂ ਮੁੰਡੇ ਹੀ ਸਨ - ਰੱਬ ਦਾ ਤਾਂ ਬੱਸ ਏਨਾ ਰੋਲ ਹੁੰਦਾ ਸੀ ਕਿ ਕਿਸੇ ਦੇ 'ਸਿਕਸਰ' ਨਾਲ ਗੇਂਦ ਬਾਊਂਡਰੀ ਲਾਈਨ ਤੋਂ ਬਾਹਰ ਚਲੀ ਜਾਂਦੀ ਤਾਂ ਉਹਨੂੰ ਚੁੱਕਕੇ ਵਾਪਸ ਸੁੱਟਣਾ ਹੁੰਦਾ ਸੀ।

ਹਰ ਰੋਜ਼ ਉਹ ਕਹਿਣਾ ਚਾਹੁੰਦਾ ਸੀ ਕਿ ਬਹੁਤ ਦਿਨ ਹੋ ਗਏ ਲਾਈਨ ਤੋਂ ਬਾਹਰ ਰਹਿਕੇ ਖੇਡਦਿਆਂ - ਹੁਣ ਤਾਂ ਉਸ ਨੂੰ ਟੀਮ ਵਿਚ ਸ਼ਾਮਿਲ ਕਰ ਲੈਣ - ਪਰ ਝਿਜਕ ਜਾਂਦਾ - ਕਿਧਰੇ ਏਨੇ ਤੋਂ ਵੀ ਨਾ ਜਾਏ। ਅੱਜ ਗਰਾਊਂਡ ਵੱਲ ਆਉਂਦਿਆਂ ਉਸ ਨੂੰ ਜਾਪ ਰਿਹਾ ਸੀ ਕਿ ਅੱਜ ਉਹ ਕਹਿ ਦੇਵੇਗਾ। ਆਖ਼ਿਰ ਗਰੁੜ ਦੀ ਸਵਾਰੀ ਕਰਕੇ ਆਇਆ ਹੈ - ਪਰ ਹਿੰਮਤ ਅੱਜ ਵੀ ਨਾ ਪਈ।

ਜਿਸ ਦਿਨ ਮੁੰਡਿਆਂ ਨੇ ਗਰਾਊਂਡ ਵਿਚ ਨਾ ਖੇਡਣਾ ਹੁੰਦਾ ਤਾਂ ਕਿਸੇ ਨਾ ਕਿਸੇ ਦੀ ਕੋਠੀ ਵਿਚ ਚਲੇ ਜਾਂਦੇ। ਰੱਬ ਵੀ ਉਨ੍ਹਾਂ ਦੇ ਮਗਰੇ ਹੀ ਜਾਂਦਾ ਪਰ ਰਹਿੰਦਾ ਕੋਠੀ ਦੇ ਬਾਹਰ ਹੀ। ਅੰਦਰ ਆਉਣ ਲਈ ਉਹਨੂੰ ਕੋਈ ਕਹਿੰਦਾ ਵੀ ਨਹੀਂ ਸੀ।

ਕੋਠੀ ਦੇ ਬਾਹਰੋਂ ਬਾਹਰ ਜੇ ਖੇਡਣਾ ਹੁੰਦਾ ਤਾਂ ਉਹ ਵੀ ਉਨ੍ਹਾਂ ਦੇ ਨਾਲ ਖੇਡਦਾ। ਪਰ ਕਾਹਦਾ ਖੇਡਦਾ ਸੀ ਉਹ! ਮੁੰਡੇ ਤਾਂ ਉਸ ਨੂੰ ਗੌਲਦੇ ਵੀ ਨਹੀਂ ਸਨ। 'ਲੁਕਾ-ਛਿਪੀ' ਖੇਡਦਿਆਂ ਜੇ ਵਾਰੀ ਦੇ ਰਹੇ ਮੁੰਡੇ ਨੂੰ ਉਹ ਦਿਸ ਵੀ ਜਾਂਦਾ ਤਾਂ ਉਹਨੂੰ ਨਜ਼ਰ-ਅੰਦਾਜ਼ ਕਰਕੇ, ਹੋਰ ਕਿਸੇ ਨੂੰ

ਲੱਭਣ ਲਈ ਮੁੰਡਾ ਅਗਾਂਹ ਵਧ ਜਾਂਦਾ।

ਛੋਟੀ ਛੋਟੀ ਗੱਲ ਉਤੇ ਉਹ ਰੱਬ ਨੂੰ ਧੌਲ-ਧੱਫਾ ਵੀ ਕਰ ਦਿੰਦੇ ਸਨ ਅਤੇ ਖਿੱਲੀ ਤਾਂ ਉਹਦੀ ਉਡਾਉਂਦੇ ਈ ਰਹਿੰਦੇ।

ਇਸ ਸਭ ਕੁਝ ਦੀ ਸ਼ਿਕਾਇਤ ਰੱਬ ਆਪਣੀ ਮਾਂ ਕੋਲ ਕਦੀ ਨਾ ਕਰਦਾ। ਜਾਣਦਾ ਸੀ, ਉਹ ਤਾਂ ਇਹੀ ਕਹੇਗੀ ਕਿ ਜਾਂਦਾ ਹੀ ਕਿਉਂ ਹੈ ਉਹ ਉਨ੍ਹਾਂ ਤਗੜੇ ਤਗੜੇ ਮੁੰਡਿਆਂ ਨਾਲ ਖੇਡਣ ਵਾਸਤੇ।

ਕਦੀ ਕਦੀ ਉਹ ਖ਼ੁਦ ਵੀ ਆਪਣੇ ਆਪ ਉਤੇ ਰੋਕ ਲਾਉਂਦਾ ਕਿ ਹੁਣ ਨਹੀਂ ਜਾਏਗਾ ਉਨ੍ਹਾਂ ਮੁੰਡਿਆਂ ਵੱਲ - ਪਰ ਸ਼ਾਮ ਹੁੰਦੇ ਸਾਰ ਹੀ ਇਕੱਲ ਜਦੋਂ ਉਹਦੇ ਨਿੱਕੇ ਜਿਹੇ ਕਮਰੇ ਵਿਚ ਬੋਝਲ ਹੋ ਉਠਦੀ ਤਾਂ ਆਪ ਮੁਹਾਰੇ ਉਹ ਬਾਹਰ ਵੱਲ ਨੂੰ ਨੱਠ ਉਠਦਾ।

ਇਕ ਦਿਨ ਮੁੰਡਿਆਂ ਨੇ ਸਲਾਹ ਬਣਾਈ ਕਿ ਨਹਿਰ ਦੇ ਪਾਰਲੇ ਬਾਗ਼ ਵਿਚ ਜਾ ਕੇ ਪਿਕਨਿਕ ਮਨਾਈ ਜਾਏ। ਨਹਿਰ ਹੈ ਈ ਕਿੰਨੀ ਦੂਰ ਸੀ। ਪੈਦਲ ਚੱਲੋ ਤਾਂ ਮਸਾਂ ਵੀਹ ਮਿੰਟ ਦਾ ਰਸਤਾ ਸੀ। ਦਰਅਸਲ ਪਹਿਲਾਂ ਇਹ ਨਹਿਰ ਸ਼ਹਿਰ ਤੋਂ ਕਾਫੀ ਦੂਰ ਪਿਆ ਕਰਦੀ ਸੀ, ਪਰ ਹੁਣ ਫ਼ੈਲਦਾ-ਫ਼ੈਲਦਾ ਸ਼ਹਿਰ, ਨਹਿਰ ਨੂੰ ਇਸ ਪੂਰਬ ਵਾਲੇ ਪਾਸਿਓਂ ਜਿਵੇਂ ਜਾ ਹੀ ਮਿਲਿਆ ਸੀ। ਜਾ ਸਕਦੇ ਸਨ, ਪਰ ਮੁੰਡਿਆਂ ਨੇ ਪੈਦਲ ਨਹੀਂ ਸੀ ਜਾਣਾ। ਗਿਆਰਾਂ ਮੁੰਡੇ ਸਨ ਅਤੇ ਤਿੰਨ ਕਾਰਾਂ ਵਿਚ ਡਰਾਈਵਰਾਂ ਨੇ ਉਨ੍ਹਾਂ ਨੂੰ ਲੈ ਕੇ ਜਾਣਾ ਸੀ ਅਤੇ ਫਿਰ ਵਾਪਸ ਲੈ ਕੇ ਆਉਣਾ ਸੀ। ਡਰਾਈਵਰਾਂ ਨੇ ਓਨੀ ਦੇਰ ਉਥੇ ਹੀ ਰੁਕੇ ਰਹਿਣਾ ਸੀ। ਮਾਪਿਆਂ ਦੀ ਧਰਵਾਸ ਵਾਸਤੇ ਕਿ ਨਹਿਰ ਵਰਗੀ ਖ਼ਤਰਨਾਕ ਜਗ੍ਹਾ ਉਤੇ ਉਨ੍ਹਾਂ ਦੇ ਬੱਚੇ ਇਕੱਲੇ ਨਹੀਂ ਹੋਣਗੇ।

ਮੁੰਡਿਆਂ ਵਿਚ ਤੈਅ ਹੋਇਆ ਕਿ ਕਿਹੜਾ ਜਣਾ ਖਾਣ-ਪੀਣ ਵਾਸਤੇ ਕਿਹੜੀ ਸ਼ੈਅ ਲੈਕੇ ਆਏਗਾ। ਕੋਈ ਸੈਂਡਵਿਚ, ਕੋਈ ਆਲੂ ਵਾਲੇ ਪਰਾਉਂਠੇ, ਕੋਈ ਚਿਪਸ, ਕੋਈ ਪਨੀਰ ਦੇ ਪਕੌੜੇ, ਕੋਈ ਕੁਝ ਅਤੇ ਕੋਈ ਕੁਝ ਲੈ ਕੇ ਆਉਣਾ ਮੰਨ ਗਿਆ ਸੀ। ਰੱਬ ਨੇ ਕੁਝ ਨਹੀਂ ਸੀ ਲੈ ਕੇ ਜਾਣਾ, ਪਰ ਬਾਗ਼ ਵਿਚ ਉਹ ਵੀ ਪਹੁੰਚ ਗਿਆ, ਪੈਦਲ ਹੀ। ਮੁੰਡੇ ਮਿਊਜ਼ਿਕ ਉਤੇ ਡਾਂਸ ਕਰਦੇ ਰਹੇ ਅਤੇ ਉਹ ਪਰੇ ਬੈਠਾ ਸੁੱਕੀ ਟਹਿਣੀ ਨਾਲ ਮਿੱਟੀ ਖੋਦਦਾ ਰਿਹਾ। ਫਿਰ ਮੁੰਡੇ ਬੈਠਕੇ ਇਕ ਦੂਸਰੇ ਨੂੰ ਲਤੀਫ਼ੇ ਸੁਣਾਉਣ ਲੱਗੇ ਤਾਂ ਉਹ ਵੀ ਕੋਲ ਬੈਠਾ, ਲਤੀਫ਼ਿਆਂ ਉਤੇ ਹੱਸਦਾ ਰਿਹਾ। ਫਿਰ ਮੁੰਡਿਆਂ ਨੂੰ ਭੁੱਖ ਲੱਗੀ ਤਾਂ ਲਿਆਈਆਂ ਚੀਜ਼ਾਂ ਇਕ ਦੂਸਰੇ ਨਾਲ ਵੰਡਕੇ ਖਾਣ ਲੱਗੇ। ਖਾ ਪੀ ਕੇ ਰੱਜ ਗਏ ਤਾਂ ਇਕ ਸੈਂਡਵਿਚ, ਮੁੱਠ ਕੁ ਚਿਪਸ, ਡੇਢ ਪਕੌੜਾ, ਚੱਪਾ ਪਰਾਉਂਠਾ ਅਤੇ ਅੱਧੀ ਛੋਟੀ ਪੈਪਸੀ, ਰੱਬ ਦੇ ਹਿੱਸੇ ਆ ਗਏ।

ਸ਼ਾਮ ਨੂੰ ਜਦ ਰੱਬ ਨੇ ਆ ਕੇ ਆਪਣੀ ਮਾਂ ਨੂੰ ਦੱਸਿਆ ਕਿ ਉਹ ਸਾਰੇ ਮਿਲ ਕੇ ਨਹਿਰ ਉਤੇ ਪਿਕਨਿਕ ਮਨਾਉਣ ਗਏ ਸਨ ਤਾਂ ਉਹ ਵਹਿਮਣ ਔਰਤ ਫਿਰ ਵਹਿਮਾਂ ਵਿਚ ਪੈ ਗਈ-

'ਕਿੰਨੇ ਮੁੰਡੇ ਸਨ?'

'ਕੀ ਕਰਦੇ ਸਨ?'

'ਉਹ ਤਾਂ ਪਾਣੀ ਵਿਚ ਨਹੀਂ ਸੀ ਉਤਰਿਆ?'

ਦਰਜਨਾਂ ਸਵਾਲ।

ਉਹ ਪਛਤਾਇਆ, 'ਤੌਬਾ-ਤੌਬਾ' ਐਵੇਂ ਈ ਦੱਸ ਬੈਠਾ ਇਸ ਵਹਿਮਣ ਨੂੰ।'

ਇਕ ਸ਼ਾਮ ਗਰਾਊਂਡ ਵੱਲੋਂ ਮੁੰਡੇ ਸੰਦੀਪ ਦੀ ਕੋਠੀ ਵੱਲ ਮੁੜੇ ਆ ਰਹੇ ਸਨ। ਰੱਬ ਵੀ ਨਾਲ ਨਾਲ ਤੁਰਿਆ ਆ ਰਿਹਾ ਸੀ। ਛੋਟੀ ਸੜਕ ਉਤੇ, ਹੱਥ ਵਿਚ ਕਿਤਾਬਾਂ ਫੜੀ, ਕਾਹਲੀ ਕਾਹਲੀ ਤੁਰਦੀ ਇਕ ਉਨ੍ਹਾਂ ਕੁ ਦੀ ਉਮਰ ਦੀ ਕੁੜੀ ਮੁੰਡਿਆਂ ਨੂੰ ਦਿਸੀ। ਉਹ ਸ਼ਾਇਦ ਕਿਧਰੇ ਟਿਊਸ਼ਨ ਪੜ੍ਹਨ ਜਾ ਰਹੀ ਸੀ। ਕੁਝ ਮੁੰਡੇ ਸੀਟੀਆਂ ਮਾਰਨ ਲੱਗੇ ਅਤੇ ਕੁਝ ਦੱਬੀ ਦੱਬੀ ਆਵਾਜ਼ ਵਿਚ ਗਾਉਣ ਲੱਗ ਗਏ, "ਬੋਲ ਬੋਲ ਸੈਕਸੀ ਬੇਬੀ ਨਾਮ ਹੈ ਕਿਆ, ਤੇਰਾ ਨਾਮ ਹੈ ਕਿਆ।"

ਰੱਬ ਨੂੰ ਬੜੀ ਸ਼ਰਮ ਆਈ। ਕੁੜੀ ਵੀ ਘਬਰਾ ਗਈ - ਕਿਤਾਬ ਅਤੇ ਕਾਪੀ ਉਹਦੇ ਹੱਥੋਂ ਡਿੱਗ ਪਈਆਂ। ਜੈਜ਼ੀ ਨਾਂ ਦਾ ਮੁੰਡਾ ਡਿੱਗੀਆਂ ਚੀਜ਼ਾਂ ਫੜਾਉਣ ਵਾਸਤੇ ਭੱਜਾ ਪਰ ਉਹਦੇ ਪਹੁੰਚਣ ਤੋਂ ਪਹਿਲਾਂ ਹੀ ਰੱਬ ਉਥੇ ਪਹੁੰਚ ਗਿਆ ਅਤੇ ਡਿੱਗੀ ਹੋਈ ਕਿਤਾਬ ਚੁੱਕ ਕੇ ਕੁੜੀ ਨੂੰ ਫੜਾ ਦਿੱਤੀ। ਜੈਜ਼ੀ ਨੇ ਵੀ ਲਪਕ ਕੇ ਕਾਪੀ ਚੁੱਕੀ ਅਤੇ ਕੁੜੀ ਵੱਲ ਵਧਾ ਦਿੱਤੀ। ਕੁੜੀ ਨੇ ਇਕ ਨਜ਼ਰ ਰੱਬ ਵੱਲ ਵੇਖਿਆ, ਫਿਰ ਇਕ ਨਜ਼ਰ ਜੈਜ਼ੀ ਵੱਲ ਵੇਖਿਆ ਅਤੇ ਇਕ ਮਹੀਨ ਜਿਹਾ 'ਸ਼ੁਕਰੀਆ' ਬੁਦਬੁਦਾ ਕੇ ਅਗਾਂਹ ਲੰਘ ਗਈ।

ਜੈਜ਼ੀ ਨੇ ਇਕ ਜ਼ੋਰਦਾਰ ਹੱਥ ਰੱਬ ਦੇ ਸਿਰ ਉਤੇ ਜੜ ਦਿੱਤਾ। ਅੱਧਾ ਸ਼ੁਕਰੀਆ ਉਹ ਜੁ ਲੈ ਗਿਆ ਸੀ।

"ਤੂੰ ਕਿਉਂ ਪਹੁੰਚ ਗਿਆ ਸੈਂ? ਤੇਰੀ ਭੈਣ ਲਗਦੀ ਸੀ?"

ਰੱਬ ਨੇ ਬਣ ਚੁੱਕੀ ਆਦਤ ਅਨੁਸਾਰ ਸ਼ਰਮਿੰਦੀ ਹਾਸੀ ਹੱਸਦਿਆਂ ਗਿੱਚੀ ਖੁਰਕੀ ਅਤੇ ਜ਼ਾਹਿਰ ਕੀਤਾ ਜਿਵੇਂ ਸਿਰ ਵਿਚ ਲੱਗੇ ਧੱਫੇ ਦੀ ਉਹਨੂੰ ਪੀੜ ਹੀ ਨਾ ਹੋਈ ਹੋਵੇ।

ਉਸ ਰਾਤ ਰੱਬ ਨੇ ਆਪਣੀ ਮਾਂ ਨੂੰ ਪੁੱਛਿਆ, "ਮਾਈ ਜੇ ਤੇਰੀ ਕੋਈ ਧੀ ਹੁੰਦੀ, ਉਹਨੇ ਵੀ ਤੇਰੇ ਵਰਗੀ ਸੁੱਕੀ ਜਿਹੀ ਹੋਣਾ ਸੀ ਕਿ ਮੋਟੀ ਤਾਜ਼ੀ।"

"ਕਿਉਂ ਮੇਰਾ ਸਿਰ ਖਾਂਦਾ ਏਂ - ਤੇਰੀ ਤਾਂ ਉਹ ਭੈਣ ਲੱਗਣੀ ਸੀ - ਤੈਨੂੰ ਕੀ ਭਾਵੇਂ ਮੋਟੀ ਹੁੰਦੀ ਤੇ ਭਾਵੇਂ ਸੁੱਕੜੀ ਹੁੰਦੀ।"

ਰੱਬ ਨੇ ਇਕ ਪਲ ਛੱਤ ਨੂੰ ਘੂਰਿਆ ਜਿਵੇਂ ਫੈਸਲਾ ਕਰ ਰਿਹਾ ਹੋਏ ਕਿ ਉਹਨੂੰ ਕਿਹੋ ਜਿਹੀ ਭੈਣ ਚਾਹੀਦੀ ਸੀ ਅਤੇ ਉਹ ਫ਼ੈਸਲਾ ਹੁਣੇ ਕਿਸੇ ਨੂੰ ਸੁਣਾਉਣਾ ਵੀ ਹੋਏ।

"ਗੋਲ ਗੋਭਲੀ ਜਿਹੀ ਚਾਹੀਦੀ ਸੀ - ਟਿਊਸ਼ਨ ਵਾਲੀ ਕੁੜੀ ਵਰਗੀ।"

ਜਿਉਂ ਹੀ ਇਹ ਫ਼ੈਸਲਾ ਉਸ ਨੇ ਕਿਸੇ ਅਣਦਿਸਦੇ ਨੂੰ ਸੁਣਾਇਆ ਇਕ ਗੋਭਲੀ ਜਿਹੀ ਕੁੜੀ ਉਹਨੂੰ ਸਾਹਮਣੇ ਖੜ੍ਹੀ ਦਿਸੀ - ਪਰ ਨਾਲ ਹੀ ਕਈ ਜੈਜ਼ੀ ਵੀ ਸੀਟੀਆਂ ਮਾਰਦੇ, ਉਸ ਕੁੜੀ ਵੱਲ ਲਪਕਦੇ ਦਿਸ ਪਏ।

"ਸੁੱਕੜ ਈ ਹੁੰਦੀ ਤਾਂ ਚੰਗੀ ਸੀ।" ਝਟਪਟ ਉਹਨੇ ਫ਼ੈਸਲਾ ਬਦਲ ਲਿਆ।

ਆਪਣੀ ਮਾਂ ਨਾਲ ਇਸ ਕਾਲੋਨੀ ਵਿਚ ਆ ਕੇ ਰਹਿੰਦਿਆਂ ਉਹਨੂੰ ਅਜੇ ਕੁਝ ਅਰਸਾ ਹੀ ਹੋਇਆ ਸੀ। ਉਹਦਾ ਬਾਪ ਈਸ਼ਰ ਸਿੰਘ ਜਿਊਂਦਾ ਸੀ ਤਾਂ ਉਹ ਸ਼ਹਿਰ ਦੇ ਧੁਰ ਦੱਖਣ ਵਿਚ, ਕੱਚੀਆਂ ਗਲੀਆਂ ਟਾਲੀ ਬਸਤੀ ਵਿਚ ਰਹਿੰਦੇ ਹੁੰਦੇ ਸਨ, ਛੋਟੇ ਜਿਹੇ ਕਿਰਾਏ ਦੇ ਘਰ ਵਿਚ।

ਸੁੱਖਾਂ ਸੁਖਦਿਆਂ, ਅੱਧਖੜ ਉਮਰ ਵਿਚ ਪੈਦਾ ਹੋਏ ਪੁੱਤ ਦਾ ਨਾਂ ਈਸ਼ਰ ਸਿੰਘ ਨੇ ਬੜੀਆਂ ਰੀਝਾਂ ਨਾਲ ਸਜੀਵ ਰੱਖਿਆ ਸੀ ਅਤੇ ਬੜੇ ਚਾਵਾਂ ਨਾਲ ਉਹਨੂੰ 'ਅੰਗਰੇਜ਼ੀ' ਸਕੂਲੇ ਪੜ੍ਹਨੇ ਪਾਇਆ ਸੀ। ਖ਼ੁਦ ਔਖ ਝੱਲ ਝੱਲ ਕੇ ਪੈਸਾ ਜੋੜਦਾ ਅਤੇ ਸ਼ਾਹਦਿਲ ਬਣ ਕੇ ਪੁੱਤ ਉਤੇ ਲੁਟਾ ਦਿੰਦਾ। ਕਿਸੇ ਨਿਆਣੇ ਦੇ ਸਜਦਾ ਫਬਦਾ ਕੱਪੜਾ ਪਾਇਆ ਵੇਖਕੇ ਤਾਂ ਸਜੀਵ ਨੂੰ ਵੀ ਉਹੀ ਲੈ ਕੇ ਦੇਣ ਲਈ ਤਾਂਘ ਉਠਦਾ।

ਸਾਰਾ ਦਿਨ ਖੜ੍ਹੇ ਖੜ੍ਹਿਆਂ ਆਕੜੀਆਂ ਲੱਤਾਂ ਦੇ ਬਾਵਜੂਦ, ਸਜੀਵ ਦਾ ਖ਼ਿਆਲ ਆਉਂਦਿਆਂ ਈ ਆਪ ਮੁਹਾਰੇ ਉਹਦੇ ਬੁੱਲ੍ਹਾਂ ਉੱਤੇ ਮੁਸਕਾਨ ਆ ਜਾਂਦੀ। ਰੰਗ ਬਿਰੰਗੇ ਸੁਫ਼ਨੇ ਅੱਖਾਂ ਸਾਹਮਣੇ ਤੈਰ ਜਾਂਦੇ।

ਘਰ ਆਕੇ, ਕਦੀ ਉਹ ਸਜੀਵ ਨੂੰ ਕਹਿੰਦਾ, " ਲਾਡੂ ਪੜ੍ਹਿਆ ਕਰ ਤੂੰ ਮਨ ਚਿੱਤ ਲਾ ਕੇ

– ਪੈਸਾ ਭਾਵੇਂ ਕਿੰਨਾ ਲੱਗ ਜਾਵੇ, ਪਰ ਤੈਨੂੰ ਤਾਂ ਮੈਂ ਲਾਡੀਏ, ਡਾਕਟਰ ਈ ਬਣਾਉਣਾਂ।"

ਕਿਸੇ ਦਿਨ ਕਹਿੰਦਾ, "ਆਪ ਭਾਵੇਂ ਮੈਂ ਵਿਕ ਵੀ ਜਾਵਾਂ, ਪਰ ਤੈਨੂੰ ਤਾਂ ਮੱਖਣੀਏ ਵਕੀ ਬਣਾਕੇ ਈ ਸਾਹ ਲੈਣਾਂ।"

ਕਿਸੇ ਹੋਰ ਦਿਨ, ਕੁਝ ਹੋਰ ਸੁਣ ਆਇਆ ਹੁੰਦਾ ਤਾਂ ਕਹਿੰਦਾ, "ਅੱਜ ਮੈਂ ਸੁਣਿਆ ਬਹੁਤਾ ਪੜ੍ਹਕੇ ਇਮਤਿਹਾਨ ਦੇਵੋ ਤਾਂ ਸਿੱਧਾ ਡੀ.ਸੀ. ਲਾ ਦਿੰਦੇ ਨੇ – ਬੱਸ ਤੂੰ ਹੁਣੇ ਤੋਂ ਤਿਆਰ ਸ਼ੁਰੂ ਕਰ ਦੇ ਮੇਰਾ ਸ਼ੇਰ...."

ਔਖਾ ਸੌਖਾ ਹੋ ਕੇ ਹਰ ਮਹੀਨੇ ਢਾਈ ਸੌ ਗਰਾਮ ਬਦਾਮ ਅਤੇ ਅੱਧਾ ਕਿੱਲੋ ਦੇਸੀ ਘਿਓ ਜ਼ਰੂਰ ਲੈ ਕੇ ਆਉਂਦਾ। ਘਰਵਾਲੀ ਭਾਗਾਂ ਨੂੰ ਹਦਾਇਤ ਕਰਦਾ, "ਰੋਜ਼ ਦੀਆਂ ਛੇ ਗਿਰੀਆਂ ਭਿਉਂਕੇ, ਛਿੱਲਕੇ, ਰਾਜੂ ਨੂੰ ਖਵਾਇਆ ਕਰ। ਏਹਨੂੰ ਰੋਟੀ ਚੋਪੜ ਕੇ ਦਿਆ ਕਰ। ਪੜ੍ਹਾਈਆਂ ਕਿਤੇ ਸੁੱਕੀਆਂ ਈ ਹੋ ਜਾਂਦੀਆਂ?"

ਪੁੱਤ ਵਾਸਤੇ ਈਸ਼ਰ ਜਿੰਨਾ ਨਰਮ ਸੀ, ਭਾਗਾਂ ਵਾਸਤੇ ਓਨਾ ਹੀ ਸਖ਼ਤ ਸੀ। ਹਰ ਗੱਲ ਕੜਕ ਕੇ ਕਰਦਾ। ਸਾਰੇ ਦਿਨ ਦੀ ਕੌੜ ਨਾਲ ਭਰੀ ਪੋਟਲੀ ਉਹ ਭਾਗਾਂ ਉਤੇ ਲਿਆ ਖੋਲ੍ਹਦਾ। ਹਾਂ ਜੀ ਹਾਂ ਜੀ ਕਰਦੀ ਭਾਗਾਂ, ਸਿਰ ਸੁੱਟਕੇ ਕੰਮੀਂ ਲੱਗੀ ਰਹਿੰਦੀ। ਚੂੰਅ ਨਹੀਂ ਸੀ ਕਰਦੀ। ਇਸੇ ਧਰਵਾਸ ਵਿਚ ਰਹਿੰਦੀ ਕਿ ਇਕ ਵਾਰੀ ਸਜੀਵ ਵੱਡਾ ਹੋ ਗਿਆ ਤਾਂ ਆਪੇ ਸਭ ਕੁਝ ਠੀਕ ਹੋ ਜਾਣਾ ਏ। ਉਹਦੀਆਂ ਤਾਂ ਸਾਰੀਆਂ ਆਸਾਂ ਉਮੀਦਾਂ ਪੁੱਤ ਦੇ ਜੰਮਣ ਤੋਂ ਪਹਿਲਾਂ ਵੀ ਪੁੱਤ ਉਤੇ ਹੀ ਸਨ। ਹੁਣ ਵੀ ਸਨ। ਸੰਦਰਭ ਬਦਲ ਗਿਆ ਸੀ। ਉਹ ਤਾਂ ਇਹੀ ਸ਼ੁਕਰ ਮਨਾਉਂਦੀ ਸੀ ਕਿ ਈਸ਼ਰ ਉਹਦੇ ਉਤੇ ਹੱਥ ਨਹੀਂ ਸੀ ਚੁੱਕਦਾ ਅਤੇ ਏਨੇ ਸਾਲ ਬੱਚਾ ਨਾ ਹੋਣ ਦੇ ਬਾਵਜੂਦ ਈਸ਼ਰ ਨੇ ਉਹਨੂੰ ਛੱਡਿਆ ਨਹੀਂ ਸੀ।

ਜਿਸ ਕਾਰਖਾਨੇ ਵਿਚ ਈਸ਼ਰ ਸਿੰਘ ਚੌਕੀਦਾਰ ਸੀ, ਉਥੇ ਆ ਵੜੇ ਚੋਰਾਂ ਨੂੰ ਜਦ ਉਸਨੇ ਲਲਕਾਰਿਆ ਤਾਂ ਚੋਰਾਂ ਨੇ ਉਸ ਦੇ ਢਿੱਡ ਵਿਚ ਛੁਰਾ ਖੋਭ ਦਿੱਤਾ। ਲਹੂ-ਲੁਹਾਣ ਹੋ ਕੇ ਵੀ ਈਸ਼ਰ ਸਿੰਘ ਜ਼ੋਰ ਜ਼ੋਰ ਨਾਲ ਸੀਟੀ ਮਾਰਦਾ ਰਿਹਾ ਜਿਸ ਨੂੰ ਸੁਣ ਕੇ ਗਸ਼ਤ ਕਰ ਰਹੀ ਪੁਲਿਸ ਪਹੁੰਚ ਗਈ ਅਤੇ ਲੋਕ ਵੀ ਇਕੱਠੇ ਹੋ ਗਏ। ਨਕਦੀ ਲੈ ਕੇ, ਪਰ ਮਾਲ ਛੱਡ ਕੇ, ਚੋਰ ਭੱਜ ਗਏ। ਈਸ਼ਰ ਸਿੰਘ ਨੇ ਚੋਰਾਂ ਨੂੰ ਪਛਾਣ ਲਿਆ ਹੋਇਆ ਸੀ। ਉਹਦੇ ਦੱਸਣ ਕਰਕੇ ਚੋਰ ਫੜੇ ਗਏ ਅਤੇ ਨਕਦੀ ਵੀ ਵਸੂਲ ਹੋ ਗਈ, ਪਰ ਜ਼ਖ਼ਮਾਂ ਦੀ ਤਾਬ ਨਾ ਝੱਲਦਾ ਹੋਇਆ, ਤੀਸਰੇ ਦਿਨ ਈਸ਼ਰ ਸਿੰਘ ਮਰ ਗਿਆ।

ਈਸ਼ਰ ਸਿੰਘ ਮਜ਼ਦੂਰ ਯੂਨੀਅਨ ਦਾ ਮੈਂਬਰ ਨਹੀਂ ਸੀ ਪਰ ਫਿਰ ਵੀ ਯੂਨੀਅਨ ਨੇ ਵਿਚ ਪੈ ਕੇ ਉਹਦੀ ਵਿਧਵਾ ਨੂੰ ਹਰਜਾਨਾ ਦਿਲਾਉਣ ਦੀ ਕੋਸ਼ਿਸ਼ ਕੀਤੀ। ਯੂਨੀਅਨ ਦੀ ਕੋਸ਼ਿਸ਼ ਸੀ ਕਿ ਘੱਟੋ ਘੱਟ ਇਕ ਲੱਖ ਹਰਜਾਨਾ ਵਿਧਵਾ ਨੂੰ ਮਿਲੇ। ਈਸ਼ਰ ਸਿੰਘ ਨੇ ਚਾਲੀ ਹਜ਼ਾਰ ਨਕਦ ਅਤੇ ਸੱਠ ਹਜ਼ਾਰ ਮੁੱਲ ਦਾ ਮਾਲ ਚੋਰੀ ਹੋਣ ਤੋਂ ਬਚਾਇਆ ਸੀ। ਪਰ ਮਾਲਕ ਸਤੀਸ਼ ਚੰਦਰ ਸੋਚਦਾ ਸੀ ਕਿ ਇਸ ਹਿਸਾਬ ਨਾਲ ਉਹਨੂੰ ਕੀ ਬਚਿਆ? ਉਹਨੂੰ ਤਾਂ ਸਗੋਂ ਈਸ਼ਰ ਸਿੰਘ ਦੇ ਇਲਾਜ ਲਈ ਹਸਪਤਾਲ ਦਾ ਬਿੱਲ ਵੀ ਦੇਣਾ ਪਿਆ ਸੀ। ਖਿੱਚ ਧੂਹ ਕੇ ਉਸ ਨੂੰ ਇਥੋਂ ਤਕ ਲਿਆਂਦਾ ਗਿਆ ਕਿ ਪੰਝੀ ਹਜ਼ਾਰ ਤਾਂ ਵਿਧਵਾ ਨੂੰ ਨਕਦ ਦੇਵੇ ਅਤੇ ਨਾਲ ਆਪਣੇ ਕੋਲ ਕੋਈ ਨੌਕਰੀ ਦੇ ਦੇਵੇ। ਸਵਾਲ ਇਹ ਸੀ ਕਿ ਇਕ ਲਿੱਸੇ ਜਿਹੇ ਸਰੀਰ ਵਾਲੀ ਅਨਪੜ੍ਹ ਔਰਤ ਨੂੰ ਨੌਕਰੀ ਦਿੱਤੀ ਕਿਹੜੀ ਜਾਵੇ। ਅਖ਼ੀਰ ਸਤੀਸ਼ ਚੰਦਰ ਅਤੇ ਉਹਦੀ ਪਤਨੀ ਸੁਨੀਤਾ ਨੇ ਮਿਲਕੇ ਹੱਲ ਇਹ ਕੱਢਿਆ ਕਿ ਵਿਧਵਾ ਨੂੰ ਸਤੀਸ਼ ਚੰਦਰ ਦੀ ਕੋਠੀ ਵਿਚ ਕੰਮਕਾਜ ਉਤੇ ਰੱਖ ਲਿਆ ਜਾਏ। ਨੌਕਰਾਂ ਵਾਲਾ ਖ਼ਾਲੀ ਪਿਆ ਕਵਾਟਰ ਉਹਨੂੰ ਮਿਲ ਜਾਏਗਾ ਅਤੇ ਇਸ ਤਰ੍ਹਾਂ ਉਹਦੀ ਰਿਹਾਇਸ਼ ਦੀ ਸਮੱਸਿਆ ਵੀ ਹੱਲ ਹੋ ਜਾਵੇਗੀ।



ਇਸ ਤਰ੍ਹਾਂ ਈਸ਼ਰ ਸਿੰਘ ਦੀ ਵਿਧਵਾ ਭਾਗਾਂ, ਕੱਚੀ ਬਸਤੀ ਵਿਚੋਂ ਆਪਣੇ ਪੁੱਤਰ ਸਜੀਵ ਨੂੰ ਨਾਲ ਲੈਕੇ 'ਪੈਰਾਡਾਈਜ਼' ਨਾਂ ਦੀ ਕਾਲੋਨੀ ਵਿਚ, ਸਤੀਸ਼ ਚੰਦਰ ਦੀ ਵੱਡੀ ਸਾਰੀ ਕੋਠੀ ਦੀ ਇਕ ਨੁੱਕਰੇ, ਨਿੱਕੇ ਜਿਹੇ ਕਵਾਟਰ ਵਿਚ ਰਹਿਣ ਲਈ ਆ ਗਈ ਸੀ। ਪੰਝੀ ਹਜ਼ਾਰ ਉਸ ਨੇ ਬੈਂਕ ਵਿਚ ਜਮ੍ਹਾ ਕਰਵਾ ਦਿੱਤਾ ਸੀ – ਬਾਅਦ ਵਿਚ ਕਦੇ ਸਜੀਵ ਦੇ ਕੰਮ ਆਵੇਗਾ।

ਸਜੀਵ ਨੂੰ ਆਪਣਾ ਸਕੂਲ ਬਦਲਣਾ ਨਹੀਂ ਸੀ ਪਿਆ। ਕੱਚੀ ਬਸਤੀ ਤੋਂ ਉਹਦਾ ਸਕੂਲ ਵੀਹ ਮਿੰਟ ਪੈਦਲ ਦੇ ਰਸਤੇ ਉਤਰ ਵੱਲ ਨੂੰ ਪੈਂਦਾ ਸੀ – ਹੁਣ ਇਸ ਕਾਲੋਨੀ ਤੋਂ ਉਹੀ ਸਕੂਲ ਵੀਹ ਮਿੰਟ ਪੈਦਲ ਦੇ ਰਸਤੇ ਦੱਖਣ ਵੱਲ ਨੂੰ ਪੈਂਦਾ ਸੀ।

ਪੈਰਾਡਾਈਜ਼ ਵਿਚ ਆਉਣ ਤੋਂ ਪੰਜ-ਛੇ ਦਿਨ ਬਾਅਦ ਹੀ ਸਜੀਵ ਦਾ ਨਾਂ ਰੱਬ ਪੈ ਗਿਆ ਸੀ। ਕਿਵੇਂ? ਬੱਸ ਐਵੇਂ ਨਿੱਕੀ ਜਿਹੀ ਗੱਲ ਤੋਂ।

ਇਥੇ ਆ ਕੇ ਕੁਝ ਰਾਤਾਂ ਤਾਂ ਮਾਂ-ਪੁੱਤ ਦੋਹਾਂ ਨੂੰ ਹੀ ਚੰਗੀ ਤਰ੍ਹਾਂ ਨੀਂਦ ਨਹੀਂ ਸੀ ਆਈ। ਸਾਰਾ ਕੁਝ ਕਿੰਨਾ ਓਪਰਾ ਸੀ। ਏਡੀ ਵੱਡੀ ਕੋਠੀ ਵੱਲ ਵੇਖਕੇ ਵਹਿਮਣ ਭਾਗਾਂ ਦਾ ਦਿਲ ਘਊਂ-ਮਊਂ ਹੁੰਦਾ ਸੀ। ਕਿਸਮਤ ਨੇ ਉਨ੍ਹਾਂ ਨੂੰ ਏਥੇ ਕਿਉਂ ਲਿਆ ਸੁੱਟਿਆ ਸੀ? ਕੀ ਕੁਝ ਹੋਰ ਵੀ ਬਹੁਤਾ ਈ ਮਾੜਾ ਤਾਂ ਵਾਪਰਨ ਵਾਲਾ ਨਹੀਂ? ਫਿਰ ਭਾਗਾਂ ਤਾਂ ਕੋਠੀ ਦੇ ਕੰਮਕਾਜ ਵਿਚ ਮਸਰੂਫ਼ ਹੋ ਗਈ ਅਤੇ ਥੱਕ-ਟੁੱਟ ਕੇ ਉਹਨੂੰ ਬੇਹੋਸ਼ੀ ਵਰਗੀ ਨੀਂਦ ਆਉਣ ਲੱਗ ਪਈ।

ਚੌਥੇ ਪੰਜਵੇਂ ਦਿਨ, ਸਜੀਵ ਵੀ ਸ਼ਾਮ ਵੇਲੇ ਘਰੋਂ ਨਿਕਲਿਆ ਅਤੇ ਇਣਰ ਉਧਰ ਤੁਰਿਆ ਫਿਰਦਾ, ਕੋਠੀਆਂ ਵੱਲ ਵੇਖਦਾ-ਵੇਖਦਾ, ਇਕ-ਦੋ ਮੋੜ ਮੁੜਕੇ, ਪਾਰਕ-ਨੁਮਾ ਗਰਾਊਂਡ ਵੱਲ ਜਾ ਨਿਕਲਿਆ। ਕੋਠੀਆਂ ਦੇ ਵਿਚਕਾਰ ਜਿਹੇ ਬਣੀ ਹੋਈ ਇਹ ਗਰਾਊਂਡ ਕੋਠੀਆਂ ਵਿਚ ਰਹਿਣ ਵਾਲਿਆਂ ਵਾਸਤੇ ਰਾਖਵੀਂ ਸੀ। ਜਦ ਉਹ ਪਹੁੰਚਿਆ ਉਸ ਵੇਲੇ ਮੁੰਡੇ ਗਰਾਊਂਡ ਵਿਚ ਕ੍ਰਿਕਟ ਖੇਡ ਰਹੇ ਸਨ। ਬਾਹਰਲੀ ਵਾੜ ਕੋਲ ਖੜ੍ਹਾ, ਉਹ ਮੁੰਡਿਆਂ ਨੂੰ ਖੇਡਦਿਆਂ ਵੇਖਦਾ ਰਿਹਾ। ਆਪ-ਮੁਹਾਰੇ ਇਕ-ਦੋ ਕਦਮ, ਅੰਦਰ ਵੱਲ ਗਿਆ। ਪਰ ਫਿਰ ਤ੍ਰਭਕ ਕੇ ਕਾਹਲੀ ਨਾਲ ਵਾਪਸ ਮੁੜ ਆਇਆ। ਹਨੇਰਾ ਹੋਣ ਉਤੇ ਮੁੰਡੇ ਘਰੋ-ਘਰੀ ਪਰਤੇ ਤਾਂ ਉਹ ਵੀ ਘਰ ਨੂੰ ਮੁੜ ਆਇਆ।

ਅਗਲੇ ਦਿਨ ਸਕੂਲ ਦਾ ਕੰਮ ਮੁਕਾ ਕੇ ਉਹ ਕੁਝ ਛੇਤੀ ਹੀ ਗਰਾਊਂਡ ਵੱਲ ਭੱਜ ਪਿਆ। ਕੁਝ ਮੁੰਡੇ ਆਹਮੋ-ਸਾਹਮਣੇ ਦੋ ਬੈਂਚਾਂ ਉਤੇ ਬੈਠੇ ਗੱਲੀਂ ਰੁੱਝੇ ਹੋਏ ਸਨ ਅਤੇ ਬਾਕੀਆਂ ਦੇ ਆ ਜਾਣ ਦਾ ਇੰਤਜ਼ਾਰ ਕਰ ਰਹੇ ਸਨ। ਕੁਝ ਚਿਰ ਵਾੜ ਕੋਲ ਖੜ੍ਹਾ ਉਹ ਵੇਖਦਾ ਰਿਹਾ। ਫਿਰ ਆਪਣੇ ਆਪ ਨੂੰ ਉਹਨੇ ਚੇਤਾ ਕਰਵਾਇਆ, ' ਤੂੰ ਵੀ ਕੋਠੀ ਵਿਚ ਰਹਿੰਦਾ ਏਂ।' ਚੇਤਾ ਆਉਂਦਿਆਂ ਈ ਮਲਕੜੇ ਮਲਕੜੇ ਪੈਰ ਪੁੱਟਦਾ, ਉਹ ਗਰਾਊਂਡ ਵਿਚ ਜਾ ਕੇ ਇਕ ਪਰਲੀ ਬੈਂਚ ਉਤੇ ਬੈਠ ਗਿਆ। ਕੁਝ ਚਿਰ ਬੈਠਾ ਰਿਹਾ, ਫਿਰ ਆਪਣੇ ਆਪ ਨੂੰ ਉਸ ਨੇ ਇਹ ਵੀ ਚੇਤਾ ਕਰਵਾਇਆ, 'ਤੂੰ ਵੀ ਅੰਗਰੇਜ਼ੀ ਸਕੂਲ ਵਿਚ ਪੜ੍ਹਦਾ ਏਂ।' ਚੇਤਾ ਆਉਂਦਿਆਂ ਈ ਖਿਸਕਦਾ ਖਿਸਕਦਾ ਉਹ ਉਸ ਬੈਂਚ ਉਤੇ ਜਾ ਬੈਠਾ ਜਿੱਥੇ ਮੁੰਡੇ ਬੈਠੇ ਹੋਏ ਸਨ।

"ਇਥੇ ਨਵਾਂ ਆਇਆ ਏਂ"? ਇਕ ਮੁੰਡੇ ਨੇ ਪੁੱਛਿਆ।

"ਹਾਂ"

"ਕਿਥੇ ਰਹਿੰਦਾ ਏ?"

"ਸੇਠ ਸਤੀਸ਼ ਚੰਦਰ ਦੀ ਕੋਠੀ 'ਮੋਹਿਣੀ' ਵਿਚ।"

"ਅੱਛਾ! ਮੋਹਿਣੀ ਵਿਚ।" ਮੁੰਡਿਆਂ ਨੇ ਇਕ ਦੂਸਰੇ ਨਾਲ ਨਜ਼ਰ ਮਿਲਾਈ। ਉਹਦੇ ਕੱਪੜੇ-ਲੱਤੇ ਦੇ ਬਾਵਜੂਦ ਉਹ ਸਮਝ ਗਏ ਸਨ ਕਿ ਏਡੀ ਵੱਡੀ ਕੋਠੀ ਵਿਚ ਉਹ ਕਿੱਥੇ ਕੁ ਰਹਿੰਦਾ ਹੋਏਗਾ।

ਇਕ ਦੋ ਹੋਰ ਗੱਲਾਂ ਮੁੰਡਿਆਂ ਨੇ ਉਹਦੇ ਨਾਲ ਕੀਤੀਆਂ। ਫਿਰ ਪੁੱਛਿਆ:

"ਕਿੰਨੇ ਭੈਣ-ਭਰਾ ਓ ਤੁਸੀਂ?"

"ਕੋਈ ਨਹੀਂ ਏ - 'ਕੱਲਾ ਈ ਆਂ ਮੈਂ - ਰੱਬ ਵਾਂਗੂੰ"

ਮੁੰਡੇ ਖਿੜਖਿੜਾ ਕੇ ਹੱਸ ਪਏ। ਇਹੋ ਜਿਹੀ ਗੱਲ ਉਨ੍ਹਾਂ ਨੇ ਪਹਿਲੋਂ ਕਦੀ ਨਹੀਂ ਸੀ ਸੁਣੀ।

ਫਿਰ ਮੁੰਡਿਆਂ ਨੇ ਆਪਸ ਵਿਚ ਕੁਝ ਘੁਸਰ ਮੁਸਰ ਕੀਤੀ। ਜਦ ਦੂਸਰੇ ਸਾਥੀਆਂ ਦੇ ਆ ਜਾਣ ਉਤੇ ਉਹ ਖੇਡਣ ਵਾਸਤੇ ਉਠਕੇ ਖੜ੍ਹੇ ਹੋਏ ਤਾਂ ਸੁਯੋਗ ਨੇ ਕਿਹਾ, "ਸਾਡੇ ਨਾਲ ਖੇਡੋਗੇ ਰੱਬ ਜੀ।"

ਉਹਨੂੰ ਤਾਂ ਆਪਣੇ ਕੰਨਾਂ ਉਤੇ ਵਿਸ਼ਵਾਸ ਹੀ ਨਹੀਂ ਸੀ ਆਇਆ। ਜਦ ਉਹਨੇ ਖੇਡਣ ਵਾਸਤੇ ਹਾਂ ਕਹੀ ਤਾਂ ਫਿਰ ਸੁਯੋਗ ਨੇ ਹੀ ਹਿਦਾਇਤ ਦਿੱਤੀ ਸੀ, "ਤਾਂ ਰੱਬ ਜੀ ਤੁਸੀਂ ਇੰਝ ਕਰੋ ਕਿ ਔਧਰ ਬਾਊਂਡਰੀ ਲਾਈਨ ਤੋਂ ਬਾਹਰ ਜਾ ਕੇ ਖੜ੍ਹੇ ਹੋ ਜਾਓ - ਜਦੋਂ ਕਦੇ ਗੇਂਦ ਬਾਊਂਡਰੀ ਲਾਈਨ ਟੱਪ ਜਾਏ ਤਾਂ ਤੁਹਾਡਾ ਕੰਮ ਹੋਵੇਗਾ ਉਸਨੂੰ ਵਾਪਸ ਸਾਡੇ ਕੋਲ ਸੁੱਟਣਾ।"

ਇਹ ਸੁਣ ਕੇ ਉਹਨੂੰ ਆਪਣੇ ਕੰਨਾਂ ਉਤੇ ਵਿਸ਼ਵਾਸ ਆ ਗਿਆ ਸੀ। ਪਰ ਕੋਈ ਗੱਲ ਨਹੀਂ - ਇਹ ਵੀ ਗ਼ਨੀਮਤ ਸੀ - ਅੱਜ ਏਨਾ ਕੁ ਮੰਨੇ ਹਨ, ਕੱਲ ਨੂੰ ਸ਼ਾਇਦ ਉਹਨੂੰ ਲਾਈਨ ਦੇ ਅੰਦਰ ਵੀ ਖਿਡਾ ਲੈਣ।

ਅਗਲੇ ਦਿਨ ਉਹਨੂੰ ਆਉਂਦਿਆਂ ਵੇਖ ਕੇ ਪਹਿਲਾਂ ਤਾਂ ਸਾਰੇ ਹੱਸ ਪਏ ਸਨ, ਫਿਰ ਜਿਵੇਂ ਸਾਰੇ ਇਕੱਠੇ ਹੀ ਬੋਲ ਪਏ ਸਨ, "ਆਓ ਆਓ ਰੱਬ ਜੀ, ਡਿਊਟੀ ਸੰਭਾਲੋ ਆਪਣੀ... ਖੜ੍ਹੇ ਹੋ ਜਾਓ ਜਾ ਕੇ..."

ਇਸ ਤਰ੍ਹਾਂ ਉਹਦਾ ਨਾਂ ਰੱਬ ਪਾ ਦਿੱਤਾ ਗਿਆ ਸੀ।

ਭਾਗਾਂ ਨੂੰ ਕੀ ਪਤਾ ਕਿ ਉਹਦੇ ਪੁੱਤ ਦਾ ਨਾਂ ਰੱਬ ਪੈ ਚੁੱਕਾ ਹੈ। ਪਤਾ ਕਿੱਥੋਂ ਲੱਗਣਾ ਸੀ! ਪੁੱਤ ਨੇ ਦੱਸਿਆ ਈ ਨਹੀਂ ਸੀ। ਦੱਸਣਾ ਤਾਂ ਦੂਰ, ਉਹ ਤਾਂ ਸਗੋਂ ਇਸ ਨਾਂ ਨੂੰ ਮਾਂ ਕੋਲੋਂ ਲੁਕਾ ਲੁਕਾ ਕੇ ਰੱਖਦਾ ਸੀ - ਕੀ ਪਤਾ ਵਹਿਮਣ ਔਰਤ, ਇਹਦੇ ਵਿਚੋਂ ਵੀ ਕੋਈ ਵਹਿਮ ਲੈ ਕੇ ਬੈਠ ਜਾਏ।

ਘਰੋਂ ਵੀ ਭਾਗਾਂ ਘੱਟ ਵੱਧ ਹੀ ਨਿਕਲਦੀ ਸੀ। ਵਰ੍ਹਿਆਂ ਦੀਆਂ ਥੁੜ੍ਹਾਂ ਅਤੇ ਝੋਰਿਆਂ ਦਾ ਮਾਰਿਆ ਸਰੀਰ ਤਾਂ ਪਹਿਲਾਂ ਤੋਂ ਹੀ ਲਿੱਸਾ ਸੀ, ਹੁਣ ਈਸ਼ਰ ਸਿੰਘ ਦੀ ਮੌਤ ਨੇ ਹੋਰ ਵੀ ਭੰਨ ਸੁੱਟਿਆ ਸੀ। ਨਿਗ੍ਹਾ ਵੀ ਕਮਜ਼ੋਰ ਸੀ ਅਤੇ ਸੁਣਦਾ ਵੀ ਉੱਚਾ ਸੀ। ਔਖਾ ਹੀ ਸੀ ਇਹੋ ਜਿਹਾ ਸਰੀਰ ਲੈ ਕੇ ਗਲੀਆਂ ਬਾਜ਼ਾਰਾਂ ਵਿਚ ਤੁਰੇ ਫਿਰਨਾ।

ਪਰ ਇਕ ਢੂੰਘੀ ਸ਼ਾਮ ਤਕ ਜਦ ਉਹਦਾ ਪੁੱਤ ਘਰ ਨਾ ਪਰਤਿਆ ਤਾਂ ਹੌਲੀ ਸਹਿਜੇ ਤੁਰਦੀ ਭਾਗਾਂ, ਗਰਾਊਂਡ ਵੱਲ ਆ ਨਿਕਲੀ ਸੀ। ਬਾਹਰਲੀ ਵਾੜ ਕੋਲ ਖੜ੍ਹੇ ਹੋਕੇ, ਮੱਥੇ ਉਤੇ ਧਰੇ ਹੱਥ ਦੀ ਓਟ ਬਣਾ ਕੇ, ਅੱਖਾਂ ਸੁੰਗੇੜਦੀ, ਉਹ ਡਾਢੀ ਔਖ ਨਾਲ, ਦੌੜੇ ਫਿਰਦੇ ਬੱਚਿਆਂ ਵਿਚੋਂ ਆਪਣੇ ਪੁੱਤ ਨੂੰ ਲੱਭਣ ਦੀ ਕੋਸ਼ਿਸ਼ ਕਰਨ ਲੱਗੀ। ਪਰ ਨੱਠ-ਭੱਜ ਰਹੇ ਬੱਚਿਆਂ ਵਿਚ ਉਹਨੂੰ ਆਪਣਾ ਪੁੱਤ ਕਿਧਰੇ ਨਾ ਲੱਭਾ। ਰੌਲੇ-ਗੌਲੇ ਅਤੇ ਚੀਕ-ਚਿਹਾੜੇ ਵਿਚਕਾਰ, ਦੋ ਤਿੰਨ ਵਾਰੀ ਇਕ ਲਫ਼ਜ਼ ਰੱਬ ਉਹਦੇ ਕੰਨੀਂ ਪਿਆ-ਉਹਨੂੰ ਇਹ ਵੀ ਜਾਪਿਆ ਜਿਵੇਂ ਇਹ ਲਫ਼ਜ਼ ਉਹਦੇ ਪੁੱਤ ਵਾਸਤੇ ਵਰਤਿਆ ਜਾ ਰਿਹਾ ਹੋਵੇ। ਉਹਦਾ ਮਨ ਤੌਖਲੇ ਨਾਲ ਭਰ ਉਠਿਆ। ਕੀ ਮਤਲਬ ਹੋ ਸਕਦਾ ਸੀ ਇਸ ਗੱਲ ਦਾ!

ਤਦੇ ਉਹਦੇ ਪੁੱਤ ਨੇ ਇਕ ਹੱਥ ਢਾਕ ਅਤੇ ਇਕ ਮੱਥੇ ਉਤੇ ਧਰੀ, ਉਹਨੂੰ ਖੜ੍ਹੀ ਨੂੰ ਵੇਖ ਲਿਆ। ਸ਼ਾਮ ਦੇ ਘੁਸਮੁਸੇ ਵਿਚ, ਉਹ ਸੁੱਕੀ ਲੱਕੜ ਜਿਹੀ ਔਰਤ ਇੰਝ ਖੜ੍ਹੀ, ਉਹਨੂੰ ਡਰਾਉਣੀ



ਜਿਹੀ ਲੱਗੀ। ਉਹ ਭੱਜਦਾ ਭੱਜਦਾ ਉਹਦੇ ਵੱਲ ਆਇਆ, "ਮੰਮੀ ਤੂੰ ਘਰ ਨੂੰ ਜਾ, ਮੈਂ ਆਪੇ ਆ ਜਾਊਂਗਾ, ਅੱਜ ਸਾਡਾ ਫਾਈਨਲ ਮੈਚ ਏ।"

ਏਨਾ ਕਹਿ ਕੇ ਉਹ ਕਾਹਲੀ ਨਾਲ ਫਿਰ ਭੱਜ ਗਿਆ।

ਘਰ ਪਹੁੰਚ ਕੇ ਅਤੇ ਕੰਮ ਧੰਦੇ ਵਿਚ ਰੁੱਝਕੇ, ਭਾਗਾਂ ਨੂੰ ਲੱਗਾ, ਤੌਖਲੇ ਵਾਲੀ ਗੱਲ ਨੂੰ ਉਹ ਭੁੱਲ ਗਈ ਏ ਪਰ ਰਾਤੀਂ ਘਰ ਆ ਕੇ ਜਦੋਂ ਉਹਦਾ ਪੁੱਤ ਰੋਟੀ ਖਾ ਚੁੱਕਾ ਤਾਂ ਉਹ ਅਚਾਨਕ ਬੋਲ ਪਈ, "ਇਨ੍ਹਾਂ ਮੁੰਡਿਆਂ ਨੇ ਰੱਬ-ਰੱਬ ਕਿਹਦੀ ਛੇੜ ਪਾਈ ਹੋਈ ਏ?"

"ਰੱਬ-ਰੱਬ? ਮਾਈ ਤੇਰੇ ਤਾਂ ਐਵੇਂ ਕੰਨ ਵੱਜਦੇ ਨੇ। ਇਕ ਮੁੰਡੇ ਦਾ ਨਾ ਬੱਬੀ ਏ - ਉਹਨੂੰ ਈ ਸਾਰੇ ਬੱਬ-ਬੱਬ ਕਹਿੰਦੇ ਰਹਿੰਦੇ ਨੇ- ਤੂੰ ਘਰੇ ਸਾਰਾ ਦਿਨ ਰੱਬ-ਰੱਬ ਕਰਦੀ ਰਹਿੰਦੀ ਏਂ - ਤੈਨੂੰ ਬਾਹਰ ਵੀ ਰੱਬ ਈ ਸੁਣਾਈ ਦਿੰਦਾ।"

ਭਾਗਾਂ ਆਪਣੇ ਮੂਰਖਪੁਣੇ ਉਤੇ ਹੱਸ ਪਈ। ਉਹਦਾ ਪੁੱਤ ਰੱਬ ਵੀ ਹੱਸ ਪਿਆ।

ਉਹ ਨਹੀਂ ਸੀ ਜਾਣਦਾ ਕਿੰਨਾ ਚਿਰ ਹੋਰ ਉਹ ਆਪਣੇ ਨਾਲ ਜੁੜ ਚੁੱਕੇ ਇਸ ਨਾਂ ਨੂੰ ਮਾਈ ਕੋਲੋਂ ਲੁਕਾ ਸਕੇਗਾ। ਪਰ ਉਹਨੂੰ ਏਨਾ ਜ਼ਰੂਰ ਪਤਾ ਸੀ ਕਿ ਜਿਸ ਦਿਨ ਮਾਈ ਨੂੰ ਇਸ ਗੱਲ ਦਾ ਪਤਾ ਲੱਗਾ ਉਹ ਦਿਨ ਮਾਈ ਵਾਸਤੇ ਸਭ ਤੋਂ ਵੱਧ ਬਦਨਸੀਬੀ ਵਾਲਾ ਦਿਨ ਹੋਣਾ ਏ।

ਰਾਤ ਨੂੰ ਜਦੋਂ ਭਾਗਾਂ ਸੌਣ ਵਾਸਤੇ ਲੇਟਦੀ ਤਾਂ ਲੱਤਾਂ ਸਿੱਧੀਆਂ ਕਰਦਿਆਂ, ਕਰਾਹੁੰਦਿਆਂ, ਆਪ ਮੁਹਾਰੇ ਉਹਦੇ ਮੂੰਹੋਂ ਨਿਕਲਦਾ, "ਹਾਏ ਮਰ ਗਈ-ਬਹੁੜੀਂ ਵੇ ਰੱਬਾ-ਓ ਮੇਰਿਆ ਰੱਬਾ..."

ਉਹਦਾ ਪੁੱਤ ਆਪਣੀ ਥਾਂ ਪਿਆ ਬੇਚੈਨ ਹੋ ਉਠਦਾ। ਜਾਣਦਿਆਂ ਹੋਇਆਂ ਵੀ ਕਿ ਇਹ ਸੱਚ ਨਹੀਂ ਸੀ, ਉਹਨੂੰ ਜਾਪਦਾ ਜਿਵੇਂ ਮਾਈ ਉਹਨੂੰ ਹੀ ਪੁਕਾਰ ਰਹੀ ਸੀ - ਉਹਨੂੰ ਹੀ ਬਹੁੜਨ ਵਾਸਤੇ ਸੱਦ ਰਹੀ ਸੀ। ਉਹ ਉਠਦਾ ਅਤੇ ਮਾਈ ਦੀ ਪੈਂਦ ਵੱਲ ਜਾ ਬੈਠਦਾ।

"ਕੀ ਹੁੰਦਾ ਈ ਮਾਈ?"

"ਲੱਤਾਂ ਲੱਕੜ ਹੋ ਗਈਆਂ ਵੇ ਪੁੱਤਾ - ਸਿੱਧੀਆਂ ਨਹੀਂ ਹੁੰਦੀਆਂ - ਚੀਸਾਂ ਪੈਂਦੀਆਂ - ਬੜੀ ਜਾਨ ਔਖੀ ਐ ਮੇਰੀ ਵੇ ਪੁੱਤ - ਹਾਏ ਓ ਮੇਰਿਆ ਰੱਬਾ - ਕਿਤੇ ਨੇੜੇ ਹੋ ਕੇ ਸੁਣ ਵੇ - ਮੇਰੇ ਰੱਬਾ..."

ਪੋਲੇ ਪੋਲੇ ਹੱਥੀਂ ਉਹ ਮਾਈ ਦੀਆਂ ਲੱਤਾਂ ਘੁੱਟਣ ਲਗਦਾ।

"ਨਾ ਵੇ ਪੁੱਤ ਨਾ - ਤੂੰ ਵੀ ਥੱਕਿਆ ਹੋਏਂਗਾ।"

"ਮੈਂ ਕਿੱਥੋਂ ਥਕ ਗਿਆ ਮਾਈ? ਤੇਰੇ ਵਰਗਾ ਸੁੱਕਾ ਜਿਹਾ ਥੋੜ੍ਹਾ ਆਂ? ਮੈਂ ਤੇ ਤਗੜਾ ਆਂ - ਬਦਾਮ ਖਾਧੇ ਹੋਏ ਆ..." ਉਹ ਹੱਸਦਾ, ਉਹਦੀ ਮਾਈ ਵੀ ਹੱਸ ਪੈਂਦੀ।

ਮਾਂ-ਪੁੱਤ ਦੋਹਾਂ ਨੂੰ ਜਾਪਦਾ ਜਿਵੇਂ ਇਕ ਟੁੱਟੀ ਜਿਹੀ ਬੇੜੀ ਵਿਚ ਸਵਾਰ, ਸ਼ੂਕਦੇ ਕਾਲੇ ਦਰਿਆ ਵਿਚ ਇਕ ਦੂਸਰੇ ਦੇ ਆਸਰੇ ਉਹ ਵਹਿੰਦੇ ਚਲੇ ਜਾ ਰਹੇ ਹੋਣ, ਏਸੇ ਆਸ ਵਿਚ ਕਿ ਬੇੜੀ ਨੇ ਕਦੀ ਕਿਸੇ ਬੰਨੇ ਜਾ ਲੱਗਣਾ ਏ। ਉਹਦੇ ਲੱਤਾਂ ਘੁੱਟਦਿਆਂ ਘੁੱਟਦਿਆਂ, ਛੇਤੀ ਹੀ ਮਾਂ ਸੌਂ ਜਾਂਦੀ। ਉਹ ਵਾਪਸ ਆਪਣੀ ਨੁੱਕਰੇ ਆ ਜਾਂਦਾ। ਉਸ ਵੇਲੇ ਉਹ ਸਹੁੰ ਚੁੱਕਦਾ ਕਿ ਅੱਗੇ ਤੋਂ ਉਨ੍ਹਾਂ ਮੁੰਡਿਆਂ ਵੱਲ ਜਾਏਗਾ ਹੀ ਨਹੀਂ - ਨਾ ਉਹ ਜਾਏ ਤੇ ਨਾ ਉਹ ਉਹਨੂੰ ਕ-ਨਾਂਵਾਂ ਨਾਲ ਸੱਦਣ।

ਪਰ ਅਗਲੇ ਦਿਨ ਆਪਣੇ ਭੀੜੇ ਜਿਹੇ ਕਮਰੇ ਵਿਚ ਜਦ ਜੀਅ ਘਬਰਾਉਣ ਲਗਦਾ ਤਾਂ ਕੋਈ ਖਿੱਚ ਫਿਰ ਉਸ ਨੂੰ ਗਰਾਊਂਡ ਵੱਲ ਲੈ ਤੁਰਦੀ।

ਇਕ ਖ਼ਿਆਲ ਜਿਹੜਾ ਬਾਰ ਬਾਰ ਉਹਨੂੰ ਆਉਣ ਲੱਗ ਗਿਆ ਸੀ, ਇਹ ਸੀ ਕਿ ਉਹ ਕੁਝ ਅਜਿਹਾ ਕਰੇ ਕਿ ਸਾਰੇ ਚੌਂਕ ਜਾਣ, ਪ੍ਰਭਾਵਤ ਹੋ ਜਾਣ, ਉਹਦੇ ਉਤੇ ਮਾਣ ਕਰਨ ਅਤੇ ਆਪਣੇ ਨਾਲ ਰਲਾ ਲੈਣ। ਜਿਹੜਾ ਹੱਲ ਉਸਨੂੰ ਨਜ਼ਰ ਆਇਆ ਉਹ ਇਹ ਨਜ਼ਰ ਆਇਆ ਕਿ

ਖ਼ੂਬ ਮਿਹਨਤ ਕੀਤੀ ਜਾਵੇ ਅਤੇ ਕਲਾਸ ਵਿਚੋਂ ਫ਼ਸਟ ਆਇਆ ਜਾਵੇ।

ਪੜ੍ਹਦਾ ਤਾਂ ਪਹਿਲਾਂ ਵੀ ਉਹ ਬਹੁਤ ਸੀ ਪਰ ਇਸ ਵਾਰੀ ਤਾਂ ਉਹ ਜੁਟ ਹੀ ਗਿਆ ਅਤੇ ਕਲਾਸ ਵਿਚੋਂ ਫ਼ਸਟ ਆ ਵੀ ਗਿਆ। ਪਰ ਜਦ ਉਸ ਨੇ ਆਪਣਾ ਕਾਰਡ ਲਿਆ ਕੇ ਮੁੰਡਿਆਂ ਨੂੰ ਵਿਖਾਇਆ ਤਾਂ ਉਹ ਫਿਰ ਇਕ ਦੂਸਰੇ ਨਾਲ ਨਜ਼ਰਾਂ ਮਿਲਾਕੇ ਹੱਸ ਪਏ। ਚਿਤਵਨ ਨੇ ਤਾਂ ਕਹਿ ਹੀ ਦਿੱਤਾ, "ਇਹਦੇ ਵਿਚ ਕਿਹੜੀ ਵੱਡੀ ਗੱਲ ਏ? ਤੇਰੇ ਸਕੂਲ ਵਿਚ ਫ਼ਸਟ ਆਉਣਾ ਤਾਂ ਸਾਡੇ ਸਕੂਲਾਂ ਵਿਚ ਸੋਲਵੇਂ-ਸਤਾਰਵੇਂ ਨੰਬਰ ਉਤੇ ਆਉਣ ਦੇ ਬਰਾਬਰ ਏ। ਤੇਰੇ ਸਕੂਲ ਦੀਆਂ ਟੀਚਰਾਂ ਨਾਲੋਂ ਤਾਂ ਸਾਡੇ ਸਕੂਲਾਂ ਦੀਆਂ ਆਯਾ ਵੀ ਵਧੀਆ ਨੇ।"

ਉੱਤੇ-ਥੱਲੇ ਹੋ ਰਿਹਾ ਰੱਬ ਦਾ ਦਿਲ ਥੱਲੇ ਦਾ ਥੱਲੇ ਹੀ ਬੈਠ ਗਿਆ।

ਅੰਗਰੇਜ਼ੀ ਸਕੂਲਾਂ ਅਤੇ ਅੰਗਰੇਜ਼ੀ ਸਕੂਲਾਂ ਵਿਚ ਵੀ ਏਨਾ ਫ਼ਰਕ !!!

ਫਿਰ ਉਹ ਕਰੇ ਤਾਂ ਕੀ ਕਰੇ? ਹੋਰ ਕਿਹੜਾ ਹੱਲ ਸੀ?

ਉੱਠਦਿਆਂ ਬੈਠਦਿਆਂ ਉਹ ਫਿਰ ਕੋਈ ਦੂਸਰਾ ਹੱਲ ਲੱਭਣ ਲੱਗਾ। ਹਰ ਵੇਲੇ ਮਨ ਔਖਾ ਰਹਿੰਦਾ - ਜਾਪਦਾ ਜਿਵੇਂ ਉਹਦਾ ਅੱਧਾ ਧੜ ਹੇਠਾਂ ਜ਼ਮੀਨ ਵਿਚ ਧਸਿਆ ਹੋਏ ਅਤੇ ਉਹ ਅੱਧਾ ਅਧੂਰਾ ਹੀ ਦੂਸਰਿਆਂ ਦੇ ਵਿਚਕਾਰ ਵਿਚਰ ਰਿਹਾ ਹੋਏ - ਊਨਾ ਅਤੇ ਨਿਗੂਣਾ।

ਸਾਵਾਂ ਹੋਣ ਦਾ ਹੱਲ ਫਿਰ ਇਕ ਦਿਨ ਅਚਾਨਕ ਉਹਨੂੰ ਸੁੱਝ ਗਿਆ। ਰੇਡੀਓ ਵਿਚ ਉਹਨੇ ਉਨ੍ਹਾਂ ਬੱਚਿਆਂ ਦੇ ਨਾਂ ਅਨਾਊਂਸ ਹੁੰਦੇ ਸੁਣੇ ਜਿਨ੍ਹਾਂ ਨੂੰ ਛੱਬੀ ਜਨਵਰੀ ਵਾਲੇ ਦਿਨ ਬਹਾਦਰੀ ਦੇ ਪੁਰਸਕਾਰ ਦਿੱਤੇ ਜਾਣੇ ਸਨ। ਕੁਝ ਦਿਨਾਂ ਬਾਅਦ ਉਹਨੇ ਸਤੀਸ਼ ਚੰਦਰ ਦੇ ਬਾਹਰਲੇ ਕਮਰੇ ਵਿਚ ਰੱਖੇ ਟੀ.ਵੀ. ਉਤੇ ਉਨ੍ਹਾਂ ਬਹਾਦਰ ਬੱਚਿਆਂ ਨੂੰ ਰਾਜਧਾਨੀ ਵਿਚ ਹਾਥੀ ਦੀ ਸਵਾਰੀ ਕਰਦੇ ਵੀ ਵੇਖਿਆ। ਬੱਸ ਫਿਰ ਕੀ ਸੀ - ਲੱਭ ਗਿਆ ਹੱਲ। ਰਾਜਧਾਨੀ ਵਿਚ ਹਾਥੀ ਦੀ ਸਵਾਰੀ ਕਰਕੇ ਅਤੇ ਰਾਸ਼ਟਰਪਤੀ ਦੇ ਹੱਥੋਂ ਮੈਡਲ ਲੈ ਕੇ ਮੁੜੇਗਾ ਤਾਂ ਬਣ ਗਿਆ ਨਾ ਆਪੇ ਸਾਰੇ ਸ਼ਹਿਰ ਦਾ ਹੀਰੋ!

ਸਵਾਲ ਇਹ ਸੀ ਕਿ ਬਹਾਦਰੀ ਦਿਖਾਈ ਕਿੱਥੇ ਜਾਏ? ਸਕੂਲੋਂ ਮੁੜਦਿਆਂ ਕਿੰਨਾ ਕਿੰਨਾ ਚਿਰ ਸੜਕ ਦੇ ਕਿਨਾਰੇ ਖੜ੍ਹਾ ਰਹਿੰਦਾ ਕਿ ਹੁਣੇ ਕੋਈ ਅੰਨ੍ਹਾਂ ਸੜਕ ਪਾਰ ਕਰਦਿਆਂ ਬੱਸ ਜਾਂ ਟਰੱਕ ਹੇਠਾਂ ਆਉਣ ਲੱਗੇਗਾ ਅਤੇ ਉਹ ਭੱਜ ਕੇ ਉਸ ਨੂੰ ਜਾ ਬਚਾਏਗਾ।

ਰਾਤ ਨੂੰ ਸੌਣ ਲੱਗਿਆਂ ਕਿੰਨਾ ਕਿੰਨਾ ਚਿਰ ਉਡੀਕਦਾ, ਜਾਗਦਾ ਹੋਇਆ ਲੇਟਿਆ ਰਹਿੰਦਾ ਕਿ ਕੋਠੀ ਵਿਚ ਵੜ ਆਏ ਚੋਰ ਦੀ ਬਿੜਕ ਸੁਣੇਗੀ ਅਤੇ ਉਹ ਹੱਥ ਵਿਚ ਚਾਕੂ ਫੜਕੇ, ਛਾਲ ਮਾਰਕੇ, ਉਹਦੇ ਉਤੇ ਟੁੱਟ ਪਏਗਾ, ਨਾਲ ਹੀ ਰੌਲਾ ਪਾ ਦਏਗਾ।

ਸੜਕ ਉਤੇ ਤੁਰਦਿਆਂ ਗ਼ੌਰ ਨਾਲ ਇਧਰ ਉਧਰ ਵੇਖਦਾ ਰਹਿੰਦਾ ਕਿ ਕਿਸੇ ਆਤੰਕਵਾਦੀ ਨੂੰ ਬੰਬ ਰਖਦਿਆਂ ਵੇਖ ਲਵੇਗਾ ਤਾਂ ਭੱਜ ਕੇ ਪੁਲਿਸ ਚੌਕੀ ਜਾ ਇਤਲਾਹ ਦਏਗਾ। ਕਿੰਨੇ ਲੋਕਾਂ ਦੀ ਜਾਨ ਬਚ ਜਾਵੇਗੀ। ਅਗਲੇ ਦਿਨ ਸਾਰੀਆਂ ਅਖ਼ਬਾਰਾਂ ਉਹਦੇ ਕਾਰਨਾਮੇ ਨਾਲ ਭਰ ਜਾਣਗੀਆਂ।

ਇਹੀ ਦਿਨ ਸਨ ਜਦੋਂ ਗਰੁੜ ਉਤੇ ਸਵਾਰ ਹੋ ਕੇ ਉੱਡਣ ਦਾ ਉਹਨੂੰ ਸੁਪਨਾ ਆਇਆ - ਉਹ ਜ਼ਰੂਰ ਕੁਝ ਕਰ ਗੁਜ਼ਰਨ ਵਾਲਾ ਸੀ - ਪਰ ਇਹ ਮਾਈ ਕਿਉਂ ਏਨਾ ਡਰਦੀ ਰਹਿੰਦੀ ਸੀ? ਐਵੇਂ ਰੰਗ ਵਿਚ ਭੰਗ ਪਾਉਂਦੀ ਸੀ।

ਗਰਾਊਂਡ ਵਿਚ ਖੇਡ ਮੁੱਕਣ ਤੋਂ ਬਾਅਦ ਮੁੰਡੇ ਕੋਠੀਆਂ ਵੱਲ ਪਰਤਦੇ ਤਾਂ ਹੁਣ ਉਹ ਉਨ੍ਹਾਂ ਦੇ ਮਗਰ ਮਗਰ ਨਾ ਜਾਂਦਾ - ਪਰੇ ਨਹਿਰ ਵੱਲ ਨਿਕਲ ਤੁਰਦਾ।

ਕੋਠੀਆਂ ਵਿਚੋਂ ਨਿਕਲਕੇ, ਬਹੁਤ ਸਾਰੇ ਲੋਕ ਉਸ ਵੇਲੇ ਸੈਰ ਕਰਨ ਵਾਸਤੇ ਆ ਜਾ ਰਹੇ



ਹੁੰਦੇ। ਕਈਆਂ ਨੂੰ ਅਕਸਰ ਵੇਖਣ ਕਰਕੇ ਉਹ ਪਛਾਨਣ ਵੀ ਲੱਗ ਗਿਆ ਹੋਇਆ ਸੀ। ਚਿਤਵਨ ਦੀ ਮੰਮੀ ਵੀ ਆਪਣੀਆਂ ਦੋ ਸਹੇਲੀਆਂ ਨਾਲ ਸੈਰ ਕਰਦੀ ਅਕਸਰ ਉਹਨੂੰ ਦਿਸਿਆ ਕਰਦੀ ਸੀ। ਇਕ ਦਿਨ ਉਹ ਸਾਹਮਣਿਓਂ ਆਉਂਦੀ ਦਿਸੀ ਸੀ ਤਾਂ ਇਹਦੇ ਮੂੰਹੋਂ ਆਪ ਮੁਹਾਰੇ ਨਿਕਲ ਗਿਆ ਸੀ। "ਗੁੱਡ ਮਾਰਨਿੰਗ ਆਂਟੀ..." ਚਿਤਵਨ ਦੀ ਮੰਮੀ ਨੂੰ ਕਿੱਥੋਂ ਪਛਾਣ ਆਉਣੀ ਸੀ ਕਿ ਉਹ ਕੌਣ ਏ! ਬਿਨਾਂ ਮੁਸਕਰਾਏ, ਬੁਲ੍ਹਾਂ ਦੀ ਹਲਕੀ ਜਿਹੀ ਹਰਕਤ ਨਾਲ, ਜਵਾਬ ਬੁਦਬੁਦਾਕੇ ਉਹਨੇ ਝਟਕੇ ਨਾਲ ਨਜ਼ਰ ਫੇਰੀ ਅਤੇ ਛੇਤੀ ਨਾਲ ਆਪਣੀਆਂ ਸਹੇਲੀਆਂ ਨਾਲ ਗੱਲੀਂ ਰੁੱਝ ਗਈ ਸੀ। ਅਗਲੀ ਵਾਰੀ ਉਹਨੂੰ ਦੂਰੋਂ ਹੀ ਵੇਖ ਕੇ, ਉਹਨੇ ਫਿਰ ਝਟਕੇ ਨਾਲ ਮੂੰਹ ਫੇਰਿਆ ਸੀ ਅਤੇ ਆਪਣੀ ਸਹੇਲੀ ਦੀ ਗੱਲ ਸੁਣਨ ਵਿਚ ਰੁੱਝ ਗਈ ਸੀ, ਇਕ ਅਣਚਾਹੀ, ਬੇਲੋੜੀ, ਬੇਥਵ੍ਹੀ ਜਿਹੀ 'ਗੁੱਡ ਈਵਨਿੰਗ' ਤੋਂ ਬਚਣ ਵਾਸਤੇ। ਉਸ ਦਿਨ ਤੋਂ ਬਾਅਦ ਉਹ ਚੁੱਪ ਕਰਕੇ, ਉਹਦੇ ਕੋਲੋਂ ਦੀ ਲੰਘ ਜਾਂਦਾ ਸੀ।

ਨਹਿਰ ਵਾਲੇ ਪਾਸੇ ਆਉਂਦੇ ਜਾਂਦਿਆਂ ਕਦੀ ਕਦੀ ਉਹਦਾ ਮਨ ਚਾਹੁੰਦਾ ਕਿ ਜੇ ਟਿਊਸ਼ਨ ਵਾਲੀ ਕੁੜੀ ਕਿਸੇ ਨਾ ਕਿਸੇ ਤਰ੍ਹਾਂ ਉਸ ਪਾਸੇ ਆ ਨਿਕਲੇ। ਪਰ ਉਸ ਉਮਰ ਦੀਆਂ ਕੁੜੀਆਂ ਇਸ ਪਾਸੇ ਇਕੱਲੀਆਂ ਨਹੀਂ ਸਨ ਆਉਂਦੀਆਂ।

ਉਂਝ ਉਸ ਕੁੜੀ ਨੂੰ ਗਰਾਊਂਡ ਲਾਗਲੀ ਸੜਕ ਉਤੇ ਤਾਂ ਬਾਅਦ ਵਿਚ ਵੀ ਉਹਨੇ ਤਿੰਨ-ਚਾਰ ਵਾਰੀ ਵੇਖਿਆ ਸੀ। ਪਰ ਹਰ ਵਾਰ ਉਹ ਨਜ਼ਰਾਂ ਝੁਕਾ ਕੇ , ਆਸੇ ਪਾਸੇ ਤੋਂ ਬੇਖ਼ਬਰ, ਆਪਣੇ ਆਪ ਵਿਚ ਡੁੱਬੀ ਡੁੱਬੀ ਜਿਹੀ ਕੋਲੋਂ ਦੀ ਲੰਘ ਗਈ ਸੀ। ਉਹ ਕਦੀ ਨਹੀਂ ਸੀ ਜਾਣ ਸਕਿਆ ਕਿ ਜੇ ਉਹ ਉਹਦੇ ਵੱਲ ਵੇਖਦੀ ਤਾਂ ਕੀ ਪਛਾਣ ਲੈਂਦੀ ਕਿ ਇਹ ਉਹੀ ਜਣਾ ਹੈ ਜਿਸ ਨੇ ਕਦੀ ਉਹਦੀਆਂ ਡਿੱਗੀਆਂ ਕਿਤਾਬਾਂ ਫੜਾਈਆਂ ਸਨ।

ਨਹਿਰ ਉਤੇ ਪਹੁੰਚ ਕੇ, ਉਹ ਅਕਸਰ ਪੁਲੀ ਉਤੇ ਲੱਤਾਂ ਲਮਕਾ ਕੇ ਬੈਠ ਜਾਂਦਾ। ਵਗਦੇ ਪਾਣੀ ਦੀ ਕਲਕਲ ਅਤੇ ਪਰਲੇ ਪਾਸਿਓਂ ਨਾਖਾਂ ਦੇ ਬਾਗ ਵਿਚੋਂ ਆ ਰਹੀ ਪੰਛੀਆਂ ਦੀ ਆਵਾਜ਼ ਸੁਣਦਿਆਂ ਉਹ ਕਿਸੇ ਦੂਸਰੀ ਹੀ ਦੁਨੀਆਂ ਨਾਲ ਜਾ ਜੁੜਦਾ।

ਈਸ਼ਰ ਸਿੰਘ ਦੇ ਜਿਊਂਦਿਆਂ, ਤਿੰਨ-ਚਾਰ ਵਾਰੀ ਉਹ ਆਪਣੇ ਪਿੰਡ ਗਿਆ ਸੀ। ਉਨ੍ਹਾਂ ਦੇ ਨਿੱਕੇ ਜਿਹੇ ਘਰ ਵਿਚ ਹੁਣ ਕੋਈ ਨਹੀਂ ਸੀ ਰਹਿੰਦਾ। ਉਹੀ ਜਾ ਕੇ ਦਰਵਾਜ਼ੇ ਖੋਲ੍ਹਿਆ ਕਰਦੇ ਸਨ। ਨਹਿਰ ਤਾਂ ਉਥੇ ਕੋਈ ਨਹੀਂ ਸੀ ਪਰ ਵੱਡੇ ਸੂਏ ਦੇ ਕਿਨਾਰੇ ਤੁਰਦਿਆਂ ਅਤੇ ਅੰਬਾਂ ਦੇ ਬਾਗ਼ ਵਿਚੋਂ ਆ ਰਹੀ ਕੂ-ਕੂ ਦੀ ਆਵਾਜ਼ ਸੁਣਦਿਆਂ ਉਦੋਂ ਵੀ ਦੂਸਰੀ ਦੁਨੀਆਂ ਨਾਲ ਜੁੜ ਜਾਣ ਦਾ ਅਹਿਸਾਸ ਹੋਇਆ ਕਰਦਾ ਸੀ। ਉਥੇ ਹੀ ਪਹਿਲੀ ਵਾਰੀ ਉਹਨੇ ਗਰੁੜ ਵੇਖਿਆ ਸੀ। ਗਰੁੜ ਨੂੰ ਵੇਖਕੇ ਤਾਈ ਗੰਗੋ ਦੀ ਗੱਲ ਚੇਤੇ ਆਈ ਸੀ ਕਿ ਜੇਕਰ ਬੈਠੇ ਹੋਏ ਗਰੁੜ ਦੇ ਗਿਰਦ ਸੱਤ ਫੇਰੇ ਕੱਢਕੇ ਕੋਈ ਮੁਰਾਦ ਮੰਗੀ ਜਾਏ ਤਾਂ ਜ਼ਰੂਰ ਪੂਰੀ ਹੁੰਦੀ ਏ।

ਗਰੁੜ ਬੈਠਾ ਵੇਖਿਆ ਤਾਂ ਉਹ ਫੇਰੇ ਕੱਢਣ ਲਈ ਭੱਜ ਪਿਆ ਸੀ। ਫੇਰਾ ਲੈਂਦੇ ਲੈਂਦਿਆਂ ਮੂੰਹ ਵਿਚ ਹੀ ਬੁਦਬੁਦਾਇਆ ਕਿ ਉਹਦਾ ਪਿਤਾ ਈਸ਼ਰ ਸਿੰਘ ਕਾਰਖਾਨੇ ਦੇ ਚੌਕੀਦਾਰ ਤੋਂ ਕਾਰਖਾਨੇ ਦਾ ਮਾਲਕ ਬਣ ਜਾਏ। ਅਜੇ ਅੱਧਾ ਚੱਕਰ ਹੀ ਕੱਟਿਆ ਸੀ ਕਿ ਗਰੁੜ ਉੱਡ ਗਿਆ ਸੀ।

ਉਫ਼! ਕਿੰਨੀ ਔਖੀ ਸੀ ਇਹ ਮੁਰਾਦ ਪੁਗਾਉਣੀ!

ਹੁਣ ਜਿਸ ਦਿਨ ਤੋਂ ਗਰੁੜ ਦਾ ਸੁਪਨਾ ਆਇਆ ਸੀ, ਉਹ ਉਥੇ ਨਹਿਰ ਕੰਢੇ ਵੀ ਗਰੁੜ ਲੱਭਦਾ ਰਹਿੰਦਾ ਸੀ।

ਉਸ ਦਿਨ ਸ਼ਾਮ ਨੂੰ ਘਰੋਂ ਤੁਰਨ ਲੱਗਾ ਤਾਂ ਭਾਗਾਂ ਬੋਲ ਪਈ, "ਅੱਜ ਬਾਹਰ ਨੂੰ ਨਾ ਜਾ

ਵੇ ਪੁੱਤ-ਅੱਜ ਪਤਾ ਨਹੀਂ ਕਿਉਂ ਮੇਰਾ ਕਲੇਜਾ ਕੰਬਦਾ।"

"ਤੇਰਾ ਕਲੇਜਾ ਕੰਬਦਾ? ਦੁਪਹਿਰੇ ਤੇ ਕਹਿੰਦੀ ਸੈਂ ਢਿੱਡ ਦੁਖਦਾ - ਢਿੱਡ ਦੁਖਦਾ ਈ ਤ ਜਵੈਣ ਖਾ ਲੈ ਮੈਡਮ ਜੀ ਕੋਲੋਂ ਮੰਗਕੇ।" ਉਹ ਹੱਸਿਆ, ਪਰ ਉਹਦੇ ਮਖ਼ੌਲ ਉਤੇ, ਅੱਗੇ ਵਾਂਗੂ ਮਾਈ ਨਾ ਹੱਸੀ।

ਮਾਈ ਦੇ ਮੂੰਹ ਵੱਲ ਵੇਖਦਿਆਂ ਉਹ ਬੋਲਿਆ, "ਫ਼ਿਕਰ ਨਾ ਕਰੀਂ, ਅੱਜ ਮੈਂ ਜ਼ਰਾ ਛੇਤੀ ਆ ਜਾਊਂ।"

ਗਰਾਊਂਡ ਵਿਚ ਖੇਡ ਮੁੱਕਣ ਉਤੇ ਉਹ ਫਿਰ ਨਹਿਰ ਵੱਲ ਤੁਰ ਪਿਆ। ਪੁਲੀ ਉਤੇ ਪਹੁੰਚ ਕੇ, ਹਮੇਸ਼ਾਂ ਵਾਂਗ ਲੱਤਾਂ ਲਮਕਾ ਕੇ ਬੈਠ ਗਿਆ। ਪਰੇ ਬਾਗ਼ ਵਿਚ ਪੰਛੀ ਚਹਿਚਹਾ ਰਹੇ ਸਨ ਅਤੇ ਉਹਦੇ ਪੈਰਾਂ ਹੇਠੋਂ ਪਾਣੀ ਕਲਕਲ ਕਰਦਾ ਵਹਿੰਦਾ ਤੁਰਿਆ ਜਾ ਰਿਹਾ ਸੀ। ਨਹਿਰ ਤੋਂ ਹਟਵੀਂ ਸੜਕ ਉਤੇ ਲੋਕੀਂ ਰੋਜ਼ ਵਾਂਗ ਸੈਰ ਕਰ ਰਹੇ ਸਨ। ਔਹ ਤਿੰਨ ਔਰਤਾਂ ਵਿਚੋਂ ਸ਼ਾਇਦ ਇਕ ਚਿਤਵਨ ਦੀ ਮੰਮੀ ਸੀ।

ਤਦੇ ਉਹਨੇ ਵੇਖਿਆ ਸਾਹਮਣੇ ਦੋ ਮੁੰਡੇ ਨਹਿਰ ਦੇ ਕਿਨਾਰੇ ਕਿਨਾਰੇ ਗੱਲਾਂ ਕਰਦੇ ਤੁਰੇ ਆ ਰਹੇ ਸਨ। ਸ਼ੱਕਲਾਂ ਉਸ ਨੂੰ ਪਛਾਣੀਆਂ ਜਿਹੀਆਂ ਲੱਗੀਆਂ। ਕੀ ਉਹਦੇ ਸਕੂਲ ਦੇ ਮੁੰਡੇ ਸਨ? ਪਰ ਇਧਰ ਕਿਧਰ ਆ ਨਿਕਲੇ? ਉਹਦੇ ਨਾਲੋਂ ਇਕ-ਦੋ ਜਮਾਤਾਂ ਤਾਂ ਛੋਟੇ ਹੋਣਗੇ। ਮੁੰਡੇ ਵੀ ਉਹਦੇ ਵੱਲ ਵੇਖਦੇ ਸੰਗਦੇ ਜਿਹੇ ਮੁਸਕਾਏ। 'ਜ਼ਰੂਰ ਉਹਨੂੰ ਪਛਾਣ ਗਏ ਹੋਣਗੇ!' 'ਪਛਾਨਣਗੇ ਕਿਉਂ ਨਹੀਂ?' ਉਹਨੇ ਸੋਚਿਆ, ਫ਼ਸਟ ਜੁ ਆਉਂਦਾ ਏ - ਮਸ਼ਹੂਰ ਵਿਦਿਆਰਥੀ!'

ਗੱਲਾਂ ਕਰਦਿਆਂ ਕਰਦਿਆਂ ਉਹ ਵੀ ਆ ਕੇ ਉਸ ਤੋਂ ਕੁਝ ਹਟਕੇ, ਪੁਲੀ ਉਤੇ ਬੈਠ ਗਏ। ਕਦੀ ਉਹ ਉਚੀ ਉਚੀ ਗਾਉਣ ਲਗਦੇ, ਕਦੀ ਗੱਲਾਂ ਕਰਨ ਲਗਦੇ। ਕਰਦਿਆਂ ਕਰਦਿਆਂ ਉਹ ਚਾਮਲ੍ਹ ਜਿਹੇ ਗਏ ਅਤੇ ਇਕ ਦੂਸਰੇ ਨੂੰ ਧੱਫੇ ਮਾਰ ਮਾਰ ਕੇ ਚਿੜਾਉਂਦੇ ਹੋਏ ਹੱਸਣ ਲੱਗੇ। ਚਾਮਲ੍ਹੇ ਹੋਏ ਇਕ ਜਣੇ ਨੇ ਦੂਜੇ ਨੂੰ ਧੱਕਾ ਦਿੱਤਾ ਤਾਂ ਉਹ ਹੇਠਾਂ ਨਹਿਰ ਵਿਚ ਜਾ ਡਿੱਗਾ। ਹੱਥ ਪੈਰ ਮਾਰਦਾ ਉਹ ਚੀਕਣ ਲੱਗਾ, "ਮੈਨੂੰ ਤੈਰਨਾ ਨਹੀਂ ਆਉਂਦਾ....ਮੈਨੂੰ ਤੈਰਨਾ ਨਹੀਂ ਆਉਂਦਾ....ਬਚਾਓ....ਬਚਾਓ...."

ਥੋੜਾ ਹੱਸਦਾ, ਥੋੜਾ ਹੈਰਾਨ ਹੁੰਦਾ, ਧੱਕਾ ਦੇਣ ਵਾਲਾ ਕੁਝ ਚਿਰ ਉਹਨੂੰ ਤੱਕਦਾ ਰਿਹਾ। ਉਹਦੀ ਜਾਚੇ ਤਾਂ ਡਿੱਗਣ ਵਾਲੇ ਨੂੰ ਤੈਰਨਾ ਆਉਂਦਾ ਸੀ। ਫਿਰ ਉਹ ਵੀ ਘਬਰਾ ਗਿਆ ਅਤੇ ਮਦਦ ਵਾਸਤੇ ਆਵਾਜ਼ਾਂ ਮਾਰਨ ਲੱਗਾ।

ਇਸੇ ਹਫ਼ੜਾ ਦਫ਼ੜੀ ਵਿਚ ਰੱਬ ਨੂੰ ਆਪਣਾ ਸੁਪਨਾ ਸਾਕਾਰ ਹੁੰਦਾ ਦਿਸਿਆ - ਉਹ ਉਚੇ ਸਾਰੇ ਪਲੇਟਫ਼ਾਰਮ ਉਤੇ ਖੜ੍ਹਾ ਏ - ਰਾਸ਼ਟਰਪਤੀ ਉਹਦੀ ਛਾਤੀ ਉਤੇ ਮੈਡਲ ਲਗਾ ਰਿਹਾ ਏ - ਲੋਕਾਂ ਦਾ ਹਜੂਮ ਤਾੜੀਆਂ ਵਜਾ ਰਿਹਾ ਏ - ਲਿਸ਼-ਲਿਸ਼ ਕਰਦੀਆਂ ਸਵਾਣੀਆਂ - ਦਗ਼-ਦਗ਼ ਕਰਦੇ ਮੁੰਡੇ-ਗੋਲ ਗੋਭਲੀਆਂ ਕੁੜੀਆਂ - ਸਭ ਤਾੜੀਆਂ ਵਜਾ ਰਹੇ।

ਇਹ ਸਾਰਾ ਕੁਝ ਉਸ ਨੇ ਸਤਾਰਾਂ ਸੈਕਿੰਡਾਂ ਵਿਚ ਸੋਚ ਮਾਰਿਆ ਅਤੇ ਫਿਰ ਬਗ਼ੈਰ ਹੋਰ ਕੁਝ ਸੋਚਿਆਂ ਪੁਲੀ ਤੋਂ ਹੇਠਾਂ ਛਾਲ ਮਾਰ ਦਿੱਤੀ। ਗੋਤੇ ਖਾ ਰਹੇ ਮੁੰਡੇ ਵੱਲ ਹੱਥ ਵਧਾਉਂਦਿਆਂ ਉਹਨੇ ਉਧਰ ਜਾਣ ਦੀ ਕੋਸ਼ਿਸ਼ ਕੀਤੀ ਪਰ ਮੁੰਡਾ ਪਾਣੀ ਵਿਚੋਂ ਸਿਰੀ ਕੱਢਕੇ ਹੱਸਿਆ, "ਉੱਲੂ ਬਣਾਇਆ - ਉੱਲੂ ਬਣਾਇਆ" ਅਤੇ ਛਪ-ਛਪ ਤੈਰਦਾ ਉਹ ਕਿਨਾਰੇ ਵੱਲ ਵਧ ਗਿਆ।

ਪੁਲੀ ਕੋਲ ਆ ਇਕੱਠੇ ਹੋਏ ਲੋਕੀਂ ਉਹਨੂੰ ਵੇਖਕੇ ਹੱਸਣ ਲੱਗੇ। ਤਦੇ ਉਨ੍ਹਾਂ ਦਾ ਧਿਆਨ ਸੱਚਮੁੱਚ ਗੋਤੇ ਖਾ ਰਹੇ ਰੱਬ ਵੱਲ ਗਿਆ ਤਾਂ ਚੀਕ ਉਠੇ - "ਡੁੱਬ ਗਿਆ - ਡੁੱਬ ਗਿਆ।" ਇਕ ਦੂਜੇ ਦਾ ਮੂੰਹ ਦੇਖਦੇ ਹੋਏ ਕੁਝ ਚਿਰ ਤਾਂ ਉਹ ਸਿਰਫ਼ 'ਡੁੱਬ ਗਿਆ - ਡੁੱਬ ਗਿਆ' ਦਾ ਰੌਲਾ ਹੀ



ਪਾਉਂਦੇ ਰਹੇ। ਅਖ਼ੀਰ ਇਕ ਜਣੇ ਨੇ ਕਮੀਜ਼ ਲਾਹੀ ਅਤੇ ਪਾਣੀ ਵਿਚ ਛਾਲ ਮਾਰ ਦਿੱਤੀ। ਉਹਨੂੰ ਵੇਖਕੇ ਇਕ ਦੋ ਜਣੇ ਹੋਰ ਵੀ ਕੁੱਦ ਪਏ ਅਤੇ ਰੱਬ ਨੂੰ ਲੱਭਣ ਲੱਗੇ। ਅਖ਼ੀਰ ਕੁਝ ਦੂਰੀ ਉਤੇ ਜਦ ਉਹ ਲੱਭਾ ਤਾਂ ਮੂਧਾ ਲਿਟਾ ਕੇ ਪੇਟ ਵਿਚੋਂ ਪਾਣੀ ਕੱਢਣ ਲੱਗੇ - ਪਰ ਉਹ ਤਾਂ ਮਰ ਚੁੱਕਾ ਸੀ।

ਸਾਹੋ ਸਾਹ ਹੋਏ ਨਿਆਣਿਆਂ ਨੂੰ ਆਪਣੇ ਵੱਲ ਭੱਜੇ ਆਉਂਦੇ ਵੇਖਿਆ ਤਾਂ ਭਾਗਾਂ ਦਾ ਦਿਲ ਕੰਬਿਆ ਅਤੇ ਮੱਥਾ ਠਣਕਿਆ। ਇਕ ਦੂਸਰੇ ਤੋਂ ਪਹਿਲਾਂ ਬੋਲਣ ਦੀ ਕਾਹਲ ਵਿਚ ਉਨ੍ਹਾਂ ਨੇ ਰੌਲਾ ਪਾਇਆ, "ਰੱਬ ਮਰ ਗਿਆ - ਰੱਬ ਮਰ ਗਿਆ।"

000

ਕੰਨੋਂ ਬੋਲੀ ਭਾਗਾਂ ਨੂੰ ਇਹ ਸਮਝਦਿਆਂ ਇਕ ਪਲ ਦੀ ਦੇਰ ਨਾ ਲੱਗੀ ਕਿ ਉਹ ਕਿਸ ਦਾ ਨਾਂ ਲੈ ਰਹੇ ਸਨ ਅਤੇ ਉਹਨੂੰ ਕੀ ਦੱਸ ਰਹੇ ਸਨ। ...ਸੁਣਦੇ ਸਾਰ ਉਹ ਖੜ੍ਹੀ ਖੜੋਤੀ ਡਿੱਗ ਪਈ।

ਤਿੰਨ ਕੁ ਮਹੀਨੇ ਹੋ ਗਏ ਹਨ ਇਹ ਘਟਨਾ ਵਾਪਰਿਆਂ। ਸਤੀਸ਼ ਚੰਦਰ ਦੀ ਪਤਨੀ ਸੁਨੀਤਾ, ਹੁਣ ਤਕ ਭਾਗਾਂ ਕੋਲੋਂ ਬਹੁਤ ਤੰਗ ਪੈ ਚੁੱਕੀ ਹੈ। ਸਹੇਲੀਆਂ, ਗਵਾਂਢਣਾਂ ਅਤੇ ਦੂਸਰੇ ਨੌਕਰਾਂ ਕੋਲ ਤਾਂ ਕਈ ਵਾਰੀ ਕਹਿ ਚੁੱਕੀ ਹੈ ਕਿ ਉਹ ਇਸ ਚੁੰਨ੍ਹੜ ਜਿਹੀ ਸੁਸਤ ਜ਼ਨਾਨੀ ਤੋਂ ਆਜਿਜ਼ ਆ ਗਈ ਹੋਈ ਏ - ਕੋਈ ਕੰਮ ਵੇਲੇ ਸਿਰ ਨਹੀਂ ਮੁਕਾਉਂਦੀ, ਸੁਸਰੀ ਜਿਹੀ - ਐਵੇਂ ਕਵਾਟਰ ਮੱਲ ਕੇ ਬੈਠੀ ਹੋਈ ਏ। ਇਹ ਸਾਰਾ ਕੁਝ ਅਜੇ ਤਕ ਭਾਗਾਂ ਨੂੰ ਨਹੀਂ ਕਿਹਾ - ਬੱਸ ਉਹਦੇ ਮੂੰਹ ਉਤੇ ਆ ਆਕੇ ਮੁੜ ਜਾਂਦਾ ਏ। ਪਰ ਕਹਿ ਦਏਗੀ - ਜ਼ਰੂਰ ਕਹਿ ਦਏਗੀ - ਛੇਤੀ ਹੀ ਕਹਿ ਦਏਗੀ। ਸੁਨੀਤਾ ਨੇ ਤਾਂ ਇਹ ਵੀ ਸੋਚ ਰੱਖਿਆ ਹੈ ਕਿ ਇਸ ਘਟਨਾ ਨੂੰ ਕੁਝ ਦਿਨ ਹੋਰ ਪੈ ਲੈਣ ਤਾਂ ਫਿਰ ਉਹ ਸਤੀਸ਼ ਚੰਦਰ ਨੂੰ ਕਹਿ ਦਏਗੀ ਕਿ ਕਿਸੇ ਬੰਦੇ ਨਾਲ ਭੇਜਕੇ, ਭਾਗਾਂ ਨੂੰ ਉਹਦੇ ਪਿੰਡ ਪਹੁੰਚਾ ਦੇਵੇ ਤੇ ਨਾਲ ਹੀ ਉਹਦਾ ਪੰਜੀ ਹਜ਼ਾਰ ਵੀ ਪਿੰਡ ਵਾਲੇ ਬੈਂਕ ਵਿਚ ਜਮ੍ਹਾਂ ਕਰਵਾ ਆਏ - ਆਪੇ ਭੋਰ ਭੋਰ ਕੇ ਖਾਂਦੀ ਰਹੇਗੀ - ਬਥੇਰਾ ਹੁੰਦਾ ਏ 'ਕੱਲੀ ਜਾਨ ਵਾਸਤੇ ਪੰਜੀ ਹਜ਼ਾਰ!

ਸੁਨੀਤਾ ਨੂੰ ਚਿੜ੍ਹ ਦਿਲਾਉਣ ਵਾਲੀ ਇਕ ਹੋਰ ਹਰਕਤ ਹੁਣ ਭਾਗਾਂ ਨੇ ਕਰਨੀ ਸ਼ੁਰੂ ਕਰ ਦਿੱਤੀ ਹੈ। ਪਹਿਲਾਂ ਤਾਂ ਘੱਟ ਵੱਧ ਹੀ ਘਰੋਂ ਨਿਕਲਦੀ ਸੀ ਪਰ ਹੁਣ ਰੋਜ਼ ਸ਼ਾਮ ਵੇਲੇ ਬਾਹਰਲੀ ਸੜਕ ਦਾ ਮੋੜ ਮੁੜਕੇ, ਗਰਾਊਂਡ ਵੱਲ ਨੂੰ ਨਿਕਲ ਤੁਰਦੀ ਹੈ। ਗਰਾਊਂਡ ਦੀ ਵਾੜ ਕੋਲ ਖੜ੍ਹੀ ਹੋ ਕੇ, ਸੱਜੇ ਹੱਥ ਨਾਲ ਅੱਖਾਂ ਨੂੰ ਓਟ ਕਰਕੇ, ਖੱਬਾ ਹੱਥ ਢਾਕ ਉਤੇ ਧਰੀ, ਕਾਹਲੀ ਕਾਹਲੀ ਪਲਕਾਂ ਝਪਕਾਉਂਦੀ, ਦੌੜੇ ਫਿਰ ਰਹੇ ਬੱਚਿਆਂ ਦੇ ਨਾਲ ਨਾਲ ਨਿਗਾਹਾਂ ਦੁੜਾਉਣ ਲਗਦੀ ਹੈ। ਫਿਰ ਦੋਵੇ ਹੱਥ ਢਾਕਾਂ ਉਤੇ ਧਰਕੇ, ਸਿਰ ਸੱਜੇ ਪਾਸੇ ਵੱਲ ਸੁੱਟ ਕੇ ਖੜ੍ਹੀ ਹੋ ਜਾਂਦੀ ਹੈ ਅਤੇ ਕਿੰਨਾ ਕਿੰਨਾ ਚਿਰ ਇੰਝ ਹੀ ਖੜ੍ਹੀ ਰਹਿੰਦੀ ਹੈ।

ਸੜਕ ਉਤੋਂ ਕੁਝ ਲੋਕ ਬੇਧਿਆਨੇ ਲੰਘ ਜਾਂਦੇ ਹਨ। ਕੁਝ ਥੋੜ੍ਹੀ ਜਿਹੀ ਉਤਸੁਕਤਾ ਨਾਲ ਉਹਦੇ ਵੱਲ ਵੇਖਦੇ ਹਨ, ਫਿਰ ਅੱਗੇ ਲੰਘਕੇ ਉਹਦੇ ਬਾਰੇ ਭੁੱਲ ਜਾਂਦੇ ਹਨ। ਇਕ ਗੋਭਲੀ ਜਿਹੀ ਕੁੜੀ, ਹੱਥ ਵਿਚ ਕਾਪੀ ਅਤੇ ਕਿਤਾਬ ਫੜੀ, ਕਾਹਲੀ ਕਾਹਲੀ ਤੁਰਦੀ ਹਰ ਰੋਜ਼ ਆਪਣੇ ਹੀ ਧਿਆਨ ਉਹਦੇ ਕੋਲ ਦੀ ਲੰਘ ਜਾਂਦੀ ਹੈ।

ਗਰਾਊਂਡ ਵਿਚ ਖੇਡ ਰਹੇ ਮੁੰਡੇ, ਕਿਸੇ ਨਵੇਂ ਆਏ ਸਾਥੀ ਨੂੰ ਉਹਦੇ ਵੱਲ ਤਕਾਉਂਦੇ ਹਨ, "ਉਹ ਜਿਹੜਾ ਮੁੰਡਾ ਰੱਬ, ਨਹਿਰ ਵਿਚ ਡੁੱਬ ਕੇ ਮਰ ਗਿਆ ਸੀ ਨਾ - ਔਹ ਵੇਖ, ਢਾਕਾਂ ਉਤੇ ਹੱਥ ਧਰ ਕੇ, ਜਿਹੜੀ ਡਰਾਉਣੀ ਜਿਹੀ ਸ਼ੈਅ ਖੜ੍ਹੀ ਏ ਨਾ, ਇਹ ਉਸੇ ਰੱਬ ਦੀ ਮਾਈ ਏ।"

ਗੂੜ੍ਹਾ ਹਨੇਰਾ ਹੋਣ ਉਤੇ ਉਹ ਕੋਠੀ ਨੂੰ ਵਾਪਸ ਮੁੜ ਆਉਂਦੀ ਏ। ਰੱਬ ਨੂੰ ਚੇਤੇ ਕਰਦੀ ਗਈ ਸੀ। ਰੱਬ ਨੂੰ ਚੇਤੇ ਕਰਦੀ ਮੁੜ ਆਈ। ਘਰ ਆ ਕੇ ਵੀ ਰੱਬ-ਰੱਬ ਕਰਦੀ ਰਹਿੰਦੀ ਹੈ। ਕੋਈ ਇਹਨੂੰ ਪੁੱਛੇ, "ਕਮਲੀਏ, ਹੁਣ ਕਿਹੜੇ ਰੱਬ ਨੂੰ ਲੱਭਦੀ ਏਂ? ਰੱਬ ਤਾਂ ਤੇਰਾ ਮਰ ਗਿਆ।" ❑❑

[201-A, Inlaks Park, Yari Road, Versova, Mumbai - 400 061]

# ਆਤੂ ਖੋਜੀ

ਗੁਰਮੀਤ ਕੜਿਆਲਵੀ

ਆਤੂ ਦੇ ਨਾਂਹ-ਨਾਂਹ ਕਰਦਿਆਂ ਵੀ ਮੈਂ ਦੂਜਾ ਪੈੱਗ ਉਸਦੀ ਗਿਲਾਸੀ ਵਿਚ ਪਾ ਦਿੱਤਾ ਆੜ ਵਿਚ ਵਗਦੇ ਪਾਣੀ 'ਚੋਂ ਕੱਪ ਭਰਿਆ ਤੇ ਥੋੜ੍ਹਾ ਜਿਹਾ ਉਸਦੀ ਗਿਲਾਸੀ ਵਿਚ ਪਾਉਂਦਿਆ ਆਖਿਆ, "ਚੱਕਦੇ...ਚੱਕਦੇ ਤਾਇਆ। ਕੁਛ ਨੀ ਕਹਿੰਦੀ ਤੈਨੂੰ। ਥੋਡੀਆਂ ਪੁਰਾਣੀਆਂ ਖੁਰਾਕ ਖਾਧੀਆਂ। ਥੋਨੂੰ ਏਹ ਕੁਛ ਨੀ ਕਰਦੀ। ਨਾਲੇ ਏਹਦੇ 'ਚ ਹੈ ਕੀ, ਤੱਤਾ ਪਾਣੀ, ਵਿਚ ਗੁੜ ਕਿੱਕਰ ਦਾ ਸੱਕ ਜਾਂ ਚਾਰ ਛਿਲੜ ਸੰਤਰੇ ਦੇ। ਹੋਰ ਕੀ-? ਨਾਲੇ ਪਰਖ ਕਰੀਂ....ਕੈਹੋ ਜੀ ਬਣ ਏ। ਤੂੰ ਤਾਂ ਫੇਰ ਵੀ ਖੋਜੀ ਬੰਦਾ।"

-ਚੀਜ ਤਾਂ ਮਛਟਰਾ ਠੀਕੇ। ਅੰਦਰ ਜਾ ਨੀ ਵੱਢਦੀ ਪਰ ਹੁਣ ਪਚਦੀ ਨੀ। ਬਥੇਰੀ ਪੀਤੀ ਜਵਾਨੀ ਵਾਰੇ। ਮੱਟਾਂ ਦੇ ਮੱਟ ਖਾਲੀ ਕਰਤੇ ਪਰ ਹੁਣ ਉਹ ਗੱਲ ਕਿੱਥੇ ਰਹੀ। ਊਂ ਮਛਟਰਾ, ਗੱਲ ਤੇਰੀ ਵੀ ਸੋਲਾਂ ਆਨ੍ਹੇ। ਸਾਡੀ ਹੱਡੀ ਚੀੜ੍ਹੀ ਹੁੰਦੀ ਐ। ਤੇਰੇ ਹਸਾਬ ਨਾਲ ਮੇਰੀ ਉਮਰ ਕੈ ਸਾਲ ਹੋਊ?" ਆਤੂ ਨੇ ਇਕੋ ਸਾਹੇ ਗਿਲਾਸੀ ਖਾਲੀ ਕਰਕੇ ਪਾਸੇ ਰੱਖ ਦਿੱਤੀ। ਸਰ੍ਹੋਂ ਦੀ ਗੰਦਲ ਤੋੜ ਕੇ ਉਸ ਨੇ ਮੂੰਹ ਵਿਚ ਪਾ ਲਈ।

- ਹੋਊ ਕੋਈ ਪਜਵੰਜਾ-ਸੱਠ ਦੇ ਲਾਗੇ-ਚਾਗੇ।" ਮੈਂ ਐਵੇਂ ਅੱਟੇ-ਸੱਟੇ ਨਾਲ ਆਖ ਦਿੱਤਾ। ਉਂਝ ਆਤੂ ਦੀ ਸਿਹਤ ਮੁਤਾਬਕ ਉਸਦੀ ਉਮਰ ਪੰਜਾਹਾਂ ਕੁ ਦੇ ਨੇੜੇ-ਤੇੜੇ ਲਗਦੀ ਸੀ

- ਖਾ ਗਿਆ ਕਨ੍ਹੀ ਟਪਲਾ। ਐਸ ਟੈਮ ਮੇਰੀ ਉਮਰ ਪੂਰੇ ਦੋ ਘੱਟ ਅੱਸੀ ਸਾਲ ਐ। ਜਿਹੜੇ ਸਾਲ ਕੱਤੇ ਦੀ ਤਪਾਲੀ ਪਈ ਸੀ, ਓਸ ਵਰ੍ਹੇ ਦਾ ਜਰਮ ਆ ਮੇਰਾ।"

- ਲਗਦਾ ਨੀ...ਕਮਾਲ ਐ!" ਸੱਚਮੁੱਚ ਮੇਰੇ ਲਈ ਇਹ ਹੈਰਾਨੀ ਦਾ ਸਬੱਬ ਸੀ।

- ਆਹੀ ਸਾਡੀ ਕੌਮ 'ਚ ਖਾਸੀਅਤ ਐ। ਮਛਟਰਾ! ਸਾਡੀ ਕੌਮ 'ਚ ਨਾ ਮਿਲੂ ਥੋਨੂੰ ਕੋਈ ਡਿੱਗਿਆ-ਢੱਠਿਆ ਜਿਆ। ਜਮ੍ਹਾ ਨੌਂ-ਬਰ-ਨੌਂ ਮਿਲਣਗੇ। ਸਾਡਾ ਬੰਦਾ ਛੇਤੀ ਕੀਤਿਆ ਗੋਡੇ ਰਗੜ-ਰਗੜ ਕੇ ਨਹੀਂ ਮਰਦਾ। ਤੁਰਦਾ-ਫਿਰਦਾ ਚੜ੍ਹਾਈ ਕਰਜੂ।"

- ਹੈਂ?" ਮੈਂ ਆਤੂ ਦੀ ਬਰਾਦਰੀ ਨਾਲ ਸੰਬੰਧਤ ਪਿੰਡ ਦੇ ਲੋਕਾਂ 'ਤੇ ਨਿਗਾਹ ਮਾਰੀ, ਸੱਚਮੁੱਚ ਕੋਈ ਬਜ਼ੁਰਗ ਮੰਜੇ 'ਤੇ ਪੈ ਕੇ ਹੱਡ ਗੋਡੇ ਨਹੀਂ ਸੀ ਰਗੜ ਰਿਹਾ। ਜਦਕਿ ਬਾਕੀ ਪਿੰਡ ਵਿਚਲੇ ਸਰਦਾਰਾਂ ਦੇ ਕਈ ਬਜ਼ੁਰਗ ਮੰਜੇ 'ਤੇ ਪਏ-ਪਏ ਗਲ-ਸੜ ਰਹੇ ਸਨ ਅਤੇ ਘਰਦਿਆਂ ਦੀਆਂ ਗਾਲ੍ਹਾਂ-ਦੁੱਪੜ ਖਾਂਦੇ ਰੱਬ ਨੂੰ ਚੱਕ ਲੈਣ ਦੀਆਂ ਅਰਦਾਸਾਂ ਕਰਦੇ ਰਹਿੰਦੇ ਸਨ।

- ਮਛਟਰਾ ਸਾਡੀ ਕੌਮ ਅਣਖੀ ਬਹੁਤ ਐ। ਅਸੀਂ ਰਾਜਪੂਤਾਂ ਦੀ ਅਣਸ਼ 'ਚੋਂ ਹੁੰਨੇ ਆਂ। ਚੌਹਾਨ ਰਾਜਪੂਤ। ਤੂੰ ਤਾਂ ਲਿਖਿਆ-ਪੜ੍ਹਿਆਂ। ਪ੍ਰਿਥੀ ਚੰਦ ਚੌਹਾਨ ਰਾਜੇ ਬਾਰੇ ਸੁਣਿਆ ਈ ਹੋਊ। ਉਹ ਸਾਡਾ ਵੱਡ-ਵਡੇਰਾ ਆ। ਤੁਸੀਂ ਸਾਰੇ ਮੈਨੂੰ ਆਤੂ-ਆਤੂ ਕਹੀ ਜਾਨੇ ਓਂ। ਅਸਲੀ ਨਾਊਂ ਮੇਰਾ ਥੋਨੂੰ ਪਤਾ ਨੀ ਹੋਣਾ। ਮੇਰਾ ਸਿੱਧਾ ਨਾਊਂ 'ਆਤਮਾ ਰਾਮ ਚੌਹਾਨ' ਐ। ਕਿਸੇ ਟੈਮ ਦੂਰ ਦੂਰ ਤਕ ਰਾਜ ਪਾਟ ਹੁੰਦਾ ਸੀ ਸਾਡਾ। ਫਿਰ ਜਦੋਂ ਮੁਗਲਾਂ ਹੱਥੋਂ ਹਾਰ ਹੋਗੀ, ਸਾਡੀ ਕੌਮ ਜੰਗਲਾਂ-ਪਹਾੜਾਂ ਅੱਲੀਂ ਚਲੇ ਗਈ। ਜੰਗਲਾਂ-ਬੇਲਿਆਂ 'ਚ ਰਹਿਕੇ ਗੁਜ਼ਾਰਾ ਕਰ ਲਿਆ ਪਰ ਮੁਗਲਾਂ ਦੀ ਈਨ ਨੀ ਮੰਨੀ। ਸਾਢੇ ਚਾਰ ਸੌ ਸਾਲ ਜੰਗਲਾਂ-ਪਹਾੜਾਂ 'ਚ ਰਹੀ ਐ ਸਾਡੀ ਕੌਮ। ਚੋਰੀ ਕਰਨ ਦੀ ਵਾਦੀ ਵੀ ਪੈਗੀ। ਫੇਰ ਗਰੇਜ਼ ਆਗੇ। ਸਾਡੀ ਕੌਮ ਨੇ ਈਨ ਇਹਨਾਂ ਦੀ ਵੀ ਨੀ ਮੰਨੀ। ਮਛਟਰਾ!



ਸਾਲੀ ਗਰੇਜ਼ ਕੌਮ ਬੜੀ ਚਾਲੂ ਸੀ ਸਾਡੇ ਤੋਂ। ਗਰੇਜ਼ ਨੇ ਪਾਬੰਦ ਲਾਈ ਰੱਖੀ ਸਾਡੀ ਕੌਮ 'ਤੇ।" ਮੈਂ ਗਹੁ ਨਾਲ ਆਤੂ ਦੀਆਂ ਅੱਖਾਂ ਵਿਚ ਵੇਖਿਆ, ਉਸ ਵਿਚ ਸਵੈਮਾਣ ਤਾਰੀਆਂ ਲਾ ਰਿਹਾ ਸੀ। ਮੈਨੂੰ ਉਸਦੀ ਗੱਲ ਸੌ ਫੀਸਦੀ ਸੱਚ ਲੱਗੀ। ਅਜਿਹੇ ਲੋਕ ਕਿਸੇ ਦੀ ਈਨ ਮੰਨ ਈ ਕਿਵੇਂ ਸਕਦੇ ਸਨ। ਇਨ੍ਹਾਂ ਕਿਹੜਾ ਰਾਏ ਬਹਾਦਰੀਆਂ, ਸਰਦਾਰੀਆਂ, ਚੋਬਦਾਰੀਆਂ, ਸਫੈਦਪੋਸ਼ੀਆਂ, ਜਗੀਰਦਾਰੀਆਂ ਜਾਂ ਲੰਬੜਦਾਰੀਆਂ ਲੈਣੀਆਂ ਸਨ। ਮੈਂ ਪਿੰਡ ਵਿਚ, ਆਪਣੇ ਆਲੇ-ਦੁਆਲੇ ਬਾਰੇ ਸੋਚਿਆ। ਆਤੂ ਦੀ ਗੱਲ ਅਜੇ ਵੀ ਕਿੰਨੀ ਸੱਚ ਸੀ। ਮਜ਼ਬੀਆਂ, ਰਮਦਾਸੀਆਂ ਅਤੇ ਹੋਰ ਨੀਵੀਆਂ ਕਹੀਆਂ ਜਾਂਦੀਆਂ ਜਾਤਾਂ ਦੇ ਲੋਕ ਜਿੱਥੇ ਜੱਟਾਂ ਨਾਲ ਸੀਰੀ-ਸਾਂਝੀ ਰਲੇ ਹੋਏ ਸਨ ਉਥੇ ਬੌਰੀਆ ਬਰਾਦਰੀ ਦੇ ਲੋਕ ਆਪਣੇ-ਆਪਣੇ ਕੰਮਾਂ ਧੰਦਿਆਂ ਵਿਚ ਲੱਗੇ ਹੋਏ ਸਨ। ਕੋਈ ਸਬਜ਼ੀ ਵੇਚਦਾ ਸੀ, ਕੋਈ ਸਾਈਕਲ 'ਤੇ ਫੇਰੀ ਲਾਉਂਦਾ ਸੀ, ਕਿਸੇ ਪਰਿਵਾਰ ਨੇ ਜੱਟਾਂ ਤੋਂ ਜ਼ਮੀਨ ਠੇਕੇ 'ਤੇ ਲੈ ਕੇ ਸਬਜ਼ੀ-ਭਾਜੀ, ਖੱਖੜੀਆਂ-ਖਰਬੂਜੇ, ਤਰਾਂ-ਮਤੀਰੇ ਆਦਿ ਬੀਜੇ ਹੋਏ ਸਨ। ਕਈ ਘਰ ਬੇਰੀਆਂ ਦੇ ਠੇਕੇ ਲੈਣ ਲਈ ਦੂਰ-ਦੂਰ ਗਏ ਹੋਏ ਸਨ। ਕਈ ਬੰਦੇ ਸ਼ਹਿਰ ਰਿਕਸ਼ਾ ਚਲਾਉਣ ਲੱਗੇ ਸਨ।

-ਸਾਲੀ ਅੰਗਰੇਜ਼ ਕੌਮ ਨੂੰ ਕੀ ਤਕਲੀਫ਼ ਸੀ? ਮੰਨਿਆ ਕੋਈ ਇਕ-ਅੱਧ ਬੰਦਾ ਮਾੜਾ ਪਰ ਕੋਈ ਕੌਮ ਤਾਂ ਨੀ ਮਾੜੀ ਸਾਰੀ ਦੀ ਸਾਰੀ। ਇਹ ਤਾਂ ਜੱਗੋਂ ਤ੍ਰੇਰਵੀਂ ਗੱਲ ਸੀ, ਅਖੇ ਸਾਰੀ ਕੌਮ 'ਤੇ ਈ ਪਾਬੰਦੀ ਲਾਤੀ।" ਜਦੋਂ ਬਾਪੂ ਜਿਉਂਦਾ ਸੀ ਅਕਸਰ ਅਜਿਹੀਆਂ ਗੱਲਾਂ ਸੁਣਾਉਂਦਾ ਰਹਿੰਦਾ ਸੀ। ਬੌਰੀਆ ਬਰਾਦਰੀ ਨੂੰ ਜੁਰਾਇਮ ਪੇਸ਼ਾ ਕਰਾਰ ਦੇਣ ਅਤੇ ਅਠਾਰਾਂ ਸਾਲਾਂ ਤੋਂ ਵੱਧ ਉਮਰ ਵਾਲੇ ਬੌਰੀਆ ਬਰਾਦਰੀ ਦੇ ਹਰੇਕ ਨੌਜੁਆਨ ਅਤੇ ਬਜ਼ੁਰਗ ਲਈ ਥਾਣੇ ਹਾਜ਼ਰੀ ਲਵਾਉਣੀ ਜ਼ਰੂਰੀ ਰਹੀ ਹੋਣ ਬਾਰੇ ਮੈਨੂੰ ਬਾਪੂ ਨੇ ਹੀ ਜਾਣਕਾਰੀ ਦਿੱਤੀ ਸੀ।

- ਮਛਟਰਾ! ਹੁਣ ਕਿੱਥੇ ਰਹੀਆਂ ਉਹ ਗੱਲਾਂ...ਬੜੇ ਮਾੜੇ ਦਿਨ ਦੇਖੇ। ਗਰੇਜ਼ ਕੌਮ ਬੜੀ ਚਾਲੂ ਸੀ ਸਾਡੇ ਤੋਂ। ਉਹ ਤਾਂ ਸਾਡੀ ਬੋਲੀ ਤੋਂ ਵੀ ਡਰਦੀ ਸੀ। ਕੁੱਲ ਦੁਨੀਆਂ 'ਤੇ ਰਾਜ ਕੀਤਾ ਉਹਨੇ। ਘਾਟ-ਘਾਟ ਦਾ ਪਾਣੀ ਵੀ ਪੀਤਾ ਪਰ ਪਤੰਦਰ ਨੂੰ ਸਾਡੀ ਬੋਲੀ ਸਮਝ ਨੀ ਆਈ। ਬਥੇਰਾ ਮੱਥਾ ਮਾਰਿਆ। ਕੁੱਲ ਦੁਨੀਆਂ ਦੀਆਂ ਪੋਥੀਆਂ ਫਰੋਲ ਮਾਰੀਆਂ, ਪਰ ਇਹ ਨ੍ਹੀ ਪਤਾ ਲੱਗਾ ਵਈ ਏਹ ਬੋਲੀ ਹੈ ਕਿਹੜੀ। ਏਹਦਾ ਨਾਂ ਕੀ ਐ? ਮਛਟਰਾ! ਤੂੰ ਤਾਂ ਲਿਖਿਆ-ਪੜ੍ਹਿਆਂ। ਸਾਡੇ ਆਲੀ ਬੋਲੀ, ਕਿਤੇ ਲਿਖਣ-ਪੜ੍ਹਨ ਵਿਚ ਤਾਂ ਆਉਂਦੀ ਨੀ, ਪੱਲੇ ਕੀ ਪੈਣਾ ਸੀ ਛੁਣਛਣਾ?"

-ਤਾਇਆ ਸਾਡੇ ਨਾਲ ਤਾਂ ਤੁਸੀਂ ਚੰਗੀ-ਭਲੀ ਪੰਜਾਬੀ 'ਚ ਗੱਲਾਂ ਕਰਦੇ ਓਂ, ਜਦੋਂ ਕਦੇ ਆਪਸ ਵਿਚ ਬੈਠੇ ਹੋਵੋਂ, ਥੋਡੀ ਗਿੱਟ-ਮਿੱਟ, ਗਿੱਟ-ਮਿੱਟ ਕਿਸੇ ਦੇ ਪੱਲੇ ਨੀ ਪੈਂਦੀ।" ਮੈਨੂੰ ਅੱਠਵੀਂ ਤਕ ਪੜ੍ਹਦੇ ਰਹੇ ਸੁਖਦੇਵ ਅਤੇ ਖੁਸ਼ਹਾਲਾ ਚੇਤੇ ਆਏ। ਅਸੀਂ ਦੋ-ਤਿੰਨ ਮੁੰਡੇ ਉਨ੍ਹਾਂ ਤੋਂ ਬੋਲੀ ਸਿੱਖਣ ਦੀ ਕੋਸ਼ਿਸ਼ ਕਰਦੇ ਰਹੇ। ਬਹੁਤ ਮੱਥਾ ਮਾਰਨ ਤੋਂ ਬਾਅਦ ਵੀ ਸਾਡੇ ਪਿੜ ਪੱਲੇ ਕੁਝ ਨਹੀਂ ਸੀ ਪਿਆ।

-ਮਛਟਰਾ! ਬੱਸ ਏਸੇ ਗਿੱਟ-ਮਿੱਟ, ਗਿੱਟ-ਮਿੱਟ ਤੋਂ ਈ ਡਰਦੀ ਸੀ ਗਰੇਜ਼ ਕੌਮ।" ਆਤੂ ਹਿੜ-ਹਿੜ ਕਰਕੇ ਕਿੰਨਾ ਚਿਰ ਹੱਸਦਾ ਰਿਹਾ।

- ਮਛਟਰਾ! ਇਕ ਗੱਲ ਦਾ ਮੈਨੂੰ ਬੜਾ ਫਿਕਰ ਆ। ਸਾਡੇ ਹੁਣ ਆਲੇ ਛੋਹਰ, ਲੌਂਡੀ ਦੇਣੇ, ਆਵਦੀ ਬੋਲੀ ਭੁੱਲੀ ਜਾਂਦੇ। ਹੁਣ ਤੂੰ ਈ ਦੱਸ, ਜਦੋਂ ਬੰਦੇ ਦੀ ਬੋਲੀ ਈ ਨਾ ਰਹੀ, ਪਿੱਛੇ ਕੀ ਰਹਿਜੂ, ਛੁਣਛਣਾ?" ਦਿਨੋਂ ਦਿਨ ਖਤਮ ਹੁੰਦੀਆਂ ਜਾਂਦੀਆਂ ਖੇਤਰੀ ਅਤੇ ਕਬੀਲਾਈ ਬੋਲੀਆਂ ਬਾਰੇ ਚਿੰਤਾ ਕਰਨ ਵਾਲੇ ਭਾਸ਼ਾ ਵਿਗਿਆਨੀਆਂ ਜਿਹੀ ਚਿੰਤਾ ਆਤੂ ਵਰਗੇ ਸਾਧਾਰਨ ਅਨਪੜ੍ਹ ਬੰਦੇ ਅੰਦਰ ਵੇਖਕੇ ਮੈਂ ਹੈਰਾਨ ਰਹਿ ਗਿਆ। ਮੈਨੂੰ ਆਤੂ ਕੋਈ ਚੇਤੰਨ ਭਾਸ਼ਾ ਵਿਗਿਆਨੀ ਜਾਪਿਆ।

"ਮਛਟਰਾ! ਗਰੇਜ਼ ਕੌਮ ਨੇ ਪਾਬੰਦ ਪਤਾ ਕਦੋਂ ਲਾਈ?" ਆਤੂ ਨੇ ਮੈਨੂੰ ਗੁਆਚਿਅ ਜਿਹਾ ਦੇਖਕੇ ਮੇਰਾ ਹੁੰਗਾਰਾ ਭਰਾਇਆ।

-ਕਦੋਂ?"

-ਫਰੀਦਕੋਟੀਏ ਰਾਜੇ ਦਾ ਮਹਿਲ ਸੀ ਬੜਾ ਉੱਚਾ। ਉਹਦੇ ਚਾਰ-ਚੁਫੇਰੇ ਸ਼ੀਸ਼ੇ ਅਰਗ ਪੱਥਰ ਲੱਗਾ, ਤਿਲਕਵਾਂ। ਮਹਿਲ ਉਤੇ ਬਣਾਇਆ ਗੁੰਬਦ ਤੇ ਗੁੰਬਦ ਉਤੇ ਸੋਨੇ ਦਾ ਕਲਸ ਮਹਿਲ ਐਸ ਹਸਾਬ ਨਾਲ ਬਣਾਇਆ ਵਈ ਬੰਦਾ ਤਾਂ ਕੀ, ਜਾਨਵਰ ਵੀ ਉਤੇ ਨਾ ਚੜ੍ਹ ਸਕੇ ਚੜ੍ਹਨਾ ਕੀ? ਚਾਰ-ਚੁਫੇਰੇ ਤਿਲਕਵਾਂ ਪੱਥਰ, ਤੇ ਹੱਥ ਪਾਉਣ ਨੂੰ ਥਾਂ ਕੋਈ ਨਾ। ਰਾਜੇ ਦੇ ਰੱ ਵੱਡੇ-ਵੱਡੇ ਕੁੱਤੇ। ਬੰਦੇ ਨੂੰ ਪਾੜਕੇ ਖਾ ਜਾਣ ਵਾਲੇ। ਸਾਡੀ ਕੌਮ ਦੇ ਚੋਰ ਹੋਏ ਆ ਟੇਕੂ ਤੇ ਪੇਕੂ ਸਾਦਕ ਕੰਨੀ ਦੇ ਸੀਗੇ। ਬੜੀ ਮਸ਼ਹੂਰੀ ਸੀਗੀ ਦੋਵਾਂ ਭਰਾਵਾਂ ਦੀ। ਰਾਜੇ ਨੇ 'ਲਾਨ ਕਰਤਾ ਵਈ ਜੇ ਟੇਕੂ ਤੇ ਪੇਕੂ ਏਡੇ ਈ ਸ਼ੇਰ ਨੇ ਮੇਰੇ ਮਹਿਲਾਂ 'ਚੋਂ ਚੋਰੀ ਕਰਕੇ ਵਿਖਾਉਣ। ਜਦੋਂ ਟੇਕੂ ਤੇ ਪੇਕੂ ਨੂੰ ਪਤਾ ਲੱਗਾ - ਉਨ੍ਹਾਂ ਰਾਜੇ ਦੀ ਹਿੰਡ ਜਿਹੀ ਭੰਨਣ ਦੀ ਸਕੀਮ ਬਣਾਈ। ਉਨ੍ਹਾਂ ਪਾਲੀ ਹੋਈ ਸੀ ਗੋਹ। ਇਹ ਬੜਾ ਔਂਤਰਾ ਜੀਅ ਐ। ਸ਼ੈਂਤ ਤੂੰ ਕਿਤੇ ਦੇਖੀ ਹੋਵੇ। ਅੱਬਲ ਤਾਂ ਅੱਜਕੱਲ੍ਹ ਕਿਤੇ ਦਿਖਦੀ ਨੀ। ਜਿਮੇ ਪਾਥੀ ਹੁੰਦੀ ਐ। ਐਕਣ ਦੀ ਹੁੰਦੀਓ। ਜਿੱਥੇ ਚੁੰਬੜਜੇ ਲਹਿੰਦੀ ਨੀ। ਸੁਣਿਆ ਨੀ ਅਖੇ ਫਲਾਣੇ ਦਾ ਜੱਫਾ ਤਾਂ ਗੋਹ ਆਲਾ। ਉਨ੍ਹਾਂ ਰੱਬ ਦਿਆਂ ਬੰਦਿਆਂ ਗੋਹ ਦੀ ਪੂੰਛ ਨੂੰ ਪਾਇਆ ਲੰਮਾ ਰੱਸਾ ਤੇ ਵਗਾਹ ਮਾਰੀ ਬੰਗਲੇ ਦੇ ਗੁੰਬਦ 'ਤੇ। ਮਰੇ ਜਾਨਵਰ ਦੇ ਸਿੰਗ ਲੈਗੇ ਸੀ ਨਾਲ। ਸਿੰਗਾਂ ਦੇ ਪੋਪਲਿਆਂ ਵਿਚ ਕੁੱਟ ਕੁੱਟ ਕੇ ਚੂਰੀ ਭਰੀ ਸੀ। ਸਿੰਗ ਹੌਲੀ ਜਏ ਕੁੱਤਿਆਂ ਵੱਲ ਨੂੰ ਚਲਾ ਮਾਰੇ। ਕੁੱਤੇ ਸਿੰਗਾਂ 'ਚ ਮੂੰਹ ਫਸਾਕੇ ਲੱਗੇ ਚੂਰੀ ਕੱਢਣ। ਕੁੱਤਿਆਂ ਨੂੰ ਐਸਾ ਆਹਰ ਲਾਇਆ, ਉਹ ਤਾਂ ਕਿਸੇ ਪਾਸੇ ਝਾਕਣ ਵੀ ਨਾ। ਉਧਰ ਗੋਹ ਨੇ ਜੱਫਾ ਪਾ ਲਿਆ ਗੁੰਬਦ ਨੂੰ। ਦੋਵੇਂ ਭਾਈ ਚੜ੍ਹ ਗਏ ਉਤਾਂਹ, ਮਿਲਟੀਂ-ਸਕਿੰਲਟੀਂ। ਸੋਨੇ ਦਾ ਕਲਸ ਲਾਹਿਆ ਤੇ ਹੋਗੇ ਰਫੂ ਚੱਕਰ। ਦਿਨ ਚੜ੍ਹੇ ਰਾਜੇ ਦੇ ਨੌਕਰਾਂ-ਚਾਕਰਾਂ ਰੌਲਾ ਪਾਤਾ, ਅਖੇ ਕ਼ਲਸ ਹੈਨੀ। ਰਾਜਾ ਹੈਰਾਨ-ਪ੍ਰੇਸ਼ਾਨ, ਏਹ ਹੋ ਕੀ ਗਿਆ? ਲੈ ਵੀ ਮਛਟਰਾ, ਉਹਨੇ ਮੁਨਿਆਦੀ ਕਰਾਤੀ ਵਈ ਜੀਹਨੇ ਚੋਰੀ ਕੀਤੀ ਐ, ਆਪ ਆਕੇ ਪੇਸ਼ ਹੋਜੇ। ਚੋਰ ਨੂੰ ਸਜ਼ਾ ਕੋਈ ਨ੍ਹੀ, ਸਗੋਂ ਅਨਾਮ ਦਿੱਤਾ ਜਾਊ। ਸਾਡੇ ਆਲੇ ਸੂਰਮੇ ਜਾ ਪੇਸ਼ ਹੋਏ। ਰਾਜਾ ਉਨ੍ਹਾਂ ਦੇ ਅੱਗੇ-ਪਿੱਛੇ, ਉਤੇ-ਹੇਠਾਂ ਦੇਖੀ ਜਾਵੇ, ਨਾਲੇ ਸੋਚੀ ਜਾਵੇ ਵਈ ਆਹ ਚਿੱਬ-ਖੜਿੱਬੇ ਜਏ ਦੇਗੇ ਦੱਖੂ-ਦਾਣਾ। ਲੈ ਵਈ ਮਛਟਰਾ ਰਾਜਾ ਜ਼ੁਬਾਨ ਦਾ ਪੱਕਾ ਸੀ। ਉਨ੍ਹੇ ਭਲੇਮਾਣਸਾਂ ਨੂੰ ਆਖਿਆ ਵੀ ਕੁੱਛ ਨਾ, ਇਨਾਮ ਵੀ ਦਿੱਤਾ ਤੇ ਕਲਸ ਵੀ ਉਨ੍ਹਾਂ ਕੋਲ ਈ ਰਹਿਣ ਦਿੱਤਾ। ਰਾਜੇ ਨੇ ਸਾਰੀ ਰਾਮ ਘਾਣੀ ਜਾ ਸੁਣਾਈ ਵੱਡੇ ਲਾਟ ਸਾਬ੍ਹ ਨੂੰ ਵਈ ਕੌਮ ਬੜੀ ਖਤਰਨਾਕ ਆ। ਲਾਟ ਸਾਬ੍ਹ ਨੇ ਉਸੇ ਟੈਮ ਕੌਮ 'ਤੇ ਪਾਬੰਦ ਲਾਤੀ। ਕਰਨੀ ਦੋ ਬੰਦਿਆਂ ਦੀ, ਸਜ਼ਾ ਸਾਰੀ ਕੌਮ ਨੂੰ। ਬੱਸ ਜੀ ਉਦੋਂ ਲੱਗੀ ਫਿਰ ਕੌਮ 'ਤੇ ਪਾਬੰਦ।"

-ਤਾਇਆ ਸਿਆਂ! ਆਂਏ ਈ ਹੁੰਦਾ।" ਮੈਂ ਗੋਲ-ਮੋਲ ਜਿਹਾ ਜੁਆਬ ਦਿੱਤਾ। ਉਂਝ ਮੇਰਾ ਜੀਅ ਕੀਤਾ ਸੀ ਕਿ ਆਤੂ ਨੂੰ ਆਖਾਂ, "ਬੀਬੀ ਮਾਰੀ ਤਾਂ ਦੋ ਬੰਦਿਆਂ ਨੇ ਸੀ, ਸਜ਼ਾ ਸਾਰੀ ਕੌਮ ਨੂੰ ਭੁਗਤਣੀ ਪਈ।" ਪਰ ਮੈਂ ਚੁੱਪ ਹੀ ਰਿਹਾ।

- ਪਰ ਏਹ ਨਸਾਫ਼ ਆਲੀ ਤਾਂ ਗੱਲ ਹੈਨੀ ਸੀ। ਗੋਰੇ ਦੀ ਲਾਈ ਪਾਬੰਦ ਜ਼ਾਦੀ ਮਿਲਣ ਤੋਂ ਬਾਅਦ ਵੀ ਪੰਜ ਸਾਲ ਲੱਗੀ ਰਹੀ।"

-ਹਾਂ! ਹਾਂਓ!...!" ਮੈਨੂੰ ਪਤਾ ਨਾ ਲੱਗਾ, ਮੈਂ ਆਪਣੀ ਹੀ ਗੱਲ ਦਾ ਜੁਆਬ ਦਿੱਤਾ ਸੀ ਕਿ ਆਤੂ ਦੀ ਗੱਲ ਦਾ।



-ਇਨਸਾਫ਼ ਹੈ ਕਿਥੇ?" ਮੇਰੇ ਅੰਦਰੋਂ ਆਪ ਮੁਹਾਰੇ ਠੰਢਾ ਹਉਕਾ ਨਿਕਲ ਗਿਆ। ਮੇਰੇ ਆਪਣੇ ਸਮੇਤ ਪੀਰਾਂ ਵਾਲੀ ਹਾਈ ਸਕੂਲ ਵਿਚ ਪੜ੍ਹਾਉਂਦੇ ਚਾਰ ਮਾਸਟਰਾਂ ਨਾਲ ਹੋਈ ਧੱਕੇਸ਼ਾਹੀ ਸਾਹਮਣੇ ਆ ਖਲੋਤੀ। ਅਸੀਂ ਨਵੇਂ-ਨਵੇਂ ਭਰਤੀ ਹੋਏ ਚਾਰਾਂ ਹੀ ਮਾਸਟਰਾਂ ਨੇ ਦਿਨ-ਰਾਤ ਮਿਹਨਤ ਕਰਕੇ ਸਕੂਲ ਨੂੰ ਨੰਬਰ ਇਕ 'ਤੇ ਲੈ ਆਂਦਾ ਸੀ। ਸਾਡੀ ਦੇਖਾ-ਦੇਖੀ ਕੁਝ ਹੋਰ ਅਧਿਆਪਕ ਵੀ ਮਿਹਨਤ ਕਰਨ ਲੱਗੇ ਸਨ। ਲੋਕਾਂ ਨੇ ਨੇੜੇ-ਤੇੜੇ ਚਾਹ-ਗੁੜ ਦੀਆਂ ਦੁਕਾਨਾਂ ਵਾਂਗ ਖੁਲ੍ਹੇ ਪ੍ਰਾਈਵੇਟ ਸਕੂਲਾਂ 'ਚੋਂ ਜੁਆਕ ਹਟਾ ਕੇ ਸਰਕਾਰੀ ਸਕੂਲ ਵਿਚ ਦਾਖਲ ਕਰਵਾ ਦਿੱਤੇ ਸਨ। ਸਾਡੇ ਈ ਸਕੂਲ ਪੜ੍ਹਾਉਂਦੇ ਮਾਸਟਰ ਗੁਲਵੰਤ ਸਿੰਘ ਉਰਫ ਗਿੱਲ ਸਾਹਬ ਨੂੰ ਇਸਦੀ ਬੜੀ ਤਕਲੀਫ਼ ਸੀ। ਇਸ ਤਕਲੀਫ਼ ਦੇ ਛੋਟੇ ਛੋਟੇ ਕਾਰਨ ਤਾਂ ਹੋਰ ਵੀ ਸਨ ਪਰ ਵੱਡਾ ਕਾਰਨ ਇਹ ਸੀ ਕਿ ਉਸਦੀ ਬਾਰਾਂ ਜਮਾਤਾਂ ਪਾਸ ਘਰਵਾਲੀ ਵੱਲੋਂ ਪੰਜ-ਸੱਤ ਮੈਟ੍ਰਿਕ ਪਾਸ ਕਰੀ ਬੈਠੀਆਂ ਕੁੜੀਆਂ ਰੱਖਕੇ, ਸਾਡੇ ਸਕੂਲ ਦੇ ਨੇੜੇ ਹੀ "ਗੁਰੂ ਨਾਨਕ ਪਬਲਿਕ ਮਾਡਲ ਸਕੂਲ" ਚਲਾਇਆ ਜਾ ਰਿਹਾ ਸੀ। ਸਾਡੀ ਮਿਹਨਤ ਸਦਕਾ "ਗਿੱਲ ਸ੍ਰੈਬਣੀ" ਦੇ ਸਕੂਲ ਵਿਚ ਭਾਂਅ-ਭਾਂਅ ਹੋਣ ਲੱਗੀ ਸੀ। ਸਾਨੂੰ ਆਪਣੀ ਮਿਹਨਤ 'ਤੇ ਮਾਣ ਸੀ। ਅਸੀਂ ਸਾਰੀ ਛੁੱਟੀ ਤੋਂ ਬਾਅਦ ਚੌੜੇ ਹੋ-ਹੋ ਕੇ ਸਾਈਕਲਾਂ ਸਕੂਟਰਾਂ 'ਤੇ ਘਰਾਂ ਨੂੰ ਜਾਂਦੇ। ਸਾਡਾ ਮਾਣ ਉਸ ਦਿਨ ਕੱਚ ਵਾਂਗ ਤਿੜਕ ਗਿਆ ਸੀ ਜਿਸ ਦਿਨ ਪ੍ਰਬੰਧਕੀ ਆਧਾਰ 'ਤੇ ਹੋਈਆਂ ਬਦਲੀਆਂ ਦੇ ਆਰਡਰ ਹੈਡਮਾਸਟਰ ਨੇ ਸਾਡੇ ਹੱਥਾਂ ਵਿਚ ਫੜਾ ਦਿੱਤੇ ਸਨ। ਪਰਾਂਹ ਟਾਹਲੀ ਥੱਲੇ ਖੜ੍ਹੇ 'ਗਿੱਲ ਸਾਹਬ' ਦੀਆਂ ਕਰੜ-ਬਰੜੀਆਂ ਚੂਹੇ ਦੀ ਪੂਛ ਵਰਗੀਆਂ ਮੁੱਛਾਂ ਖਚਰੀ ਹਾਸੀ ਹੱਸਦੀਆਂ ਸਨ। ਅਸੀਂ ਬਦਲੀ ਦਾ ਕਾਰਨ ਜਾਨਣ ਲਈ ਡੀ.ਈ.ਓ. ਦਫਤਰ ਜਾ ਵੱਜੇ। ਸਾਡੇ ਚਾਰਾਂ 'ਤੇ ਸਕੂਲ ਵਿਚ ਸ਼ਰਾਬ ਪੀਣ, ਲੜਕੀਆਂ ਨੂੰ ਗੁੰਮਰਾਹ ਕਰਨ ਅਤੇ ਮਾਸਟਰਣੀਆਂ ਨੂੰ ਅਸ਼ਲੀਲ ਇਸ਼ਾਰੇ ਕਰਨ ਦਾ ਦੋਸ਼ ਲਾਇਆ ਗਿਆ ਸੀ। ਸਾਡੇ ਖਿਲਾਫ਼ ਦਰਖ਼ਾਸਤ ਵੀ ਪਿੰਡ ਦੀ ਪੰਚਾਇਤ ਵੱਲੋਂ ਸੀ। ਹਿਸਾਬ ਵਾਲਾ ਮਹਿੰਦਰ ਸਿੰਘ ਤਾਂ ਹੁਬਕੀਂ-ਹੁਬਕੀਂ ਰੋਣ ਲੱਗ ਗਿਆ ਸੀ। ਇਸ ਸ਼ਿਕਾਇਤ 'ਤੇ ਉੱਚ ਅਧਿਕਾਰੀ ਵੱਲੋਂ ਸਕੂਲ ਵਿਚ ਜਾ ਕੇ ਕੀਤੀ ਇਨਕੁਆਰੀ ਦੀ ਰਿਪੋਰਟ ਵੀ ਦਰਜ ਸੀ ਜਿਸਨੇ ਇਸ ਸ਼ਿਕਾਇਤ ਦੀ ਪੁਸ਼ਟੀ ਕੀਤੀ ਸੀ। ਅਸੀਂ ਹੈਰਾਨ ਰਹਿ ਗਏ। ਇਹ ਇਨਕੁਆਰੀ ਹੋਈ ਕਦੋਂ? ਇਹ ਘਟਨਾ ਚੇਤੇ ਆਉਂਦਿਆਂ ਹੀ ਮੂੰਹ ਕੁੜੱਤਣ ਨਾਲ ਭਰ ਗਿਆ ਜਿਵੇਂ ਕੁਨੈਣ ਪੀਤੀ ਹੋਵੇ। ਮੈਂ ਬੋਤਲ ਚੁੱਕੀ, ਮੂੰਹ 'ਤੇ ਲੱਗਾ ਗੁੱਲ ਬਾਹਰ ਖਿੱਚਿਆ ਤੇ ਦੂਰ ਵਗਾਹ ਮਾਰਿਆ। ਜਿਵੇਂ ਗਿੱਲ ਮਾਸਟਰ ਦੇ ਮੂੰਹ 'ਤੇ ਮਾਰਿਆ ਹੋਵੇ।

-ਲੈ ਤਾਇਆ, ਨਬੇੜੀਏ ਕੰਮ!" ਮੈਂ ਬਾਕੀ ਬਚਦੀ ਸ਼ਰਾਬ ਦੋਵਾਂ ਗਿਲਾਸੀਆਂ ਵਿਚ ਪਾ ਕੇ ਬੋਤਲ ਟਿੱਬੇ ਵੱਲ ਵਗਾਹ ਦਿੱਤੀ। ਆਤੂ ਨੇ ਵੀ ਹੁਣ ਕੋਈ ਨਾਂਹ-ਨੁੱਕਰ ਨਹੀਂ ਸੀ ਕੀਤੀ, ਸ਼ਾਇਦ ਪਹਿਲਾਂ ਪੀਤੀ ਦੇ ਸਰੂਰ ਵਿਚ ਹੀ। ਮੈਂ ਕੱਪੀ ਨਾਲ ਥੋੜ੍ਹਾ-ਥੋੜ੍ਹਾ ਪਾਣੀ ਦੋਵਾਂ ਗਿਲਾਸੀਆਂ ਵਿਚ ਪਾਇਆ। ਆਤੂ ਨੇ ਅੱਧੀ ਗਿਲਾਸੀ ਚਾੜ੍ਹਕੇ ਬਾਕੀ ਵੱਟ 'ਤੇ ਰੱਖ ਦਿੱਤੀ।

-ਤਾਇਆ! ਬੰਦਾ ਕਾਹਨੂੰ ਬੁੱਢਾ ਹੁੰਦਾ, ਬੰਦੇ ਨੂੰ ਤਾਂ ਬੱਸ ਐਧਰ-ਉਧਰ ਦੀਆਂ ਸੱਟਾਂ ਬੁੱਢਾ ਕਰਦੀਆਂ।" ਮੈਂ ਆਵਦੇ ਵੱਲੋਂ 'ਇਧਰ-ਉਧਰ' ਦੀਆਂ ਬੇਇਨਸਾਫੀਆਂ ਕਹਿਣਾ ਸੀ ਪਰ ਪਤਾ ਨਹੀਂ ਕਿਉਂ ਮੈਥੋਂ 'ਇਧਰ-ਉਧਰ ਦੀਆਂ ਸੱਟਾਂ' ਕਹਿ ਹੋ ਗਿਆ ਸੀ। ਮੈਨੂੰ ਆਪਣੇ ਨਾਲ ਹੋਈ ਬੇਇਨਸਾਫ਼ੀ ਅੰਦਰੋਂ-ਅੰਦਰੀ ਵੱਢਦੀ ਰਹਿੰਦੀ ਸੀ। ਅਸੀਂ ਇਸ ਬੇਇਨਸਾਫ਼ੀ ਦੇ ਖਿਲਾਫ਼ ਡੀ.ਪੀ. ਆਈ. ਦਫਤਰ, ਸੈਕਟਰੀਏਟ ਅਤੇ ਮੰਤਰੀ ਦੇ ਘਰ ਦੀਆਂ ਪੌੜੀਆਂ ਚੜ੍ਹਦੇ ਉਤਰਦੇ ਰਹੇ, ਪਰ ਇਨਸਾਫ਼ ਕਿਤੋਂ ਨਹੀਂ ਸੀ ਮਿਲਿਆ। ਵਾਹ ਨਾ ਚਲਦੀ ਵੇਖ ਅਸੀਂ ਚਾਰਾਂ ਨੇ ਹੀ ਨਵੇਂ ਸਕੂਲਾਂ ਵਿਚ ਜੁਆਇਨ ਕਰ ਲਿਆ ਸੀ।

-ਮਛਟਰਾ! ਤੀਹ ਸਾਲ ਨੀ ਸੀ ਮਰਦਾ ਹਜੇ ਮੈਂ। ਜਮਦੂਤ ਲੈਣ ਵੀ ਆਉਂਦੇ, ਸਾਲਿਆਂ

ਨੂੰ ਡਾਂਗਾਂ ਮਾਰ-ਮਾਰ ਮੋੜ ਦੇਣਾ ਸੀ ਪਰ ਧੀਆਂ ਦਾ ਦੁੱਖ ਬੁਰਾ, ਏਹ ਲੈ ਬੈਠਾ। ਏਹਨੇ ਅੰਦਰੋ ਅੰਦਰੀਂ ਖੋਰਤਾ ਲੂਣ ਦੀ ਡਲੀ ਵਾਂਗੂੰ। ਰੱਬ ਨੇ ਪੁੱਤ ਦਿੱਤਾ ਕੋਈ ਨਾ, ਸੋਚਿਆ ਜਵਾਈ ਪੁੱ ਵਰਗੇ ਈ ਹੁੰਦੇ। ਧੀ ਦੇ ਕੇ ਪੁੱਤ ਬਣਾਈ ਦੇ। ਰੱਬ ਦੀ ਕੈਸੀ ਮਰਜ਼ੀ...ਦੋ ਧੀਆਂ, ਅੱਖੋ ਹੋ ਵਿਆਹੀਆਂ, ਦੋਵੇਂ ਈ ਬਾਪ ਦੇ ਬੂਹੇ ਆ ਬੈਠੀਆਂ।" ਅੱਥਰੂ ਆਤੂ ਦੀਆਂ ਅੱਖਾਂ ਵਿਚੋਂ ਨਿਕਲ ਉਸਦੀ ਵਿਰਲੀ-ਵਿਰਲੀ ਤੇ ਖੋਦੀ ਜਿਹੀ ਦਾੜ੍ਹੀ ਵਿਚ ਗੁਆਚ ਗਏ।

-ਮਛਟਰਾ! ਪੂਰੇ ਪੱਚੀ ਸਾਲ ਐਨ੍ਹਾਂ ਬੁੱਢੇ ਹੱਡਾਂ ਨਾਲ ਮਿਹਨਤ ਕਰਕੇ ਦੋਵੇਂ ਧੀਆਂ ਜੀਅ-ਜੰਤ ਨੂੰ ਪਾਲਿਆ। ਜਿੰਨਾ ਚਿਰ ਵਿਧਵਾ ਧੀਆਂ ਦੀ ਕਬੀਲਦਾਰੀ ਨੀ ਕਿਉਂਟੀ ਗਏ ਡੋਲਣ ਨੀ ਦਿੱਤਾ ਆਪਣੇ ਆਪ ਨੂੰ, ਪਰ ਹੁਣ?...ਹੁਣ ਬੱਸ ਹੋਗੀ। ਮਾਛਟਰਾ, ਕੀ ਦੱਸਾਂ? ਧੀਅ ਦੇ ਦੁੱਖ ਬੁਰੇ।"

-ਤਾਇਆ...ਰੱਬ ਨੂੰ ਕੌਣ ਆਖੇ ਇਉਂ ਨੀ ਇਉਂ ਕਰ।" ਮੈਨੂੰ ਸਮਝ ਨਹੀਂ ਸੀ ਆਈ ਕਿ ਆਤੂ ਨਾਲ ਕਿਹੜੇ ਸ਼ਬਦਾਂ ਦੁਆਰਾ ਹਮਦਰਦੀ ਪ੍ਰਗਟਾਈ ਜਾਏ।

-ਮਛਟਰਾ! ਵੱਡੀ ਕੁੜੀ ਦੇ ਘਰ ਆਲਾ, ਮੋਟਰ ਲਾਰੀ ਦੇ ਐਕਸੀਡੈਂਟ 'ਚ ਪੂਰਾ ਹੋ ਗਿਆ। ਮੈਂ ਸਬਰ ਕਰ ਲਿਆ, ਚਲੋ ਕੁਜ਼ਰਤ ਦੀ ਮਰਜ਼ੀ। ਛੋਟੀ ਤਾਂ ਸਮਝ ਲੈ ਆਵਦੇ ਹੱਥੀਂ ਰੰਡ ਕੀਤੀ।" ਆਤੂ ਨੇ ਗਿਲਾਸੀ ਮੂੰਹ ਨੂੰ ਲਾ ਲਈ।

-ਆਵਦੇ ਹੱਥੀਂ............?"

-ਹਾਂਅ............ਆਵਦੇ ਹੱਥੀਂ।"

-ਆਵਦੇ ਹੱਥੀਂ?"

-ਬਸ ਕਿਸਬ ਈ ਵੈਰੀ ਬਣ ਖਲੋਤਾ...।" ਆਤੂ ਖਿਲਾਅ ਵਿਚ ਦੇਖਣ ਲੱਗਾ ਜਿਵੇ ਬੀਤੀਆਂ ਘਟਨਾਵਾਂ ਦੀਆਂ ਤੰਦਾਂ ਫੜ ਰਿਹਾ ਹੋਵੇ।

-ਤਾਇਆ ਪੂਰੀ ਗੱਲ ਦੱਸ...ਮਨ ਹੌਲਾ ਹੋਜੂ।" ਮੈਂ ਆਤੂ ਦੇ ਰਿਸਦੇ ਜ਼ਖ਼ਮ 'ਚੋਂ ਪੱਸ ਕੱਢ ਦੇਣ ਦੀ ਨੀਅਤ ਨਾਲ ਪੁੱਛਿਆ। ਮੈਂ ਸੋਚਿਆ, ਇਸ ਨਾਲ ਆਤੂ ਨੂੰ ਆਰਾਮ ਮਿਲਣਾ ਸੀ।

ਆਤੂ ਨੇ ਦੋ-ਤਿੰਨ ਲੰਮੇ-ਲੰਮੇ ਹਉਕੇ ਭਰੇ।

-ਮਛਟਰਾ! ਵਖਤ-ਵਖਤ ਦੀਆਂ ਗੱਲਾਂ ਹੁੰਦੀਆਂ। ਕੋਈ ਟੈਮ ਆ, ਆਤੂ ਤੇਰੇ ਸਾਹਮਣੇ ਰਿੱਗੀ ਢਾਹੀ ਬੈਠਾ, ਕੋਈ ਟੈਮ ਸੀ ਏਹੀ ਆਤੂ ਸੌ-ਸੌ ਕੋਹ ਤਕ ਮਸ਼ਹੂਰ ਸੀ। ਤੂੰ ਤਾਂ ਹਜੇ ਕੱਲ ਜੰਮਿਆਂ। ਤੇਰਾ ਪਿਉ ਵੀ ਮੈਂ ਹੱਥੀਂ ਖਿਡਾਇਆ। ਤੈਨੂੰ ਕੀ ਪਤਾ ਆਤੂ ਖੋਜੀ ਬਾਰੇ। ਬਾਹਰਲੇ ਪਿੰਡਾਂ ਆਲੇ ਆਪਣੇ ਪਿੰਡ ਨੂੰ ਆਤੂ ਖੋਜੀ ਆਲਾ ਬੁੱਟਰ ਆਂਹਦੇ ਸੀ। ਮਾਰ ਬਠਿੰਡੇ-ਮਾਨਸੇ ਤਕ ਦੇ ਲੋਕ ਲਿਜਾਂਦੇ ਸੀ, ਪੈੜ ਕਢਵਾਉਣ ਵਾਸਤੇ।" ਆਤੂ ਉਠਕੇ ਗੰਦਲ ਤੋੜਨ ਚਲਾ ਗਿਆ। ਭਾਵੇਂ ਉਹ ਮੇਰੀ ਸੁਰਤ ਤੋਂ ਪਹਿਲਾਂ ਹੀ ਖੋਜਪੁਣੇ ਦਾ ਕੰਮ ਛੱਡ ਚੁੱਕਾ ਸੀ ਪਰ ਉਸਦੇ ਇਕ ਮੰਨਿਆ ਦੰਨਿਆ ਖੋਜੀ ਰਿਹਾ ਹੋਣ ਬਾਰੇ ਮੈਨੂੰ ਪਤਾ ਸੀ। ਆਤੂ ਨੂੰ ਪਿੰਡ ਦੇ ਲੋਕ ਅਜੇ ਵੀ ਆਤੂ ਖੋਜੀ ਹੀ ਆਖਦੇ। ਆਤੂ ਬਾਰੇ ਮਸ਼ਹੂਰ ਸੀ ਕਿ ਚੋਰੀ ਦੇ ਜਿਸ ਮਾਮਲੇ ਦੀ ਪੈੜ ਕੱਢਣ ਦਾ ਕੰਮ ਆਪਣੇ ਹੱਥ ਲੈ ਲੈਂਦਾ ਸੀ, ਚੋਰ ਫੜੇ ਜਾਣ ਦੇ ਡਰੋਂ ਰਾਤ-ਬਰਾਤੇ ਚੋਰੀ ਕੀਤਾ ਸਾਮਾਨ ਮਾਲਕਾਂ ਘਰ ਸੁੱਟ ਜਾਂਦਾ ਸੀ। ਕਈ ਤਾਂ ਗਿੜਗਿੜਾ ਕੇ ਘਰਵਾਲਿਆਂ ਤੋਂ ਜਾਨ ਬਖਸ਼ੀ ਕਰਵਾ ਲੈਂਦੇ ਸਨ। ਮੈਂ ਇਹ ਵੀ ਸੁਣਿਆ ਸੀ ਕਿ ਜਿੱਥੇ ਦੂਜੇ ਖੋਜੀ ਕਈ ਵਾਰ ਚੋਰਾਂ ਨਾਲ ਰਲ ਜਾਂਦੇ ਸਨ ਉਥੇ ਆਤੂ ਅਜਿਹਾ ਨਹੀਂ ਸੀ ਕਰਦਾ। ਬਾਪੂ ਦੱਸਦਾ ਹੁੰਦਾ ਸੀ ਕਿ ਆਤੂ ਖੋਜੀ ਦੇ ਨਾਂ ਤੋਂ ਹੀ ਚੋਰ ਭੈਅ ਖਾਂਦੇ



ਸਨ। ਇਲਾਕੇ ਦੇ ਪੱਕੇ ਚੋਰਾਂ ਪੈਸੇ ਦੇ ਕੇ ਆਤੂ ਨੂੰ ਆਪਣੇ ਨਾਲ ਗੰਢਣ ਦੀ ਕੋਸ਼ਿਸ਼ ਵੀ ਕੀਤੀ। ਫੇਰ ਵਾਹ ਨਾ ਚਲਦੀ ਵੇਖ ਆਤੂ ਨੂੰ ਮਾਰਨ ਦੀ ਚਾਲ ਚੱਲੀ ਪਰ ਚੰਗੀ ਕਿਸਮਤ ਨੂੰ ਆਤੂ ਬਚ ਗਿਆ।

- ਮਛਟਰਾ! ਆਪਣੇ ਕਿਸਬ ਨੂੰ ਇਮਾਨਦਾਰੀ ਨਾਲ ਕਰਨਾ ਈ ਬੰਦੇ ਦਾ ਧਰਮ ਹੁੰਦਾ। ਜਿਮੇਂ ਤੂੰ ਮਛਟਰੀ ਕਰਦੈਂ, ਪੜ੍ਹਾਉਣਾ ਤੇਰਾ ਧਰਮ ਐ। ਬਾਜੇ-ਬਾਜੇ ਬੰਦੇ ਏਹ ਗੱਲ ਨੀ ਸਮਝਦੇ। ਆਹ ਸੂਰਜ ਮੱਥੇ ਲਗਦਾ, ਮੈਂ ਆਪਣੇ ਕਿਸਬ ਨੂੰ ਧਰਮ ਸਮਝਦਾ ਰਿਹਾਂ, ਏਸੇ ਕਰਕੇ ਛੋਟੀ ਕੁੜੀ ਬੂਹੇ ਬਹਾਈ।" ਆਪਣੀ ਗੱਲ ਦੇ ਹੁੰਗਾਰੇ ਲਈ ਆਤੂ ਗਹੁ ਨਾਲ ਮੇਰੀਆਂ ਅੱਖਾਂ ਵਿਚ ਝਾਕਿਆ। ਮੈਨੂੰ ਆਪਣੇ ਆਪ 'ਤੇ ਸ਼ਰਮ ਆਈ। ਮੈਂ ਤਲਵੰਡੀ ਆਪਣੇ ਹੁਣ ਵਾਲੇ ਸਕੂਲ ਪਹੁੰਚ ਗਿਆ ਸਾਂ। ਕਲਾਸ ਅੰਦਰ ਕੁਰਸੀ ਵਿਚ ਘੁਸਿਆ ਅਤੇ ਮੂਹਰਲੇ ਟੇਬਲ 'ਤੇ ਲੱਤਾਂ ਪਸਾਰੀ ਪਿਆ ਸਾਇੰਸ ਮਾਸਟਰ ਮੱਖਣ ਸਿੰਘ ਮਾਨ ਮੇਰੀਆਂ ਅੱਖਾਂ ਅੱਗੇ ਆ ਖੜ੍ਹਤਾ।

-ਸੰਧੂ ਸੈਬ੍ਹ...ਐਸ਼ ਕਰਿਆ ਕਰੋ ਐਸ਼। ਐਦੇਂ ਨਾ ਮੱਥਾ ਮਾਰਿਆ ਕਰੋ ਕੋਟੇ ਆਲਿਆਂ ਨਾਲ...ਇਹਨਾਂ ਪੜ੍ਹਕੇ ਆਪਣੇ ਹੈਡਮਾਸਟਰ ਵਾਂਗੂੰ ਆਪਣੇ ਜੁਆਕਾਂ 'ਤੇ ਈ ਅਫਸਰ ਆ ਲੱਗਣਾ। ਆਪਣੇ ਐਕਸ਼ਨ ਦਾ ਉਲਟਾ ਰੀਐਕਸ਼ਨ ਹੋਣਾ। ਸੁਣਿਆ ਨੀ, ਐਕਸ਼ਨ ਐਂਡ ਰੀਐਕਸ਼ਨ ਆਰ ਈਕੁਅਲ ਐਂਡ ਆਪੋਜ਼ਿਟ। ਇਹ ਸਾਲਾ ਚੀਂਗਰਪੌਟ ਅਨਪੜ੍ਹ ਈ ਠੀਕ ਐ। ਨਾ ਪੜ੍ਹਨ ਨਾ ਕੁਰਸੀਆਂ ਸਾਂਭਣ। ਕੀ ਖਿਆਲ?" ਮਾਸਟਰ ਮਾਨ ਹੱਥ 'ਤੇ ਹੱਥ ਮਾਰ ਹੱਸਿਆ, ਜਿਵੇਂ ਸਾਰੇ ਸਿੱਖਿਆ ਢਾਂਚੇ ਨੂੰ ਦੰਦੀਆਂ ਚਿੜਾ ਰਿਹਾ ਹੋਵੇ। ਮੈਂ ਉਸਦੀ ਗੱਲ ਅਣਸੁਣੀ ਕਰਕੇ ਤੁਰ ਪਿਆ ਸਾਂ।

- ਇਕ ਤਾਂ ਇਹਨਾਂ ਨੂੰ ਕਾਮਰੇਟੀ ਨੀ ਟਿਕਣ ਦਿੰਦੀ...।" ਆਵਦੇ ਵੱਲੋਂ ਉਸਨੇ ਮੈਨੂੰ ਭੱਦੀ ਗਾਹਲ ਕੱਢੀ ਸੀ।

-ਸੁਣਦੈਂ?" ਆਤੂ ਦੀ ਆਵਾਜ਼ ਨੇ ਮੈਨੂੰ ਨੀਂਦ 'ਚੋਂ ਕੱਢ ਲਿਆਂਦਾ।

-ਹਾਂਅ!"

-ਕੀ ਆਖਿਆ ਭਲਾ?" ਆਤੂ ਨੂੰ ਲੱਗਾ ਸੀ ਜਿਵੇਂ ਮੈਂ ਉਸਦੀ ਗੱਲ ਧਿਆਨ ਨਾਲ ਸੁਣ ਨਹੀਂ ਸੀ ਰਿਹਾ।

-ਏਹੀ ਕਿ ਆਪਣੇ ਕਿਸਬ ਨੂੰ ਇਮਾਨਦਾਰੀ ਨਾਲ ਕਰਨਾ ਈ ਬੰਦੇ ਦਾ ਅਸਲੀ ਧਰਮ ਹੁੰਦਾ। ਏਸ ਧਰਮ ਨੂੰ ਨਿਭਾਉਣ ਲਈ ਕੁਰਬਾਨੀਆਂ ਵੀ ਕਰਨੀਆਂ ਪੈਂਦੀਆਂ।" ਮੇਰੇ ਜੁਆਬ ਨਾਲ ਆਤੂ ਸੰਤੁਸ਼ਟ ਹੋ ਗਿਆ ਸੀ।

-ਮਛਟਰਾ! ਮਾੜਾ ਜਿਹਾ ਧਰਮ ਛੱਡਣ ਦੀ ਲੋੜ ਸੀ, ਰੁਪਈਏ ਭਮੇ ਫਹੁੜੀ ਨਾਲ ਕੱਠੇ ਕਰ ਲੈਂਦਾ। ਨਹੀਂ ਛੱਡਿਆ। ਮਛਟਰਾ, ਧਰਮ ਨੀ ਛੱਡਿਆ ਮੈਂ। ਧੀ ਜਨੂਰ ਬੂਹੇ ਬਹਾਲੀ ਪਰ ਧਰਮ ਨੀ ਛੱਡਿਆ ਆਤੂ ਖੋਜੀ ਨੇ।" ਨਸ਼ਾ ਆਤੂ ਦੇ ਸਿਰ ਉਤੋਂ ਦੀ ਹੋ ਗਿਆ ਸੀ ਜਾਂ ਫਿਰ ਯਾਦਾਂ ਨੇ ਹੀ ਆਤੂ ਨੂੰ ਬੌਰਾ ਕਰ ਦਿੱਤਾ ਸੀ।

-ਹੱਲੂ ਪੱਤੀ ਆਲੇ ਜੁੰ-ਖਾਣੇ ਲੱਭੂ ਨੂੰ ਜਾਣਦੈਂ?"

-ਜਾਣਦਾਂ।"

-ਏਹਨਾਂ ਦਾ ਬੁੜ੍ਹਾ ਹੁੰਦਾ ਸੀ ਨੌਹਰੀਆ। ਬੜਾ ਔਤਰਾ ਬੁੜ੍ਹਾ ਸੀ। ਕੰਜਰ ਨੇ ਗਰੀਬ-ਗੁਰਬੇ ਨੂੰ ਦਾਸਾ-ਬੀਸਾ ਦੇ ਕੇ ਵਹੀ 'ਤੇ ਗੂਠਾ ਲਵਾ ਲੈਣਾਂ। ਵਿਆਜ ਲਾ ਕੇ ਡੂਢਾ-ਸਵਾਇਆ

ਕਰੀ ਜਾਣਾਂ। ਰੱਤ ਚੂਸ ਲੈਂਦਾ ਸੀ ਅਗਲੇ ਦੀ। ਏਹਨਾਂ ਦੇ ਸੀਰੀ ਹੁੰਦਾ ਸੀ ਗੁੱਦੜ ਮਜ਼ਬੀ। ਕੇਰ ਵਿਚਾਰੇ ਦੀ ਘਰਵਾਲੀ ਬਿਮਾਰ-ਠਮਾਰ ਹੋਗੀ। ਉਸਨੂੰ ਦਾਸਾ-ਬੀਸਾ ਫੜਨਾ ਪੈ ਗਿਆ ਜੂੰ ਖਾਣੀਏ ਤੋਂ। ਏਹਨੇ ਵਿਆਜ ਤੇ ਵਿਆਜ, ਵਿਆਜ ਤੇ ਵਿਆਜ ਲਾ ਕੇ ਬਣਾ ਧਰੀ ਰਕਮ ਗੁੱਦੜ ਵਿਚਾਰੇ ਤੋਂ ਦੇ ਕਿੱਥੋਂ ਹੋਣੇ ਸੀ। ਨੌਂਹਰੀਏ ਨੇ ਏਸੇ ਰਕਮ ਦੇ ਵੱਟੇ ਗੁੱਦੜ ਦੀ ਸੱਜਰ ਸੂਈ ਝੋਟੀ ਕਿੱਲੇ ਤੋਂ ਖੋਹਲ ਲੀ। ਵਿਚਾਰੇ ਗਰੀਬ ਦੇ ਢਿੱਡ 'ਤੇ ਲੱਤ ਮਾਰੀ।"

-ਹੱਤ ਤੇਰੇ....!" ਮੈਂ ਨੌਂਹਰੀਆ ਬੁੜ੍ਹਾ ਦੇਖਿਆ ਨਹੀਂ ਸੀ ਪਰ ਉਸਦੀ ਥਾਵੇਂ ਗਿੱ ਮਾਸਟਰ ਦਾ ਚਿਹਰਾ ਮੇਰੀਆਂ ਅੱਖਾਂ ਅੱਗੇ ਆ ਗਿਆ।

-ਮਛਟਰਾ! ਕਰਨੀ ਰੱਬ ਦੀ, ਜੂੰ-ਖਾਣਿਆਂ ਦੇ ਕਿੱਲੇ ਤੋਂ ਚੋਰ ਰਾਤ-ਬਰਾਤੇ ਝੋਟੀ ਖੋਹਲਣ ਆ ਪਿਆ। ਨੌਂਹਰੀਏ ਕਾ ਬਿਮਾਰੀ ਖਾਧਾ ਬੁੜ੍ਹਾ ਪਿਆ ਸੀ ਪਸ਼ੂਆਂ ਦੀ ਰਾਖੀ। ਮਾੜੀ ਕਿਸਮਤ, ਉਹਨੂੰ ਕਿਤੇ ਜਾਗ ਆਗੀ। ਉਹਨੇ ਚੋਰ ਨੂੰ ਪਿੱਛੋਂ ਜੱਫਾ ਮਾਰ ਲਿਆ। ਅੱਗਿਉਂ ਚੋਰ ਸੀ ਮੁੰਡਾ-ਖੁੰਡਾ, ਉਹਨੇ ਬੁੜ੍ਹੇ ਨੂੰ ਭੁਆਂ ਮਾਰਿਆ। ਬੁੜ੍ਹਾ ਕਿਤੇ ਰੌਲਾ ਨਾ ਪਾ ਦੇਵੇ ਚੋਰ ਨੇ ਗੋਹਾ ਹਟਾਉਣ ਆਲਾ ਫਹੁੜਾ ਬੁੜ੍ਹੇ ਦੇ ਸਿਰ 'ਚ ਟਿਕਾਤਾ। ਬੁੜ੍ਹਾ ਤਾਂ ਰੇਲ ਦੇ ਕੰਨ ਆਂਗੂੰ ਉਥੇ ਹੀ ਟੇਢਾ ਹੋ ਗਿਆ। ਚੋਰ ਲੈ ਗਿਆ ਕੱਟਰੂ ਸਣੇ ਝੋਟੀ ਖੋਹਲ ਕੇ।"

-ਸੁਆਦ ਆ ਗਿਆ!" ਮੈਨੂੰ ਅਥਾਹ ਖੁਸ਼ੀ ਹੋਈ। ਬਿਲਕੁਲ ਉਤੇ ਤਰ੍ਹਾਂ ਦੀ ਖੁਸ਼ੀ ਜਿਹੋ ਜਿਹੀ ਮਾਸਟਰ ਮੱਖਣ ਸਿੰਘ ਮਾਨ ਦੇ ਫਰਜ਼ੰਦ ਦੇ ਪ੍ਰੈਪ ਵਿਚੋਂ ਲਗਾਤਾਰ ਦੂਜੀ ਵਾਰ ਫੇਹਲ ਹੋ ਜਾਣ ਬਾਰੇ ਪਤਾ ਲੱਗਣ 'ਤੇ ਹੋਈ ਸੀ। ਮਾਨ ਮਾਸਟਰ ਆਪਣੇ ਇਸ ਫਰਜ਼ੰਦ ਨੂੰ ਡਾਕਟਰ ਬਣਾਉਣ ਦੇ ਸੁਪਨੇ ਲੈਂਦਾ ਰਹਿੰਦਾ ਸੀ।

-ਲਉ ਜੀ, ਦੁਪਹਿਰ ਨੂੰ ਥਾਣਾ ਚੜ੍ਹਕੇ ਆ ਗਿਆ। ਚੋਰੀ ਤੋਂ ਵਧਕੇ ਮਾਮਲਾ ਕਤਲ ਅਤੇ ਡਾਕੇ ਦਾ ਬਣ ਗਿਆ। ਸਪਾਟਿਆਂ ਨੇ ਖੋਜੀ ਕੁੱਤੇ ਲਿਆਂਦੇ। ਉਨ੍ਹਾਂ ਇਧਰ-ਉਧਰ ਨੱਕ-ਮੂੰਹ ਮਾਰਿਆ। ਪੈੜਾਂ ਸੁੰਘਦੇ ਥੋੜ੍ਹੀ ਦੂਰ ਗਏ ਤੇ ਪਿੰਡ ਆਲੇ ਟਿੱਬਿਆਂ 'ਚ ਜਾ ਕੇ ਬਹਿਗੇ। ਅਗਾਂਹ ਤੁਰਨ ਈ ਨਾ। ਸਪਾਟੇ ਤੇ ਥਾਣੇਦਾਰ ਸਿਰ ਫੇਰ ਗਏ। ਜਾਣ ਤਾਂ ਕਿਧਰ ਜਾਣ? ਫੇਰ, ਜੂੰ-ਖਾਣਿਆਂ, ਸਪਾਟਿਆਂ ਨੂੰ ਹੱਥ ਪੱਲਾ ਝਾੜਿਆ ਕੋਈ ਨਾ। ਉਨ੍ਹਾਂ ਕਾਗਤੀਂ-ਪੱਤਰੀਂ ਤਿੰਨ-ਪੰਜ ਕੀਤੀ ਤੇ ਤੁਰਗੇ। ਪਿੰਡ ਦੇ ਸਿਆਣੇ ਬੰਦਿਆਂ ਜੂੰ-ਖਾਣਿਆਂ ਨੂੰ ਰੈਅ ਦਿੱਤੀ, ਅਖੇ ਆਤੂ ਨੂੰ ਲਿਆਉ। ਉਹ ਕੱਢੂ ਖੁਰਾ ਖੋਜ। ਬੰਦੇ 'ਕੱਠੇ ਹੋਕੇ ਮੇਰੇ ਕੋਲ ਆਗੇ। ਮੈਂ ਅੱਗੋਂ ਸਤਿ ਬਚਨ ਆਖ ਦਿੱਤਾ। ਤੈਨੂੰ ਪਤਾ ਸਾਡੀ ਕੌਮ ਗੁਰੂ ਗੁਸਾਂਈ ਨੂੰ ਬੜਾ ਮੰਨਦੀ ਆ। ਮੈਂ ਗੁਰੂ ਗੁਸਾਂਈ ਨੂੰ ਧਿਆਇਆ, ਮੱਥਾ ਟੇਕਿਆ ਤੇ ਜਾ ਪੈੜ ਨੱਪੀ।"

-ਖੋਜੀ ਨੂੰ ਪੈੜ ਦੀ ਪਛਾਣ ਕਿਵੇਂ ਆ ਜਾਂਦੀ?" ਮੈਂ ਪੁੱਛਿਆ।

-ਮਛਟਰਾ! ਜਿਵੇਂ ਤੁਸੀਂ ਜੁਆਕਾਂ ਦੀ ਲਿਖਾਈ ਪਛਾਣ ਲੈਨੇ ਓਂ, ਉਵੇਂ-ਜਿਵੇਂ ਸਾਨੂੰ ਪੈੜ ਦੀ ਸਿਆਣ ਆ ਜਾਂਦੀ। ਕੁਦਰਤ ਵੱਲੋਂ ਕਿਸੇ ਬੰਦੇ ਦਾ ਪੈਰ ਦੂਜੇ ਬੰਦੇ ਦੇ ਪੈਰ ਨਾਲ ਨੀ ਰਲਦਾ। ਇਕ ਦੀ ਤੋਰ ਵੀ ਨਈਂ ਰਲਦੀ ਦੂਜੇ ਨਾਲ। ਕਿਸੇ ਦਾ ਪੈਰ ਲੰਮਾ ਹੁੰਦਾ ਕਿਸੇ ਦਾ ਮਧਰਾ। ਕੋਈ ਚਪਟਾ ਹੁੰਦਾ, ਕੋਈ ਡੂੰਘ ਆਲਾ। ਕਿਸੇ ਦੀਆਂ ਉਂਗਲਾਂ ਲੰਮੀਆਂ ਹੁੰਦੀਆਂ ਕਿਸੇ ਦੀਆਂ ਛੋਟੀਆਂ। ਕਿਸੇ ਦੇ ਪੈਰ ਦਾ ਅੰਗੂਠਾ ਮੋਟਾ ਹੁੰਦਾ ਕਿਸੇ ਦਾ ਪਤਲਾ। ਕਿਸੇ ਦੀ ਅੱਡੀ ਚੌੜੀ ਹੁੰਦੀ, ਚਾਪੜ ਅਰਗੀ। ਕਿਸੇ ਦੀ ਛੋਟੀ ਠੀਕਰੀ ਅਰਗੀ। ਇਵੇਂ ਤੋਰ ਦਾ ਹੁੰਦਾ। ਤੁਰਨ ਲੱਗੇ ਕਿਸੇ ਦਾ ਪੱਬ ਧਰਤੀ 'ਤੇ ਪੂਰਾ ਲਗਦਾ ਕਿਸੇ ਦਾ ਅੱਧਾ। ਕੋਈ ਉਂਗਲਾਂ ਦਬਾ ਕੇ ਤੁਰਦਾ ਏ ਤਾਂ ਕੋਈ ਅੱਡੀ 'ਤੇ ਜ਼ੋਰ ਦੇ ਕੇ। ਕਈਆਂ ਦੇ ਤੁਰਦਿਆਂ ਅੱਡੀ ਭੁੰਜੇ ਲਗਦੀ ਈ ਨ੍ਹੀਂ। ਕਈ ਟੇਢੇ ਰੋਕ ਪੈਰ ਚੱਕਦੇ।



ਕਈ...।"

-ਤਾਇਆ ਸਿਆਂ! ਤੂੰ ਪੈੜ ਜਾ ਨੱਪੀ, ਫੇਰ ਕੀ ਹੋਇਆ?" ਮੈਂ ਵਿਚਾਲਿਉਂ ਟੋਕ ਦਿੱਤਾ। ਮੈਨੂੰ ਲੱਗਾ ਪੈੜਾਂ ਦੀ ਤਫ਼ਸੀਲ ਦੱਸਦਾ ਆਤੂ ਕਿਤੇ ਸ਼ੁਰੂ ਕੀਤੀ ਤਵਾਰੀਖ ਹੀ ਭੁੱਲ ਨਾ ਜਾਵੇ।

- ਭਤੀਜ! ਮੈਂ ਪੈੜ ਫੜੀ ਤੇ ਹੋ ਲਿਆ ਪੈੜ ਦੇ ਮਗਰ। ਪਿੰਡ ਦੀ ਖਲਕਤ ਮੇਰੇ ਮਗਰ-ਮਗਰ। ਤੈਨੂੰ ਪਤਾ ਈਆ, ਤਮਾਸ਼ਾ ਦੇਖਣ ਵਾਲੇ ਭੂੰਡਾਂ ਦੀ ਖੱਖਰ ਆਂਗੂੰ ਆ ਜੁੜਦੇ। ਹੋ......ਹੋਅ ਕਰਦੀ ਮੁੰਡੀਹਰ ਮਗਰੇ ਤੁਰੀ ਆਵੇ। ਮੈਂ ਪੈੜ ਸਿਆਣਦਾ-ਸਿਆਣਦਾ ਲੈ ਆਇਆ ਗੱਜੂਪੁਰੇ। ਬੁੱਟਰਾਂ ਤੋਂ ਪੰਜਵੇਂ ਪਿੰਡ। ਪਿੰਡ 'ਚ ਆ ਕੇ ਪੈੜ ਔਂਟਲ ਗੀ। ਮੈਂ ਜੂੰ-ਖਾਣੀਏ ਨੌਂਹਰੀਏ ਨੂੰ ਆਖਿਆ ਥੋਡਾ ਚੋਰ ਐਸੇ ਪਿੰਡ ਐ। ਥੋਡੀ ਮੱਝ ਐਦੂੰ ਗਾਂਹ ਨੀ ਗਈ। ਚੋਰ ਵੀ ਐਸ ਪਿੰਡ ਤੋਂ ਗਾਂਹ ਨੀ ਗਿਆ।"

-ਗੱਜੂਪੁਰੇ ਆ ਕੇ ਪੈੜ ਕਿਵੇਂ ਗੁਆਚਗੀ?" ਗੱਲ ਮੇਰੀ ਸਮਝੋਂ ਬਾਹਰ ਹੋ ਚੱਲੀ ਸੀ।

-ਮਛਟਰਾ! ਚੋਰੀ ਆਲੀ ਗੱਲ ਨੂੰ ਤੀਆ ਦਿਨ ਹੋ ਗਿਆ ਸੀ। ਪਿੰਡ 'ਚ ਸੁਆਣੀਆਂ ਬਹੁਕਰ-ਬਹਾਰੀ ਕਰ ਦਿੰਦੀਆਂ। ਮਿਟ ਜਾਂਦੀਆਂ ਪੈੜਾਂ। ਬਾਕੀ ਪਿੰਡ 'ਚ ਆਵਾਜਾਈ ਵੀ ਹੁੰਦੀ ਰਹਿੰਦੀ ਆ। ਪੈੜਾਂ 'ਤੇ ਪੈੜਾਂ ਚੜ੍ਹ ਜਾਂਦੀਆਂ। ਆਂਏ ਪੈੜ ਦਾ ਪੂਰਾ ਲੱਖਣ ਨੀ ਲਗਦਾ। ਡਰ ਰਹਿੰਦਾ ਐਮੇ ਨਜੋਜ਼ ਬੰਦੇ ਘਰ ਨਾ ਚਲੇ ਜਾਈਏ। ਐਮੇ ਖਾਹ-ਮਖਾਹ ਕੋਈ ਔਂਬੜ ਬੰਦਾ ਫਸਜੇ। ਕਈ ਬਾਜੇ-ਬਾਜੇ ਖੋਜੀ ਫਸਾ ਵੀ ਦਿੰਦੇ ਸੀਗੇ ਮਾਤੜ੍ਹ-ਤੁਮਾਤੜ੍ਹ ਨੂੰ।"

-ਰਹਿਗੀ ਫਿਰ ਵਿਚੇ ਕੀਤੀ ਕੱਤਰੀ?"

-ਕਾਹਨੂੰ? ਆਤੂ ਦੇ ਹੁੰਦਿਆਂ-ਸੁੰਦਿਆਂ ਵਿਚੇ ਕਿੱਥੇ ਰਹਿਣੀ ਸੀ। ਮੈਂ ਆਖਿਆ ਮੈਨੂੰ ਪਿੰਡ ਦੇ ਕੱਲੇ-ਕੱਲੇ ਬੰਦੇ ਦੀ ਪੈੜ ਦਿਖਾ ਦਿਉ, ਮੈਂ ਚੋਰ ਦੀ ਪੈੜ ਸਿਆਣ ਦੂੰ। ਨਾਲ ਗਏ ਬੰਦਿਆਂ ਗੱਜੂਪੁਰੀਏ ਸਰਪੰਚ ਨਾਲ ਗੱਲ ਕੀਤੀ। ਸਰਪੰਚ ਮੇਰਾ ਵੀ ਵਾਕਫ਼ ਸੀ। ਛੋਟੀ ਕੁੜੀ ਉਥੇ ਈ ਤਾਂ ਵਿਆਹੀ ਸੀ। ਕੁੜੀ ਕੋਲ ਆਉਣ-ਜਾਣ ਤਾਂ ਬਣਿਆ ਈ ਰਹਿੰਦਾ ਸੀ। ਨਾਲੇ 'ਲਾਕੇ ਦਾ ਐਹੋ ਜ੍ਹਾ ਕਿਹੜਾ ਬੰਦਾ ਸੀ ਜਿਹੜਾ ਆਤੂ ਨੂੰ ਭੁੱਲਿਆ ਹੋਵੇ। ਸਰਪੰਚ ਨੇ ਆਵਦੇ ਪੰਚੈਤੀ ਬੰਦਿਆਂ ਨਾਲ ਗੱਲ ਕੀਤੀ। ਫੈਸਲਾ ਹੋਇਆ ਵਈ ਪਿੰਡ ਦੇ ਅਠਾਰਾਂ ਸਾਲ ਤੋਂ ਉੱਤੇ ਆਲੇ ਬੰਦਿਆਂ ਦੀ ਪੈੜ ਵੇਖੀ ਜਾਵੇ। ਸਪੀਕਰ 'ਚ ਲੌਸਮੈਂਟ ਕਰਤੀ ਵਈ ਜਿਹੜਾ ਘਰੇ ਰਿਹਾ, ਸਮਝ ਲੋ ਉਹੀ ਚੋਰ ਆ ਬੁੱਟਰ ਆਲਿਆਂ ਦਾ। ਚੋਰੀ ਉਹਦੇ ਨਾਉਂ ਲੱਗੂ। ਘਰੇ ਫਿਰ ਕੀਹਨੇ ਰਹਿਣਾ ਸੀ? ਸਾਰਾ ਪਿੰਡ ਆ 'ਕੱਠਾ ਹੋਇਆ ਸ਼ਾਮਲਾਟ 'ਚ।"

-ਲੈ...!" ਆਤੂ ਦੀ ਸਿਖਰ ਵੱਲ ਜਾਂਦੀ ਕਹਾਣੀ ਨੇ ਮੇਰੀ ਉਤਸੁਕਤਾ ਵਧਾ ਦਿੱਤੀ।

-ਮੇਲਾ ਲੱਗ ਗਿਆ ਉਥੇ ਤਾਂ। ਦੋ ਪਿੰਡ ਤਾਂ ਜੁੜੇ ਵੇ ਸੀ। ਮੈਂ ਕਹੀ ਮੰਗਾ ਕੇ ਥੋੜ੍ਹੀ ਜਿਹੀ ਥਾਂ ਪੁੱਟਕੇ ਮਿੱਟੀ ਪੋਲੀ ਕਰ ਲੀ। ਵਾਰੋ-ਵਾਰੀ ਕੱਲਾ-ਕੱਲਾ ਬੰਦਾ ਮਿੱਟੀ ਤੋਂ ਦੀ ਲੰਘਣ ਲੱਗਾ। ਆਪਣੀ ਕੁੜੀ ਦੇ ਪ੍ਰਾਹੁਣੇ ਹੱਥੀਂ ਝਾੜੂ ਫੜਿਆ ਵਿਐ ਸੀ। ਜਦੋਂ ਕੋਈ ਬੰਦਾ ਲੰਘਜੇ, ਮੈਂ ਪੈੜ ਧਿਆਨ ਨਾਲ ਦੇਖਾਂ। ਮੇਰੇ ਨਾਂਹ ਵਿਚ ਸਿਰ ਫੇਰਦਿਆਂ ਹੀ ਪ੍ਰਾਹੁਣਾ ਪੈੜ ਸਾਫ ਕਰ ਦੇਵੇ। ਲਉ ਜੀ, ਇਕ-ਇਕ ਕਰਕੇ ਸਾਰਾ ਪਿੰਡ ਲੰਘ ਗਿਆ। 'ਕੱਠ 'ਚੋਂ ਆਵਾਜ਼ਾਂ ਵੀ ਆਈ ਜਾਣ, ਅਖੇ ਆਤੂਆ, ਕਿਉਂ ਭਕਾਈ ਕਰਾਉਨਾਂ ਪਿੰਡ ਆਲਿਆਂ ਦੀ, ਐਤਕੀਂ ਨੀ ਚੱਲਣੀ ਤੇਰੀ ਕਾਰਾਗਰੀ। ਪਰੇਸ਼ਾਨ ਮੈਂ ਵੀ ਸੀਗਾ। ਪਿੱਛੇ ਰਹਿ ਗਿਆ 'ਕੱਲਾ ਜੁਆਈ। ਉਹਦਾ ਕਿਸੇ ਪਿੰਡ ਆਲੇ ਨੂੰ ਚਿੱਤ ਚੇਤਾ ਈ ਨਾ। ਮੈਂ ਪ੍ਰਾਹੁਣੇ ਨੂੰ ਆਖਿਆ, "ਲਿਆ ਵਈ ਜੁਆਨਾ, ਝਾੜੂ ਫੜਾ ਮੈਨੂੰ ਤੇ ਲੰਘ ਤੂੰ ਵੀ ਭਉਜਲ।" ਲਉ ਜੀ ਪ੍ਰਾਹੁਣਾ ਪੋਲੇ-ਪੋਲੇ ਪੈਰੀਂ ਲੰਘ ਗਿਆ। ਮੈਂ ਧਿਆਨ ਨਾਲ ਪੈੜ ਦੇਖੀ

ਗਿਆ। ਮੇਰਾ ਸਿਰ ਚਕਰਾਉਣ ਲੱਗ ਪਿਆ। ਸਿਰ ਵਿਚ ਜਿਵੇਂ ਬੰਬ ਫਟਣ ਲੱਗੇ। ਮੈਂ ਸਿਰ ਫੜ ਬੈਠ ਗਿਆ। ਲੋਕ ਹੈਰਾਨ।"

–ਹੱਛਾ!" ਆਪ ਮੁਹਾਰੇ ਮੇਰੇ ਮੂੰਹੋਂ ਨਿਕਲ ਗਿਆ।

–ਡਮਾਕ ਕੁਛ ਦਾ ਕੁਛ ਸੋਚ ਗਿਆ। ਸੋਚਿਆ ਜੂੰ ਖਾਣੀਏ ਦੀ ਕਿਹੜੀ ਦਸਾਂ ਨਹੁਾਂ ਕਿਰਤ ਐ। ਇਹਨੇ ਵਿਚਾਰੇ ਗਰੀਬ ਗੁੱਦੜ ਨਾਲ ਗਰੀਬ ਮਾਰ ਕੀਤੀ ਐ। ਜੇ ਚੋਰੀ ਨਾ ਵੀ ਫ ਗਈ ਫੇਰ ਕਿਹੜਾ ਸਾਲੇ ਜੂੰ-ਖਾਣੇ ਨੌਹਰੀਏ ਦੀ ਕੋਈ ਗੁੱਠ ਲਿੱਸੀ ਪੈਜੂ। ਮਛਟਰਾ। ਵਿਧਵਾ ਕੇ ਘਰੇ ਬੈਠੀ ਧੀ ਮੇਰੀਆਂ ਅੱਖਾਂ ਅੱਗੇ ਆ ਖੜੋਤੀ। ਵਾਰ-ਵਾਰ ਡਮਾਕ 'ਚ ਏਹੀ ਆਈ ਜਾ ਵਈ ਇਕ ਤਾਂ ਵਿਧਵਾ ਹੋਕੇ ਆਈ ਆ, ਦੂਜੀ ਨੂੰ ਕਿਉਂ ਬਹਾਵਾਂ। ਕਤਲ ਡਾਕੇ ਦੇ ਕੇਸ ਪ੍ਰਾਹੁਣਾ ਫਾਹੇ ਲੱਗੂ, ਨਹੀਂ ਵੀਹ ਸਾਲੀ ਤਾਂ ਬੱਝੂ ਈ ਬੱਝੂ। ਮੈਂ ਨਾਂਹ ਵਿਚ ਸਿਰ ਮਾਰਨ ਦਾ ਫੈਸ ਕੀਤਾ ਪਰ ਸਿਰ ਤਾਂ ਸੱਜੇ-ਖੱਬੇ ਹਿੱਲੇ ਈ ਨਾ। ਫੇਰ ਜਣੀਦਾ ਅੰਦਰੋਂ 'ਵਾਜ਼ ਆਈ, 'ਆਤੂ ਏਹ ਕੋਈ ਧਰਮ ਨੀ। ਕੁਜ਼ਰਤ ਨੇ ਤੇਰੇ ਹੱਥ ਨਸਾਫ਼ ਦੀ ਤੱਕੜੀ ਦਿੱਤੀ ਐ..ਸੱਚੋ...ਸੱਚ ਤੋਲ ਫੇਰ ਮਛਟ੍ਰਾ....।" ਆਤੂ ਦੀ ਆਵਾਜ਼ ਭਾਰੀ ਹੋਣ ਲੱਗੀ। ਉਹਦਾ ਗੱਚ ਭਰ ਆਇਆ ਸੀ ਉਹਨੇ ਨੱਕ 'ਚ ਵਗ ਆਏ ਪਾਣੀ ਨੂੰ ਸਾਫ ਕੀਤਾ ਅਤੇ ਬੋਲਿਆ, "ਲਉ ਫੜੋ ਏਹ ਜੇ ਥੋਡ ਚੋਰ।" ਮਛਟਰਾ! ਮੈਂ ਪ੍ਰਾਹੁਣੇ ਨੂੰ ਗਲ੍ਹਮਿਓਂ ਫੜਕੇ ਨੌਹਰੀਏ ਵੱਲ ਧੱਕ ਦਿੱਤਾ ਤੇ ਵਾਹੋ-ਦਾਹ ਪਿੰਡ ਵੱਲ ਨੂੰ ਭੱਜ ਪਿਆ।"

ਮੈਂ ਆਤੂ ਦੀ ਗੱਲ ਦਾ ਕੋਈ ਹੁੰਗਾਰਾ ਨਾ ਭਰ ਸਕਿਆ। ਮੇਰੇ ਤਾਂ ਦੰਦ ਹੀ ਜੁੜ ਗ ਸਨ। ਮੈਨੂੰ ਮਹਿਸੂਸ ਹੋਇਆ ਜਿਵੇਂ ਹਵਾ ਵੀ ਆਤੂ ਨਾਲ ਹੀ ਹੁਬਕੀਂ-ਹੁਬਕੀਂ ਰੋਣ ਲੱਗੀ ਸੀ ਕਿੰਨਾ ਚਿਰ ਚੁੱਪ ਛਾਈ ਰਹੀ।

–ਮਛਟਰਾ! ਪ੍ਰਾਹੁਣੇ ਕੋਲੋਂ ਚੋਰੀ ਬਰਾਮਦ ਹੋਗੀ। ਕਤਲ ਦਾ ਕੇਸ ਪੈ ਗਿਆ। ਮੈਂ 'ਦਾਲਤ ਦੇ ਚੱਕਰ ਕੱਟੇ। ਪੈਰਵਾਈ ਕੀਤੀ। ਏਹ ਵੀ ਮੇਰਾ ਧਰਮ ਸੀ। ਜੁਆਈ ਸੀ-ਕਰਨੀਓ ਸੀ ਪਰ...ਹੋਣੀਹਾਰ। ਦੂਜੀ ਕੁੜੀ ਵੀ ਸਿਰੋਂ ਨੰਗੀ ਹੋ ਕੇ ਪਿਉ ਦੇ ਬੂਹੇ ਆ ਬੈਠੀ। ਮੇਰਾ ਬੁਢਾਪਾ ਰੁਲ ਗਿਆ।" ਆਤੂ ਨੇ ਲੰਬਾ ਸਾਹ ਲਿਆ।

ਮੈਂ ਆਤੂ ਨਾਲ ਅੱਖਾਂ ਨਾ ਮਿਲਾ ਸਕਿਆ। ਉਸ ਕੋਲੋਂ ਦੂਰ ਜਾ ਕੇ ਅੱਖ 'ਚ ਸਿੰਮ ਆਇਆ ਪਾਣੀ ਸਾਫ਼ ਕੀਤਾ। ਵਗਦੀ ਆੜ 'ਚੋਂ ਪਾਣੀ ਦੇ ਛਿੱਟੇ ਅੱਖਾਂ 'ਤੇ ਮਾਰੇ। ਕਿੰਨਾ ਚਿਰ ਆਵਾਗੌਣ ਹੀ ਵੱਟਾਂ 'ਤੇ ਫਿਰਦਾ ਰਿਹਾ। ਇਕ ਹਲਚਲ ਜਿਹੀ ਮੇਰੇ ਦਿਮਾਗ ਵਿਚ ਮੱਚ ਗਈ ਸੀ। ਮਾਸਟਰ ਮੱਖਣ ਸਿੰਘ ਮਾਨ ਮੇਰਾ ਜ਼ਿਹਨ ਮੱਲ ਖੜੋਤਾ ਸੀ। ਇਸ ਸਾਲ ਅਧਿਆਪਕ ਦਿਵਸ 'ਤੇ ਸਿੱਖਿਆ ਮੰਤਰੀ ਨੇ ਉਸਨੂੰ 'ਸਟੇਟ ਐਵਾਰਡ' ਨਾਲ ਸਨਮਾਨਤ ਕੀਤਾ ਸੀ। ਅੱਜਕੱਲ੍ਹ ਉਹ ਆਪਣੇ ਨਾਂ ਨਾਲ ਸਟੇਟ ਐਵਾਰਡੀ ਲਿਖਣ ਲੱਗਿਆ ਸੀ। ਉਸਦੇ ਬਾਰੇ ਲੇਖ ਵੀ ਅਖ਼ਬਾਰਾਂ ਵਿਚ ਛਪੇ ਸਨ।

–ਤਾਇਆ! ਤੂੰ ਪ੍ਰਾਹੁਣੇ ਨੂੰ ਬਚਾਅ ਸਕਦਾ ਸੀ ਨਾ? ਕੀ ਲੋੜ ਸੀ ਤੈਨੂੰ ਚੋਰੀ ਫੜਾਉਣ ਦੀ? ਠੀਕ ਕੀਤੈ ਸੀ ਤੂੰ?"

–ਮਛਟਰਾ! ਆਵਦੇ ਜਾਣੀ ਤਾਂ ਠੀਕ ਕੀਤਾ ਸੀ। ਬਾਕੀ ਤੂੰ ਸਿਆਣਾ। ਤੂੰ ਦੱਸ ਠੀਕ ਕੀਤੈ ਮੈਂ?" ਆਤੂ ਨੇ ਉਲਟਾ ਮੈਨੂੰ ਸਵਾਲ ਕਰ ਦਿੱਤਾ ਸੀ। ਕੀ ਜੁਆਬ ਦਿੰਦਾ ਮੈਂ? ❑❑

[ਪਿੰਡ ਤੇ ਡਾ: ਕੜ੍ਹਿਆਲ, ਜ਼ਿਲ੍ਹਾ ਮੋਗਾ]



# ਪਲ ਪਲ ਮਰਦਾ ਆਦਮੀ

## ਰਣਜੀਤ ਸਿੰਘ ਭਿੰਡਰ

"ਘਨਈਆ ਨਹੀਂ ਉੱਠਿਆ ਹਾਲੇ ?" ਅਸਿਸਟੈਂਟ ਕਮਾਂਡੈਂਟ ਸੰਧੂ ਨੇ ਸਵੇਰ ਦੀ ਚਾਹ ਲੈ ਕੇ ਆਈ ਪਤਨੀ, ਪੂਨਮ ਨੂੰ ਪੁੱਛਿਆ ।

"ਮੈਂ ਈ ਆਵਾਜ਼ ਨਹੀਂ ਮਾਰੀ । ਸੋਚਿਆ ਬੱਚਾ ਏ, ਥੋਹੜਾ ਹੋਰ ਸੌਂ ਲਵੇ"। ਪੂਨਮ ਨੇ ਚਾਹ ਦਾ ਕੱਪ ਫੜਾਉਂਦਿਆਂ ਉਤਰ ਦਿੱਤਾ।

"ਤੂੰ ਇਹਦੀਆਂ ਆਦਤਾਂ ਖਰਾਬ ਕਰ ਦੇਣੀਆਂ। ਪਹਿਲੇ ਦਿਨੋਂ ਈ ਜਿਵੇਂ ਢਾਲੇਂਗੀ, ਢਲ ਜਾਏਗਾ। ਕਲ੍ਹ ਤੋਂ ਬੈੱਡ ਟੀ ਘਨਈਆ ਬਣਾ ਕੇ ਲਿਆਏਗਾ, ਤੇ ਠੀਕ ਸਾਢੇ ਛੇ ਵਜੇ ਮਿਲਣੀ ਚਾਹੀਦੀ ਹੈ। ਉਹਨੂੰ ਸਮਝਾ ਦੇਈਂ, ਮੂੰਹ ਹੱਥ ਧੋ ਕੇ ਰਸੋਈ ਵਿਚ ਜਾਏਗਾ। ਸਫਾਈ ਰੱਖਣੀ ਬਹੁਤ ਜ਼ਰੂਰੀ ਹੈ।" ਸੰਧੂ ਨੇ ਪਤਨੀ ਨੂੰ ਤਾੜਨਾ ਕੀਤੀ ।

"ਕਮਾਲ ਹੈ, ਤੁਹਾਨੂੰ ਕਿੱਦਾਂ ਅੱਜ ਸਫਾਈ ਦਾ ਫਿਕਰ ਲੱਗ ਗਿਆ। ਇਹ ਤਾਂ ਮੈਂ ਤੁਹਾਨੂੰ ਵੀ ਤੇ ਬੱਚਿਆਂ ਨੂੰ ਵੀ ਟੋਕਦੀ ਰਹਿੰਦੀ ਹਾਂ। ਫਿਰ ਵੀ ਕਈ ਵਾਰ ਲਾਪਰਵਾਹੀ ਵਰਤ ਜਾਂਦੇ ਹੋ।"

"ਇਹ ਗੱਲ ਨਹੀਂ, ਪੂਨਮ। ਇਹ ਪਹਾੜਾਂ 'ਤੇ ਰਹਿਣ ਵਾਲੇ ਲੋਕ ਆਦਤਨ ਗੰਦੇ ਰਹਿੰਦੇ ਹਨ। ਪਾਣੀ ਦੀ ਘਾਟ, ਠੰਢ ਦਾ ਮੌਸਮ ਕਰਕੇ, ਇਹ ਨਹਾਉਣ, ਕਪੜੇ ਧੋਣ, ਹੱਥ ਸਾਫ ਰੱਖਣ ਵਿਚ ਅਣਗਹਿਲੀ ਵਰਤਦੇ ਨੇ । ਇਹ ਤਾਂ ਹੈ ਵੀ ਅਛੂਤ ਜਾਤੀ ਵਿਚੋਂ । ਕੀ ਜਾਤ ਦਸਦਾ ਸੀ ਆਪਣੀ?"

"ਹੂੰਮ, ... ਸਫਾਈ ਬਾਰੇ ਤੁਸੀਂ ਬਹੁਤਾ ਫਿਕਰ ਨਾ ਕਰੋ। ਉਹ ਮੈਂ ਆਪੇ ਵੇਖ ਲਵਾਂਗੀ। ਜ਼ਰਾ ਬੱਚਿਆਂ ਨੂੰ ਉਠਾ ਕੇ ਨਹਾਉਣ ਲਈ ਤਿਆਰ ਕਰੋ। ਸਕੂਲੋਂ ਦੇਰ ਨਾ ਹੋ ਜਾਏ। ਮੈਂ ਨਾਸ਼ਤਾ ਤਿਆਰ ਕਰਦੀ ਹਾਂ। " ਪੂਨਮ ਅੱਧਾ ਕੱਪ ਚਾਹ ਦਾ ਨਾਲ ਈ ਲੈ ਕੇ ਰਸੋਈ ਵੱਲ ਚਲੀ ਗਈ। ਉਹਨੇ ਵੇਖਿਆ ਗੈਲਰੀ ਵਿਚ ਸੁੱਤਾ ਘਨਈਆ ਆਪੇ ਉਠ ਕੇ ਬਿਸਤਰਾ ਇਕੱਠਾ ਕਰ ਰਿਹਾ ਸੀ।

"ਬੀ ਜੀ, ਨਮਸਤੇ, ਬਿਸਤਰਾ ਕਿੱਥੇ ਰੱਖਾਂ ?"

"ਛੱਤ 'ਤੇ ਪੌੜੀਆਂ ਨਾਲ ਛੋਟਾ ਜਿਹਾ ਸਟੋਰ ਹੈ, ਬਿਸਤਰਾ ਉਥੇ ਰੱਖ ਆ ਤੇ ਮੰਜੀ ਪਿਛਲੇ ਵਿਹੜੇ ਵਿਚ ਕੰਧ ਨਾਲ ਖੜ੍ਹੀ ਕਰ ਆ ।" ਕਹਿੰਦੀ ਪੂਨਮ ਰਸੋਈ ਵਿਚ ਚਲੀ ਗਈ। ਦੋ ਕੁ ਮਿੰਟ ਪਿੱਛੋਂ ਈ ਘਨਈਆ ਵਾਸ਼ ਬੇਸਨ ਤੋਂ ਮੂੰਹ ਹੱਥ ਧੋ ਕੇ ਰਸੋਈ ਵਿਚ ਆ ਖਲੋਤਾ ਸੀ ।

"ਇਕ ਵੱਡਾ ਜਾਂ ਦੋ ਛੋਟੇ ਛੋਟੇ ਪਿਆਜ਼ ਛਿੱਲ ਕੇ ਬਰੀਕ ਬਰੀਕ ਕੱਟ ਦੇ। ਫਰਿਜ ਦੇ ਸਭ ਤੋਂ ਹੇਠਲੇ ਖਾਨੇ ਵਿਚ ਹਰੀਆਂ ਮਿਰਚਾਂ ਪਈਆਂ ਨੇ। ਇਕ ਕੂਲੀ ਜਿਹੀ ਨਿੱਕੀ ਮਿਰਚ ਅੱਧੀ ਮਹੀਨ ਕੱਟ ਕੇ ਪਿਆਜ਼ 'ਚ ਮਿਲਾ ਦੇ। ਫਰਿਜ 'ਚੋਂ ਦੋ ਆਂਡੇ ਲਿਆ ਕੇ ਦੋ ਵੱਖਰੀਆਂ ਕੌਲੀਆਂ 'ਚ ਅੱਧੇ ਅੱਧ ਕੱਟੇ ਪਿਆਜ਼ ਨਾਲ ਫੈਂਟ ਦੇ। ਆਮਲੇਟ ਮੈਂ ਖੁਦ ਬਣਾ ਲਵਾਂਗੀ। ਬੱਚੇ ਬਰੈੱਡ ਆਮਲੇਟ ਤੇ ਦੁੱਧ ਦਾ ਨਾਸ਼ਤਾ ਕਰਕੇ ਸਕੂਲ ਜਾਂਦੇ ਨੇ।" ਪੂਨਮ ਨੇ ਗਹੁ ਨਾਲ ਤੱਕਿਆ, ਘਨੱਈਏ ਨੇ ਅੱਧੀਆਂ ਬਾਹਵਾਂ ਦੀ ਕਮੀਜ਼ ਪਾਈ ਸੀ ਤੇ ਠੰਢ ਕਾਰਨ ਨੰਗੀਆਂ ਬਾਹਵਾਂ ਦੇ ਲੂਈਂ ਕੰਡੇ ਹੋਏ ਹੋਏ ਸਨ।

"ਠਹਿਰ, ਮੈਂ ਤੈਨੂੰ ਸਵੈਟਰ ਲਿਆ ਕੇ ਦੇਨੀ ਆਂ।" ਉਹ ਅਲਮਾਰੀ 'ਚੋਂ ਸੰਧੂ ਸਾਹਿਬ ਦੀ ਇਕ ਪੁਰਾਣੀ ਸਵੈਟਰ, ਜੋ ਬਹੁਤ ਵਾਰੀਂ ਗਰਮ ਪਾਣੀ ਨਾਲ ਧੋਣ ਕਰਕੇ ਸੁੰਗੜ ਗਈ ਸੀ, ਲੈ

ਆਈ। ਉਹ ਫਿਰ ਵੀ ਘਨੱਈਏ ਨੂੰ ਬਹੁਤ ਲੰਮੀ ਸੀ । ਪਾ ਕੇ ਝੱਲਾ ਜਿਹਾ ਲਗਦਾ ਸੀ।

"ਦੁਪਹਿਰੇ ਬਾਜ਼ਾਰ ਜਾਵਾਂਗੇ, ਤੇਰੇ ਸਾਈਜ਼ ਦੀ ਰੈਡੀਮੇਡ ਸਵੈਟਰ ਲੈ ਆਵਾਂਗੇ। ਹਾਲ ਦੀ ਘੜੀ ਇਹ ਪਾਲਾ ਤਾਂ ਰੋਕੂ ਨਾ।"

" ਬੀ ਜੀ, ਜ਼ਿੰਦਗੀ 'ਚ ਮੈਂ ਪਹਿਲੀ ਵਾਰ ਅੱਜ ਮੰਜੀ 'ਤੇ ਸੁੱਤਾ ਹਾਂ। ਪਹਿਲੀ ਵਾਰ ਰਜਾਈ ਦਾ ਨਿੱਘ ਮਿਲਿਆ ਹੈ। ਸਾਡੇ ਉੱਥੇ ਪਹਾੜਾਂ 'ਤੇ ਬਹੁਤ ਠੰਢ ਪੈਂਦੀ ਏ । ਪਰ ਕਦੇ ਰਜਾਈ ਨਸੀਬ ਨਹੀਂ ਸੀ ਹੋਈ। ਬੀ ਜੀ ਮੈਨੂੰ ਅੱਜ ਪਤਾ ਲੱਗਾ ਮਾਂ ਦਾ ਪਿਆਰ ਕੀ ਹੁੰਦਾ ਏ।" ਪਿਆਜ਼ ਕੱਟਦਾ ਘਨੱਈਆ ਭਾਵਕ ਹੋ ਕੇ ਨੀਵੀਂ ਪਾਈ ਪੋਲੇ ਪੋਲੇ ਬੋਲ ਰਿਹਾ ਸੀ ।

"ਤੇਰੀ ਮਾਂ ਨਹੀਂ ?"

"ਨਹੀਂ, ਬੀ ਜੀ। ਉਹ ਤਾਂ, ਮੈਂ ਛੇ ਮਹੀਨਿਆਂ ਦਾ ਸਾਂ, ਜਦੋਂ ਮਰ ਗਈ। ਮੈਂ ਚੌਥੀ 'ਚ ਪੜ੍ਹਦਾ ਸਾਂ ਜਦੋਂ ਪਿਤਾ ਗੁਜ਼ਰ ਗਿਆ। ਉਦੋਂ ਅੱਠਾਂ ਸਾਲਾਂ ਦਾ ਸਾਂ । ਚਾਚੇ ਨੇ ਸਕੂਲੋਂ ਹਟਾ ਕੇ ਆਪਣੇ ਚਾਹ ਦੇ ਖੋਖੇ 'ਤੇ ਹੱਥ ਵਟਾਉਣ ਲਈ ਲੈ ਆਂਦਾ। ਇਹ ਖੋਖਾ ਸਾਡੇ ਪਿੰਡੋ ਪੰਜ ਮੀਲ ਦੀ ਦੂਰੀ 'ਤੇ ਬਦਰੀ ਨਾਥ ਨੂੰ ਜਾਂਦੀ ਸੜਕ 'ਤੇ ਸੀ। ਛੇ ਸਾਲ ਉੱਥੇ ਕੰਮ ਕੀਤਾ। ਚਾਚਾ ਤੜਕੇ ਚਾਰ ਵਜੇ ਉਠਾ ਕੇ ਜੰਗਲ ਵਿਚੋਂ ਲਕੜੀਆਂ ਲਿਆਉਣ ਘੱਲ ਦੇਂਦਾ। ਬੱਸ, ਫਿਰ ਸਾਰਾ ਦਿਨ ਚੱਲ ਸੋ ਚੱਲ। ਲਕੜੀਆਂ ਕੱਟ, ਅੱਗ ਝੋਕ, ਬਰਤਨ ਸਾਫ ਕਰ, ਇੱਦਾਂ ਰਾਤ ਦੇ ਦਸ ਵੱਜ ਜਾਂਦੇ। ਰਾਤ ਨੂੰ ਭੱਠੀ ਕੋਲ ਈ ਬੋਰੀ ਵਿਛਾ ਕੇ..."

" ਜ਼ਰਾ ਜਲਦੀ ਹੱਥ ਮਾਰ । ਆਂਡੇ ਫੈਂਟ ਕੇ ਦੋ ਪਰਾਉਠੀਆਂ ਦਾ ਆਟਾ ਗੁੰਨ੍ਹ ਦੇ, ਬੱਚਿਆਂ ਨੂੰ ਸਕੂਲੇ ਖੜਨ ਲਈ ਇਕ ਇਕ ਨਮਕੀਨ ਪਰਾਉਂਠੀ ਪਕਾ ਕੇ ਦੇਣੀ ਏ।" ਪੂਨਮ ਕੋਲ ਅੱਗੇ ਹੋਰ ਸੁਣਨ ਦੀ ਹਿੰਮਤ ਨਹੀਂ ਲਗਦੀ ਸੀ। ਉਸ ਦੇ ਅੰਦਰ ਦੀ ਮਮਤਾ ਜਿਵੇਂ ਕਲਪ ਪਈ ਹੋਵੇ।

"ਬਦਰੀ ਨਾਥ ਨੂੰ ਤਾਂ ਬਹੁਤ ਸ਼ਰਧਾਲੂ ਜਾਂਦੇ ਨੇ । ਚਾਹ ਦੇ ਖੋਖੇ ਦੀ ਆਮਦਨੀ ਤਾਂ ਚੰਗੀ ਹੁੰਦੀ ਹੋਵੇਗੀ। " ਦੁਪਹਿਰੀਂ ਬਾਜ਼ਾਰ ਨੂੰ ਜਾਂਦਿਆਂ ਪੂਨਮ ਨੇ ਫਿਰ ਗੱਲ ਛੇੜੀ।

"ਆਮਦਨ ਤਾਂ ਬੀ ਜੀ ਬਹੁਤ ਸੀ, ਪਰ ਮੈਨੂੰ ਤਾਂ ਕੁਝ ਨਹੀਂ ਸੀ ਮਿਲਦਾ।"

"ਇਸੇ ਕਰਕੇ ਛੱਡ ਆਇਆ ਏਂ।"

"ਨਹੀਂ, ਬੀ ਜੀ ਪੈਸੇ ਬਾਰੇ ਤਾਂ ਮੈ ਕਦੇ ਸੋਚਿਆ ਈ ਨਹੀਂ। ਚਾਚੇ ਨੇ ਈ ਕੁੱਟ ਕੇ ਭਜਾ ਦਿੱਤਾ ਸੀ।"

" ਉਹ ਕਿਉਂ?" ਪੂਨਮ ਕਈ ਸ਼ੁਝਾ ਰੂਪੀ ਸਵਾਲ ਪੁੱਛਣੇ ਚਾਹੁੰਦੀ ਸੀ, ਜਿਵੇਂ : 'ਤੂੰ ਚੋਰੀ ਕੀਤੀ ਹੋਣੀ ਏਂ; ਚਾਹ ਦੇ ਗਲਾਸ ਡੇਗ ਕੇ ਭੰਨ ਦਿੱਤੇ ਹੋਣੇ ਆਂ, ਬਾਜ਼ਾਰੋਂ ਰਾਸ਼ਨ ਲੈਣ ਗਿਆ ਪੈਸੇ ਗਵਾ ਆਇਆ ਹੋਵੇਂਗਾ, ਆਦਿ ਆਦਿ'। ਪਰ ਪਤਾ ਨਹੀਂ ਕਿਉਂ ਉਹਦਾ ਅੰਦਰਲਾ ਕਹਿ ਰਿਹਾ ਸੀ ਕਿ ਇਹ ਮੁੰਡਾ ਏਦਾਂ ਦਾ ਨਹੀਂ ਲਗਦਾ। ਉਹਦੇ ਹਰ ਕੰਮ ਕਰਨ ਜਾਂ ਗੱਲ ਕਰਨ ਦੇ ਢੰਗ ਵਿਚ ਇਕ ਅਜੀਬ ਸਲੀਕਾ ਸੀ।

"ਚਾਹ ਦੇ ਖੋਖੇ ਤੋਂ ਥੋਹੜੀ ਦੂਰ ਵਾਹਨਾਂ ਲਈ ਪੜਾਅ ਸੀ। ਨਾਲ ਹੀ ਮਾਤਾ ਦਾ ਮੰਦਰ ਸੀ। ਤਕਰੀਬਨ ਸਾਰੀਆਂ ਕਾਰਾਂ, ਬੱਸਾਂ ਉੱਥੇ ਰੁਕਦੀਆਂ ਸਨ। ਯਾਤਰੂ ਉਤਰ ਕੇ ਮੱਥਾ ਟੇਕਣ ਜਾਂਦੇ ਤਾਂ ਪਾਂਧੇ ਉਹਨਾਂ ਨੂੰ ਘੇਰ ਲੈਂਦੇ। ਕੋਈ ਹੱਥ ਵੇਖਦਾ, ਕੋਈ ਰਾਸ਼ੀ ਵੇਖ ਕੇ ਟੇਵੇ ਲਾਉਂਦਾ ਤੇ ਕੋਈ ਮਸਤਕ ਪੜ੍ਹ ਕੇ ਭਵਿੱਖ ਬਾਣੀ ਕਰਦਾ। ਇਹ ਸਾਰੇ ਪਾਂਧੇ ਸੂਰਜ ਡੁੱਬਣ ਨਾਲ ਸਾਡੇ ਖੋਖੇ 'ਤੇ ਆ ਜਾਂਦੇ। ਚਾਚੇ ਨੇ ਇਹਨਾਂ ਲਈ ਦੇਸੀ ਸ਼ਰਾਬ ਲਿਆ ਕੇ ਰੱਖੀ ਹੁੰਦੀ। ਉਹ ਸ਼ਰਾਬ ਪੀਂਦੇ, ਚਾਰ-ਚਾਰ ਪੰਜ-ਪੰਜ ਆਂਡਿਆਂ ਦਾ ਆਮਲੇਟ ਇਕ-ਇਕ ਜਣਾ ਖਾ ਜਾਂਦਾ। ਸ਼ਰਾਬ ਦੇ ਨਸ਼ੇ 'ਚ ਉਹ



ਦਿਨ ਦੀਆਂ ਘਟਨਾਵਾਂ ਇਕ ਦੂਜੇ ਨਾਲ ਸਾਂਝੀਆਂ ਕਰਦੇ। ਹਰ ਇਕ ਵਧ ਚੜ੍ਹ ਕੇ ਆਪਣੀ
ਸਾਰੇ ਦਿਨ ਦੀਆਂ ਘਟਨਾਵਾਂ ਇਕ ਦੂਜੇ ਨਾਲ ਸਾਂਝੀਆਂ ਕਰਦੇ। ਹਰ ਇਕ ਵਧ ਚੜ੍ਹ ਕੇ ਆਪਣੀ
ਹੁਸ਼ਿਆਰੀ ਦਸਦਾ ਕਿ ਕਿਸ ਤਰ੍ਹਾਂ ਉਹਨੇ ਪੜ੍ਹੇ ਲਿਖੇ ਤੇ ਕਹਿੰਦੇ ਕਹਾਉਂਦੇ ਲੋਕਾਂ ਨੂੰ ਬੁੱਧੂ
ਬਣਾਇਆ ਸੀ ਤੇ ਉਹਨਾਂ ਦੀਆਂ ਜੇਬਾਂ 'ਚੋਂ ਪੈਸੇ ਕਢਾਏ ਸਨ।
ਦਿਨ ਵੇਲੇ ਜਿੰਨੇ ਯਾਤਰੂ ਚਾਹ ਪੀਣ ਆਉਂਦੇ, ਮੈਂ ਲੱਗੇ ਵਾਹ ਚਾਚੇ ਕੋਲੋਂ ਅੱਖ ਬਚਾ
ਕੇ ਉਹਨਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ, ਪਈ ਉਹ ਕਿਤੇ ਪਾਂਧਿਆਂ ਦੇ ਅੜਿੱਕੇ ਨਾ ਚੜ੍ਹ
ਜਾਣ। ਇਕ ਯਾਤਰੂ ਲਾਗਲੇ ਪਿੰਡੋਂ ਆਇਆ ਸੀ, ਜਿੱਥੋਂ ਦੇ ਦੋ ਪਾਂਧੇ ਰੋਜ਼ ਉਥੇ ਆਉਂਦੇ ਸਨ।
ਉਸ ਯਾਤਰੂ ਨੇ ਪਿੰਡ ਜਾ ਕੇ ਸਾਰਿਆਂ ਨੂੰ ਉਹਨਾਂ ਬਾਰੇ ਦੱਸ ਦਿੱਤਾ। ਪਿੰਡ ਵਿਚ ਉਹਨਾਂ ਦਾ ਬੜਾ
ਇੱਜ਼ਤ ਮਾਣ ਸੀ। ਅਗਲੇ ਦਿਨ ਹੀ ਉਹਨਾਂ ਪਾਂਧਿਆਂ ਨੇ ਆ ਕੇ ਚਾਚੇ ਨੂੰ ਸ਼ਿਕਾਇਤ ਕੀਤੀ ਤੇ
ਕਿਹਾ, 'ਜਿੰਨਾ ਚਿਰ ਇਹ ਮੁੰਡਾ ਇੱਥੇ ਹੈ ਅਸੀਂ ਤੇਰੇ ਖੋਖੇ 'ਤੇ ਨਹੀਂ ਆਵਾਂਗੇ।' ਚਾਚੇ ਨੂੰ ਉਹਨਾਂ ਤੋਂ
ਪੱਕੀ ਆਮਦਨੀ ਸੀ। ਉਹਨੇ ਮੈਨੂੰ ਬਹੁਤ ਕੁੱਟਿਆ। ਫਿਰ ਪਿੰਡ ਨੂੰ ਭਜਾ ਦਿੱਤਾ।"

"ਤੂੰ ਦਿੱਲੀ ਕਿੱਦਾਂ ਆ ਗਿਆ?"

"ਮੈਂ ਪਿੰਡ ਆਪਣੇ ਵੱਡੇ ਭਰਾ ਕੋਲ ਚਲਾ ਗਿਆ। ਉਹ ਪਿੰਡ ਦੇ ਲੋਕਾਂ ਦੀਆਂ ਨਿਗੂਣੀਆਂ
ਵਗਾਰਾਂ ਕਰਕੇ ਮਸਾਂ ਰੋਟੀ ਖਾਂਦਾ ਸੀ। ਮੇਰੇ ਲਈ ਉੱਥੇ ਕੋਈ ਕੰਮ ਨਹੀਂ ਸੀ। ਸਾਡੇ ਪਿੰਡ ਦਾ ਇੰਦਰ
ਕੁਮਾਰ ਭੱਟ ਬੀ.ਐਸ.ਐਫ. ਵਿਚ ਹਵਾਲਦਾਰ ਹੈ। ਮੇਰੇ ਭਰਾ ਨਾਲ ਉਹਦੀ ਬਹੁਤ ਬਣਦੀ ਹੈ। ਭਰਾ
ਨੇ ਉਹਦੇ ਨਾਂ ਚਿੱਠੀ ਲਿਖ ਕੇ ਮੈਨੂੰ ਉਹਦੇ ਕੋਲ ਦਿੱਲੀ ਭੇਜ ਦਿੱਤਾ। ਉਹੀ ਕੱਲ੍ਹ ਮੈਨੂੰ ਛੱਡ ਕੇ
ਗਿਆ ਸੀ।"

"ਤੂੰ ਸਹੀ ਟਿਕਾਣੇ ਪਹੁੰਚ ਗਿਆ ਏਂ। ਮੇਰੇ ਤੂੰ ਬੱਚਿਆਂ ਵਰਗਾ ਏਂ। ਬੱਸ ਦੋ ਗੱਲਾਂ ਦਾ ਖਿਆਲ ਰੱਖੀਂ... ਝੂਠ ਨਹੀਂ ਬੋਲਣਾ ਤੇ ਚੋਰੀ ਨਹੀਂ ਕਰਨੀ। ਇਹਨਾਂ ਦੋਵਾਂ ਆਦਤਾਂ ਤੋਂ ਮੈਨੂੰ ਸਖਤ ਨਫਰਤ ਏ।" ਪੂਨਮ ਨਹੀਂ ਸੀ ਚਾਹੁੰਦੀ ਕਿ ਘਨੱਈਆ ਜਾਣੇ ਅਣਜਾਣੇ ਐਸੀ ਕੋਈ ਗ਼ਲਤੀ ਕਰ ਬੈਠੇ ਜਿਸ ਕਾਰਨ ਉਹਨੂੰ ਨੌਕਰੀ ਤੋਂ ਹੱਥ ਧੋਣਾ ਪਵੇ। ਉਹ ਮਨ ਹੀ ਮਨ ਵਿਚ ਕਈ ਸਕੀਮਾਂ ਬਣਾ ਰਹੀ ਸੀ... ਘਨੱਈਏ ਨੂੰ ਪ੍ਰਾਈਵੇਟ ਵਿਦਿਆਰਥੀ ਵਜੋਂ ਦਸਵੀਂ ਪਾਸ ਕਰਾਕੇ ਬੀ.ਐਸ.ਐਫ. ਵਿਚ ਹੀ ਸਿਪਾਹੀ ਭਰਤੀ ਕਰਾ ਦੇਵੇਗੀ। ਅੱਗੋਂ ਆਪੇ ਆਪਣਾ ਪਰਿਵਾਰ ਤੋਰ ਲਵੇਗਾ। ਜ਼ਹੀਨ ਤੇ ਉਹ ਲਗਦਾ ਹੀ ਸੀ। ਤਦੋਂ ਤਕ ਉਹਦੇ ਆਪਣੇ ਬੱਚੇ ਵੱਡੇ ਹੋ ਜਾਣਗੇ, ਨੌਕਰ ਤੋਂ ਬਿਨਾਂ ਵੀ ਸਰ ਜਾਏਗਾ।

"ਬੀ ਜੀ ਪੈਸੇ ਦਾ ਤਾਂ ਮੈਨੂੰ ਕੋਈ ਲਾਲਚ ਨਹੀਂ। ਚੋਰੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਵੈਸੇ ਝੂਠ ਤੋਂ ਮੈਨੂੰ ਵੀ ਸਖਤ ਘਿਰਣਾ ਏ। ਇਕ ਵਾਰ ਝੂਠ ਬੋਲ ਕੇ ਫਿਰ ਸੌ ਵਾਰ ਝੂਠ ਬੋਲਣਾ ਪੈਂਦਾ ਏ। ਆਦਮੀ ਪਲ ਪਲ ਮਰਦਾ ਏ।"

0 0 0

ਘਨੱਈਏ ਨੂੰ ਆਇਆਂ ਪੂਰੇ ਚਾਰ ਸਾਲ ਹੋ ਗਏ ਸਨ। ਜਦੋਂ ਉਹ ਆਇਆ ਸੀ ਤਾਂ ਸੰਧੂ ਦੀ ਧੀ ਨੀਨਾ ਦੂਜੀ ਵਿਚ ਅਤੇ ਪੁੱਤਰ ਹੈਪੀ ਕੇ. ਜੀ. ਵਿਚ ਪੜ੍ਹਦੇ ਸਨ। ਹੁਣ ਨੀਨਾ ਛੇਵੀਂ ਵਿਚ ਤੇ ਹੈਪੀ ਤੀਜੀ ਵਿਚ ਚਲਾ ਗਿਆ ਸੀ। ਨੀਨਾ ਨੂੰ ਘਰ ਵਿਚ ਉਹਦੀ ਮਾਂ ਪੜ੍ਹਾਉਂਦੀ ਸੀ, ਪਰ ਹੈਪੀ ਦਾ ਤਾਂ ਜਿਵੇਂ ਘਨੱਈਏ ਨੇ ਆਪੇ ਹੀ ਜ਼ਿੰਮਾ ਚੁੱਕ ਲਿਆ ਸੀ। ਸਕੂਲੋਂ ਆਏ ਬੱਚਿਆਂ ਨੂੰ ਖਾਣਾ ਦੇ ਕੇ, ਘਨੱਈਆ ਹੈਪੀ ਨੂੰ ਲੈ ਕੇ ਪੜ੍ਹਾਉਣ ਬਹਿ ਜਾਂਦਾ। ਜਿੰਨਾ ਚਿਰ ਉਹ ਸਾਰਾ ਹੋਮ ਵਰਕ ਖਤਮ ਨਾ ਕਰ ਲੈਂਦਾ, ਸਕੂਲ ਵਿਚ ਪੜ੍ਹਾਏ ਸਬਕ ਦੁਬਾਰਾ ਨਾ ਸੁਣਾ ਦੇਂਦਾ, ਘਨੱਈਆ ਉਹਨੂੰ ਖੇਡਣ ਬਾਹਰ ਨਾ ਜਾਣ ਦੇਂਦਾ। ਦਰਅਸਲ ਹੈਪੀ ਦੇ ਨਾਲ-ਨਾਲ ਘਨੱਈਏ ਦੀ ਵੀ ਪਬਲਿਕ ਸਕੂਲ ਦੀ ਪੜ੍ਹਾਈ ਚੱਲ ਰਹੀ ਸੀ। ਉਹਦੀ ਅੰਗਰੇਜ਼ੀ ਕਾਫ਼ੀ ਸੁਧਰ ਗਈ ਸੀ। ਹਿਸਾਬ, ਸਾਇੰਸ

ਤਾਂ ਉਹਦਾ ਪਹਿਲਾਂ ਹੀ ਚੰਗਾ ਸੀ। ਫਿਰ ਵੀ ਪੂਨਮ ਦੇ ਲੱਖ ਜ਼ੋਰ ਲਾਉਣ 'ਤੇ ਵੀ ਉਹ ਮੁੰਡਾ ਅੱਠਵੀਂ ਲਈ ਪ੍ਰਾਈਵੇਟ ਵਿਦਿਆਰਥੀ ਵਜੋਂ ਇਮਤਿਹਾਨ ਦੀ ਤਿਆਰੀ ਲਈ ਕਦੇ ਰਾਜ਼ੀ ਨਾ ਹੋਇਆ। ਘਨੱਈਆ ਚਾਹੇ ਘਰ ਵਿਚ ਨੌਕਰਾਂ ਵਾਲੇ ਸਾਰੇ ਕੰਮ ਕਰਦਾ.. ਬੱਚਿਆਂ ਦੇ ਕੱਪੜੇ ਧੋਣੇ, ਰਸੋਈ ਦਾ ਕੰਮ, ਭਾਂਡੇ ਮਾਂਜਣੇ, ਜੁੱਤੀਆਂ ਪਾਲਿਸ਼ ਕਰਨੀਆਂ, ਝਾੜੂ ਪੋਚਾ ਕਰਨਾ, ਗੱਲ ਕੀ ਘਰ ਦੀ ਸਾਰੀ ਜ਼ਿੰਮੇਵਾਰੀ ਉਹਨੇ ਆਪਣੇ ਸਿਰ ਲੈ ਲਈ ਸੀ, ਪਰ ਫਿਰ ਵੀ ਘਰ ਵਿਚ ਉਹ ਪਰਿਵਾਰ ਦਾ ਇਕ ਜੀਅ ਹੀ ਮੰਨਿਆ ਜਾਂਦਾ ਸੀ। ਪੂਨਮ ਉਹਨੂੰ ਬੱਚਿਆਂ ਵਾਂਗੂੰ ਪਿਆਰ ਕਰਦੀ ਤੇ ਬੱਚੇ ਵੀ ਉਹਨੂੰ ਵੱਡੇ ਭਰਾ ਦਾ ਆਦਰ ਸਤਿਕਾਰ ਦੇਂਦੇ। ਘਨੱਈਆ ਬੇਹੱਦ ਸਿਦਕ ਵਾਲਾ ਆਗਿਆਕਾਰ ਤੇ ਜ਼ਿੰਮੇਵਾਰ ਕਿਸਮ ਦਾ ਮੁੰਡਾ ਸੀ। ਤਾਂ ਵੀ ਉਹਨੇ ਕੁਝ ਕੁ ਵੱਡੀਆਂ-ਵੱਡੀਆਂ ਗ਼ਲਤੀਆਂ ਵੀ ਕੀਤੀਆਂ ਸਨ। ਸੰਧੂ ਅਤੇ ਪੂਨਮ ਨੂੰ ਔਖੇ ਇਮਤਿਹਾਨ ਵਿਚ ਪਾਇਆ ਸੀ।

ਪੂਨਮ ਕੁਝ ਦਿਨਾਂ ਲਈ ਪੇਕੇ ਗਈ ਹੋਈ ਸੀ। ਘਨੱਈਏ ਨੇ ਰੋਜ਼ ਵਾਂਗੂੰ ਹੈਪੀ ਨੂੰ ਸਕੂਲੋਂ ਆਉਣ 'ਤੇ ਹੋਮ ਵਰਕ ਕਰਨ ਲਈ ਕਿਹਾ।

"ਮੇਰੀ ਅੱਜ ਟੀਚਰ ਨਹੀਂ ਆਈ ਸੀ। ਅੱਜ ਹੋਮ ਵਰਕ ਨਹੀਂ ਮਿਲਿਆ।" ਹੈਪੀ, ਜੋ ਪਹਿਲਾਂ ਹੀ ਦੋਸਤਾਂ ਨਾਲ ਖੇਡਣ ਦਾ ਪ੍ਰੋਗਰਾਮ ਬਣਾ ਕੇ ਆਇਆ ਸੀ, ਇਹ ਕਹਿ ਕੇ ਖੇਡਣ ਚਲਾ ਗਿਆ।

"ਲਿਆ ਹੋਮ ਵਰਕ ਵਾਲੀ ਕਾਪੀ ਵਿਖਾ", ਦੂਸਰੇ ਦਿਨ ਸਕੂਲੋਂ ਆਉਣ 'ਤੇ ਹੈਪੀ ਨੂੰ ਫਿਰ ਘਨੱਈਆ ਘੇਰ ਕੇ ਖੜ੍ਹਾ ਹੋ ਗਿਆ।

"ਟੀਚਰ ਨੇ ਅੱਜ ਸਾਰਿਆਂ ਬੱਚਿਆਂ ਦੀਆਂ ਕਾਪੀਆਂ ਰੱਖ ਲਈਆਂ ਨੇ।" ਹੈਪੀ ਨੇ ਫਿਰ ਝੂਠ ਬੋਲਿਆ।

"ਚੱਲ, ਆਪਣਾ ਬਸਤਾ ਵਿਖਾ", ਕਹਿ ਕੇ ਘਨੱਈਆ ਉਹਦਾ ਬਸਤਾ ਫੋਲਣ ਲੱਗ ਪਿਆ। ਕਾਪੀ ਕੱਢ ਕੇ ਵੇਖੀ। ਅੰਦਰ ਟੀਚਰ ਨੇ ਨੋਟ ਲਿਖਿਆ ਹੋਇਆ ਸੀ, ਕਿ ਹੈਪੀ ਉਸ ਦਿਨ ਹੋਮ ਵਰਕ ਕਰਕੇ ਨਹੀਂ ਲਿਆਇਆ ਸੀ।

"ਤੂੰ ਕੱਲ੍ਹ ਝੂਠ ਬੋਲਿਆ ਸੀ, ਤੇ ਅੱਜ ਫਿਰ ਝੂਠ ਬੋਲਿਆ। ਤੈਨੂੰ ਇਹਦੀ ਸਜ਼ਾ ਮਿਲੇਗੀ ਹੀ।" ਘਨੱਈਆ ਪੂਰਾ ਟੀਚਰ ਦੇ ਰੌਂ ਵਿਚ ਬਾਹਰ ਗਿਆ ਤੇ ਕਨੇਰ ਦੀ ਛਮਕ ਘੜ ਲਿਆਇਆ। "ਚੱਲ ਹੱਥ ਅੱਗੇ ਕਰ।" ਉਹ ਬਹੁਤ ਗੁੱਸੇ ਵਿਚ ਸੀ।

"ਸੌਰੀ, ਭਈਆ। ਮੈਂ ਫਿਰ ਝੂਠ ਨਹੀਂ ਬੋਲਾਂਗਾ।" ਹੈਪੀ ਬਹੁਤ ਡਰ ਗਿਆ ਸੀ।

"ਨਹੀਂ, ਸਜ਼ਾ ਤਾਂ ਮਿਲੇਗੀ ਹੀ। ਇਕ ਵਾਰੀ ਝੂਠ ਬੋਲਣ ਮਗਰੋਂ ਆਦਮੀ ਨੂੰ ਸੌ ਵਾਰੀ ਝੂਠ ਬੋਲਣਾ ਪੈਂਦਾ। ਪਲ-ਪਲ ਮਰਦਾ ਆਦਮੀ।" ਹੈਪੀ ਨੇ ਹੱਥ ਅੱਗੇ ਕੀਤਾ ਤਾਂ ਘਨੱਈਏ ਨੇ ਤਾੜ-ਤਾੜ ਛਮਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਉਹਨੇ ਦੂਜਾ ਹੱਥ ਅੱਗੇ ਕੀਤਾ। ਉਸੇ ਤਰ੍ਹਾਂ ਦੂਜੇ ਹੱਥ 'ਤੇ ਤਾੜ-ਤਾੜ ਛਮਕਾਂ ਵੱਜ ਰਹੀਆਂ ਸਨ। ਹੈਪੀ ਹਾਲੇ ਬੱਚਾ ਈ ਤੇ ਸੀ, ਸੱਤ ਸਾਲ ਦਾ। ਉਹਦੀਆਂ ਤਾਂ ਡਾਡਾਂ ਨਿਕਲ ਗਈਆਂ। ਹੱਥ ਡੱਡੂ ਵਾਂਗੂ ਸੁੱਜ ਗਏ। ਫਿਰ ਘਨੱਈਆ ਆਪੇ ਈ ਰੇਤ ਦੀਆਂ ਗਰਮ ਪੋਟਲੀਆਂ ਨਾਲ ਸੇਕ ਦੇਂਦਾ ਰਿਹਾ। ਤਰਕਾਲਾਂ ਨੂੰ ਜਦੋਂ ਸੰਧੂ ਆਇਆ ਤਾਂ ਨਾ ਹੀ ਬੱਚਿਆਂ ਨੇ ਤੇ ਨਾ ਹੀ ਘਨੱਈਏ ਨੇ ਇਸ ਬਾਰੇ ਕੋਈ ਗੱਲ ਕੀਤੀ। ਬੱਚੇ ਡਰਦੇ ਸਨ ਕਿ ਜੇ ਦੱਸ ਦਿੱਤਾ ਤਾਂ ਪਤਾ ਨਹੀਂ ਪਾਪਾ ਗੁੱਸਾ ਖਾ ਕੇ ਉਹਨੂੰ ਬਹੁਤ ਜ਼ਿਆਦਾ ਕੁੱਟ ਦੇਣ, ਜਾਂ ਘਰੋਂ ਈ ਬਾਹਰ ਕੱਢ ਦੇਣ। ਭਾਵੇਂ ਘਨੱਈਏ ਨੇ ਜ਼ਿਆਦਾ ਹੀ ਜ਼ੋਰ ਨਾਲ ਛਮਕਾਂ ਮਾਰ ਦਿੱਤੀਆਂ ਸਨ, ਪਰ ਬੱਚੇ ਮਹਿਸੂਸ ਕਰਦੇ ਸਨ ਭਈ ਕਸੂਰ ਤਾਂ ਹੈਪੀ ਦਾ ਹੀ ਸੀ।

"ਬੀ ਜੀ ਮੈਥੋਂ ਬਹੁਤ ਗਲਤੀ ਹੋ ਗਈ", ਅਗਲੇ ਦਿਨ ਪੂਨਮ ਨੂੰ ਘਰ ਵੜਦਿਆਂ ਹੀ



ਘਨੱਈਏ ਨੇ ਸਾਰੀ ਕਹਾਣੀ ਦੱਸ ਦਿੱਤੀ। ਪੂਨਮ ਸੁਣ ਕੇ ਚੁੱਪ ਰਹੀ। ਨਾ ਚੰਗਾ ਕਿਹਾ ਨਾ ਮਾੜਾ। ਸ਼ਾਮ ਨੂੰ ਜਦੋਂ ਪਤੀ ਦਫਤਰੋਂ ਆਇਆ ਤਾਂ ਉਹਨੂੰ ਸਾਰਾ ਵਾਕਿਆ ਦੱਸਿਆ। ਸੰਧੂ ਨੂੰ ਤਾਂ ਜਿਵੇਂ ਸੱਤੀਂ ਕਪੜੀਂ ਅੱਗ ਲਗ ਗਈ।

"ਗੱਲ ਹੋਮ ਵਰਕ ਦੀ ਨਹੀਂ ਸੀ। ਗੱਲ ਝੂਠ ਬੋਲਣ ਦੀ ਸੀ।" ਪੂਨਮ ਨੇ ਨੁਕਤਾ ਉਠਾਇਆ।

"ਉਹੋ, ਪਰ ਇਹ ਕੌਣ ਏ ਮੇਰੇ ਬੇਟੇ ਨੂੰ ਸੋਟੀਆਂ ਨਾਲ ਕੁੱਟਣ ਵਾਲਾ? ਪਤਾ ਨਹੀਂ ਕਿਹੜੀ ਜਾਤ, ਕੁਜਾਤ ਦਾ ਪਹਾੜੀਆ, ਆ ਕੇ ਫੁੱਲ ਭਰ ਬੱਚੇ ਨੂੰ ਸੋਟੀਆਂ ਨਾਲ ਝੰਬ ਸੁੱਟਿਆ। ਹੁਣੇ ਚੁਕਾ ਇਹਦਾ ਬਿਸਤਰਾ ਬੋਰੀਆ।"

"ਜ਼ਰਾ ਠੰਢੇ ਦਿਮਾਗ ਨਾਲ ਸੋਚੋ। ਬੱਚੇ ਨੇ ਖੁਦ ਸ਼ਿਕਾਇਤ ਨਈਂ ਕੀਤੀ। ਉਹ ਮਹਿਸੂਸ ਕਰਦਾ ਏ ਕਿ ਉਹਨੇ ਗ਼ਲਤੀ ਕੀਤੀ ਸੀ। ਉਹਦੀ ਵੱਡੀ ਭੈਣ ਨੇ ਤੁਹਾਨੂੰ ਨਹੀਂ ਦੱਸਿਆ। ਉਹ ਵੀ ਮੰਨਦੀ ਏ ਕਿ ਹੈਪੀ ਨੂੰ ਸਜ਼ਾ ਮਿਲਣੀ ਚਾਹੀਦੀ ਸੀ। ਹੁਣ ਤੁਹਾਡਾ ਕੋਈ ਵੀ ਐਸਾ ਫੈਸਲਾ ਬੱਚਿਆਂ ਨੂੰ ਗ਼ਲਤ ਸੰਦੇਸ਼ ਭੇਜੇਗਾ।" ...ਤੇ ਅਸਿਸਟੈਂਟ ਕਮਾਡੈਂਟ ਸੰਧੂ ਸਾਰਾ ਗੁੱਸਾ ਪੀ ਗਿਆ ਸੀ।

ਇਸੇ ਤਰ੍ਹਾਂ ਇਕ ਦਿਨ ਘਨੱਈਆ ਬਾਜ਼ਾਰੋਂ ਸਬਜ਼ੀ ਲੈਣ ਗਿਆ ਬੁਰੀ ਤਰ੍ਹਾਂ ਮਾਰ ਖਾ ਕੇ ਘਰ ਆ ਗਿਆ। ਚਪੇੜਾਂ ਨਾਲ ਗੱਲ੍ਹਾਂ ਲਾਲ, ਵਾਲ ਪੁੱਟੇ ਹੋਏ ਤੇ ਕਮੀਜ਼ ਵੀ ਪਾਟੀ ਹੋਈ। ਪੂਨਮ ਦੇ ਪੁੱਛਣ 'ਤੇ ਉਸਨੇ ਦੱਸਿਆ ਸੀ ਕਿ ਸਬਜ਼ੀ ਵੇਚਣ ਵਾਲੀ ਕੁੜੀ ਤੇ ਉਹਦੇ ਸਾਥੀਆਂ ਨੇ ਕੁੱਟਿਆ ਸੀ। ਪੂਨਮ ਨੇ ਸੰਧੂ ਨੂੰ ਉਹਦੇ ਦਫ਼ਤਰ ਟੈਲੀਫੂਨ ਕਰ ਦਿੱਤਾ। ਉਹ ਉਸੇ ਵੇਲੇ ਜੀਪ 'ਚ ਬੈਠ ਕੇ ਘਰ ਆ ਗਿਆ ਤੇ ਘਨੱਈਏ ਨੂੰ ਨਾਲ ਬਿਠਾ ਕੇ ਥਾਣੇ ਲੈ ਗਿਆ।

"ਹਾਂ ਭਈ ਕਾਕਾ, ਸੱਚੋ ਸੱਚ ਦੱਸ ਕੀ ਗੱਲ ਹੋਈ ਸੀ।" ਥਾਣੇਦਾਰ ਨੇ ਸੰਧੂ ਦੀ ਮੁਖਤਸਰ ਜਿਹੀ ਸ਼ਿਕਾਇਤ ਸੁਣ ਕੇ ਲੜਾਈ ਦੀ ਤਹਿ ਤਕ ਜਾਣਾ ਚਾਹਿਆ।

"ਸਰ, ਮੈਂ ਸਬਜ਼ੀ ਖਰੀਦ ਰਿਹਾ ਸੀ। ਬੈਂਗਣ ਚੁਗਣ ਲੱਗਾ। ਦੋ ਤਿੰਨ ਵੇਖੇ ਸਾਰੇ ਕਾਣੇ। ਵਾਪਸ ਰੱਖ ਕੇ ਜਾਣ ਲੱਗਾ ਤਾਂ ਕੁੜੀ ਕਹਿੰਦੀ, ਕੀ ਹੋਇਆ ? ਮੈਂ ਕਿਹਾ ਕਾਣੇ ਆ, ਮੈਂ ਨਹੀਂ ਲੈਣੇ।' ਤੈਨੂੰ ਦਿਸਦਾ ਠੀਕ ਹੈ? ਕਾਣਿਆ', ਉਹਨੇ ਕਿਹਾ ਤਾਂ ਮੈਂ ਅੱਗੋਂ ਜਵਾਬ ਦਿੱਤਾ, 'ਕਾਣਾ ਹੋਊ ਤੇਰਾ ਬਾਪ'। ਉਹਦੇ ਕੋਲ ਬੈਠੇ ਮੁੰਡੇ ਨੇ, ਪਤਾ ਨਹੀਂ ਉਹਦਾ ਭਰਾ ਸੀ ਜਾਂ ਕੌਣ ਸੀ, ਉੱਠ ਕੇ ਮੇਰੇ ਚਪੇੜ ਠੋਕ ਦਿੱਤੀ। ਮੈਂ ਵੱਟ ਕੇ ਦੋ ਉਹਦੇ ਮੂੰਹ 'ਤੇ ਧਰ ਦਿੱਤੀਆਂ। ਫਿਰ ਤੇ ਉਹ ਸਾਰੇ ਭੂੰਡਾਂ ਦੀ ਖੱਖਰ ਵਾਂਗੂੰ ਮੇਰੇ 'ਤੇ ਟੁੱਟ ਕੇ ਪੈ ਗਏ। ਇਧਰ ਉਧਰ ਫਿਰਦੇ ਗਾਹਕਾਂ ਨੇ ਮੈਨੂੰ ਛੁਡਾਇਆ। ਮੈਂ ਉਠਦਿਆਂ ਈ ਉਸ ਮੁੰਡੇ ਦੇ ਢਿੱਡ 'ਚ ਜ਼ੋਰ ਦੀ ਲੱਤ ਮਾਰੀ। ਉਹ ਉਥੇ ਈ ਢਿੱਡ ਨੂੰ ਫੜ ਕੇ ਬਹਿ ਗਿਆ। ਮੈਂ ਸ਼ੂਟ ਵੱਟੀ ਤੇ ਘਰ ਆ ਗਿਆ"।

"ਲੌ, ਦੱਸੋ ਕਮਾਂਡੈਂਟ ਸਾਹਿਬ! ਮੈਂ ਕੀ ਰਪਟ ਲਿਖਾਂ। ਤੁਹਾਡਾ ਮੁੰਡਾ ਤਾਂ ਸਗੋਂ ਉਹਨਾਂ ਨੂੰ ਕੁੱਟ ਕੇ ਆਇਆ ਏ। ਇਹਨੂੰ ਘਰ ਖੜ ਕੇ ਦੁੱਧ ਦੱਧ ਪਿਆਉ। ਮੈਂ ਉਹਨਾਂ ਨੂੰ ਬੁਲਾ ਕੇ ਡਾਂਟ ਡਪਟ ਦਿਆਂਗਾ। ਦੁਬਾਰਾ ਕੁਝ ਨਹੀਂ ਕਹਿਣਗੇ।" ਥਾਣੇਦਾਰ ਨੇ ਭਰੋਸਾ ਦੁਆਇਆ।

ਇਸੇ ਤਰ੍ਹਾਂ ਇਕ ਵਾਰੀ ਸੜਕ ਹਾਦਸੇ ਵਿਚ ਪੂਨਮ ਦੀ ਬਾਂਹ ਟੁੱਟ ਗਈ। ਪਲਸਤਰ ਲੱਗ ਗਿਆ। ਇਲਾਜ ਲਈ ਸੰਧੂ ਨੂੰ ਵੀ ਆਪਣੇ ਬੌਸ ਕੋਲੋਂ ਛੁੱਟੀ ਲੈਣੀ ਪਈ ਸੀ। ਕੋਈ ਪੰਦਰਾਂ ਕੁ ਦਿਨਾਂ ਮਗਰੋਂ ਸੰਧੂ ਦੇ ਬਾਸ ਦੀ ਪਤਨੀ ਪੂਨਮ ਦੀ ਖਬਰ ਲੈਣ ਆਈ। ਘਨੱਈਆ ਚਾਹ ਲੈ ਕੇ ਆਇਆ ਤਾਂ ਉਹ ਕਹਿ ਰਹੀ ਸੀ :

"ਪੂਨਮ, ਬੜਾ ਅਫਸੋਸ ਹੈ, ਬੈਠੇ ਬਿਠਾਏ ਸੱਟ ਲੱਗ ਗਈ। ਮੈਨੂੰ ਤਾਂ ਅੱਜ ਸਵੇਰੇ ਈ

ਪਤਾ ਲੱਗਾ। ਮੈਂ ਪੂਨੇ ਜੁ ਗਈ ਹੋਈ ਸਾਂ । ਰਾਤ ਦੀ ਗੱਡੀ ਵਾਪਸ ਆਈ ਹਾਂ,"

"ਮੇਮ ਸਾਹਿਬ, ਪਿਛਲੇ ਮੰਗਲਵਾਰ ਤਾਂ ਤੁਸੀਂ ਇੱਥੇ ਸੀ। ਸਵੇਰੇ ਹਨੂਮਾਨ ਦੇ ਮੰਦਰ ਮੱਥ ਟੇਕਣ ਗਏ ਸੀ।" ਘਨੱਈਆ ਨਿੰਮ੍ਹਾ ਜਿਹਾ ਮੁਸਕਰਾਇਆ । ਬਾਸ ਦੀ ਪਤਨੀ ਚੁੱਪ ਵੱਟ ਗਈ

"ਤੈਨੂੰ ਮੁਗਾਲਤਾ ਲੱਗਾ ਹੋਣਾ,ਘਨੱਈਆ... ਕੋਈ ਹੋਰ ਲੇਡੀ ਹੋਣੀ ਏਂ...ਤੁਸੀਂ ਇਹਦ ਬੁਰਾ ਨਾ ਮਨਾਉਣਾ, ਪ੍ਰਤਿਭਾ ਜੀ, ਇਹ ਵਿਚਾਰਾ ਸਿਧੜ ਏ।" ਪੂਨਮ ਨੇ ਖਿਮਾ ਮੰਗੀ।

"ਬੀ ਜੀ, ਪਤਾ ਨਹੀਂ ਲੋਕ ਕਿਉਂ ਐਵੇਂ ਨਿੱਕੀ ਨਿੱਕੀ ਗੱਲ 'ਤੇ ਝੂਠ ਬੋਲਦੇ ਨੇ। ਮੈਂ ਖੁਦ ਵੇਖਿਆ, ਇਹ ਸਾਹਿਬ ਦੀ ਕਾਰ ਵਿਚ ਮੰਦਰ ਆਏ ਸਨ। ਉਹੋ ਡਰਾਈਵਰ ਕਾਰ ਚਲਾ ਰਿਹਾ ਸੀ।" ਪ੍ਰਤਿਭਾ ਦੇ ਜਾਣ ਪਿੱਛੋਂ ਘਨੱਈਏ ਨੇ ਫਿਰ ਇਹ ਗੱਲ ਛੇੜ ਲਈ।

"ਪਰ ਤੈਨੂੰ ਕੀ ਲੋੜ ਪਈ ਸੀ, ਇਹ ਜਤਾਉਣ ਦੀ? ਤੂੰ ਆਪਣਾ ਮੂੰਹ ਬੰਦ ਨਹੀਂ ਰੱਖ ਸਕਦਾ।" ਪੂਨਮ ਉਹਨੂੰ ਬੁਰੀ ਤਰ੍ਹਾਂ ਡਾਂਟਣਾ ਚਾਹੁੰਦੀ ਸੀ, ਪਰ ਆਪੇ ਈ ਝੇਂਪ ਜਿਹੀ ਗਈ। ਉਹ ਸੋਚ ਰਹੀ ਸੀ, ਘਨੱਈਏ ਨੇ ਸੱਚ ਹੀ ਤਾਂ ਕਿਹਾ ਸੀ। ਪੂਨਮ ਨੇ ਜਦੋਂ ਸੰਧੂ ਨੂੰ ਦੱਸਿਆ ਤਾਂ ਉਹ ਫਿਕਰ ਵਿਚ ਡੁੱਬ ਗਿਆ। "ਉਹ ਜਨਾਨੀ ਤਾਂ ਪੱਕੀ ਚੁਗਲਖੋਰ ਹੈ। ਪਤਾ ਨਹੀਂ ਬੌਸ ਨੂੰ ਕੀ ਗਲਤ ਮਲਤ ਪੜ੍ਹਾਵੇਗੀ, ਮੇਰੇ ਖਿਲਾਫ।" ਉਹ ਕਹਿ ਰਿਹਾ ਸੀ।

ਐਸੇ ਕਈ ਹਾਦਸੇ ਹੋਏ ਸਨ, ਜਦੋਂ ਘਨੱਈਏ ਦੇ ਬੇਲੋੜੇ ਸੱਚ ਬੋਲਣ ਕਾਰਨ ਪੂਨਮ ਜਾਂ ਉਸ ਦੇ ਪਤੀ ਨੂੰ ਕਸੂਤੀ ਸਥਿਤੀ ਵਿਚੋਂ ਲੰਘਣਾ ਪਿਆ ਸੀ। ਪਰ ਪਤਾ ਨਹੀਂ ਕਿਉਂ ਇਸ ਸਭ ਕੁਝ ਉਪਰੰਤ ਉਹਨਾਂ ਦੇ ਮਨਾਂ ਵਿਚ ਘਨੱਈਏ ਪ੍ਰਤੀ ਸਗੋਂ ਹੋਰ ਪਿਆਰ ਜਾਗਿਆ ਸੀ।

ਤਰੱਕੀ ਲਈ ਬੋਰਡ ਬੈਠ ਚੁੱਕਾ ਸੀ। ਸੰਧੂ ਦੀ ਤਰੱਕੀ ਨਿਸਚਤ ਸੀ। ਨਾਲ ਹੀ ਉਹਦੀ ਬਦਲੀ ਵੀ ਕਿਸੇ ਦੂਰ ਦੁਰਾਡੇ ਖਿੱਤੇ ਵਿਚ ਹੋ ਜਾਣੀ ਸੀ। ਫੀਲਡ ਪੋਸਟਿੰਗ ਵਿਚ ਤਾਂ ਅਰਦਲੀ ਵਾਧੂ ਮਿਲ ਜਾਣੇ ਸਨ। ਉਹਨਾਂ ਦੇ ਦਿਮਾਗ ਉਪਰ ਵੱਡਾ ਬੋਝ ਸੀ ਕਿ ਘਨੱਈਏ ਨੂੰ ਕਿੱਥੇ ਫਿੱਟ ਕੀਤਾ ਜਾਏ। ਇਮਤਿਹਾਨ ਦੇਣ ਤੋਂ ਉਹਨੇ ਪਹਿਲਾਂ ਹੀ ਹੱਥ ਖੜ੍ਹੇ ਕਰ ਦਿੱਤੇ ਸਨ। ਸੰਧੂ ਦੀ ਵੱਡੇ ਅਫਸਰਾਂ ਨਾਲ ਚੰਗੀ ਬਣਦੀ ਸੀ। ਹੈੱਡ ਕੁਆਰਟਰ ਵਿਚ ਇਕ ਚਪੜਾਸੀ ਦੀ ਆਸਾਮੀ ਵੀ ਖਾਲੀ ਸੀ। ਉਸ ਲਈ ਅੱਠਵੀਂ ਪਾਸ ਦਾ ਸਰਟੀਫਿਕੇਟ ਹੋਣਾ ਲਾਜ਼ਮੀ ਸੀ। ਸੰਧੂ ਨੇ ਭੱਜ ਨੱਠ ਕਰਕੇ ਯੂ.ਪੀ. ਵਿਚੋਂ ਅੱਠਵੀਂ ਦਾ ਸਰਟੀਫਿਕੇਟ ਬਣਾ ਲਿਆ। ਸਿਰਫ ਚਾਰ ਸੌ ਰੁਪੈ ਦੇਣੇ ਪਏ ਸਨ। ਘਨੱਈਏ ਕੋਲੋਂ ਫਾਰਮ ਭਰਵਾ ਕੇ ਨੌਕਰੀ ਲਈ ਅਰਜ਼ੀ ਦਾਖਲ ਕਰ ਦਿੱਤੀ। ਸੰਬੰਧਤ ਅਫਸਰ ਨੂੰ ਮਿਲ ਕੇ ਨਿਯੁਕਤੀ ਦੀ ਚਿੱਠੀ ਵੀ ਜਾਰੀ ਕਰਾ ਦਿੱਤੀ। ਘਨੱਈਆ ਨੌਕਰੀ ਜਾਇਨ ਕਰਨ ਲਈ ਦਫਤਰ ਗਿਆ।

"ਤੇਰਾ ਸਰਟੀਫਿਕੇਟ ਤਾਂ ਜਾਹਲੀ ਲਗਦੈ।" ਕਲਰਕ ਨੇ ਉਹਦੀ ਫਾਈਲ ਦੇਖਦਿਆਂ ਐਵੇਂ ਦਬਕਾ ਮਾਰਿਆ।

"ਹਾਂ, ਜਾਹਲੀ ਏ।" ਘਨੱਈਏ ਨੇ ਬੜੇ ਸਹਿਜ ਨਾਲ ਜਵਾਬ ਦਿੱਤਾ।

"ਕਿੰਨੇ ਪੈਸੇ ਦਿੱਤੇ ਸਨ?"

"ਚਾਰ ਸੌ ਰੁਪੈ।" ਉਹਨੇ ਫਿਰ ਉਸੇ ਸਹਿਜ ਨਾਲ ਜਵਾਬ ਦਿੱਤਾ।

"ਕੁਝ ਪੜ੍ਹਿਆ ਵੀ ਐਂ ਕਿ ਨਹੀਂ ?"

"ਕਿਸੇ ਅੱਠਵੀਂ ਪਾਸ ਮੁੰਡੇ ਦਾ ਮੇਰੇ ਨਾਲ ਮੁਕਾਬਲਾ ਕਰਾ ਲੌਂ।" ਘਨੱਈਏ ਨੇ ਪੂਰੇ ਆਤਮ ਵਿਸ਼ਵਾਸ ਨਾਲ ਵੰਗਾਰਿਆ। ਉਹਦੀ ਅੰਗਰੇਜ਼ੀ, ਉਹਦਾ ਜਨਰਲ ਨਾਲਜ ਆਦਿ ਵਾਕਿਆ ਈ ਆਮ ਅੱਠਵੀਂ ਪੜ੍ਹੇ ਮੁੰਡਿਆਂ ਨਾਲੋਂ ਚੰਗੇ ਸਨ।

"ਯਾਰ ਤੂੰ ਨਾਰਾਜ਼ ਕਿਉਂ ਹੁੰਦਾ ਏਂ। ਮੈਂ ਤਾਂ ਤੇਰੇ ਨਾਲ ਸ਼ੁਗਲ ਕਰ ਰਿਹਾ ਸਾਂ। ਲੈ, ਕਰ



ਇੱਥੇ ਦਸਤਖਤ ਤੇ ਡਾਇਰੈਕਟਰ ਜਨਰਲ ਸਾਹਿਬ ਦੇ ਬੰਗਲੇ 'ਤੇ ਜਾ ਕੇ ਰਿਪੋਰਟ ਕਰ।" ਘਨੱਈਏ ਦੀ ਬਾਵਰਚੀਪੁਣੇ ਦੀ ਮੁਹਾਰਤ, ਉਹਦੀ ਇਮਾਨਦਾਰੀ, ਆਗਿਆਕਾਰੀ ਆਦਿ ਦੀ ਸ਼ੁਹਰਤ ਤਾਂ ਸਾਰੇ ਹੈੱਡ ਕੁਆਰਟਰ ਵਿਚ ਫੈਲ ਚੁੱਕੀ ਸੀ। ਇਸੇ ਕਰਕੇ ਡਾਇਰੈਕਟਰ ਜਨਰਲ ਦੀ ਪਤਨੀ ਨੇ ਉਹਨੂੰ ਘਰ ਵਿਚ ਹੀ ਸਹਾਇਕ ਦੇ ਤੌਰ 'ਤੇ ਬੁਲਾ ਲਿਆ ਸੀ। ਬੰਗਲੇ ਵਿਚ ਹੀ ਕਮਰੇ ਦਾ ਕੁਆਟਰ ਉਹਨੂੰ ਅਲਾਟ ਕਰਾ ਦਿੱਤਾ ਸੀ।

ਸੰਧੂ ਤਰੱਕੀ ਪਾ ਕੇ ਡਿਪਟੀ ਕਮਾਂਡੈਂਟ ਬਣ ਗਿਆ ਤੇ ਉਹਦੀ ਬਦਲੀ ਸ੍ਰੀਨਗਰ ਹੋ ਗਈ। ਉਹ ਸਾਰਾ ਪਰਿਵਾਰ ਘਨੱਈਏ ਨੂੰ ਬਹੁਤ ਮਿੱਸ ਕਰਦੇ ਸਨ। ਘਰ ਦਾ ਹਰ ਜੀਅ ਉਹਦੇ ਉਪਰ ਨਿਰਭਰ ਕਰਨ ਲੱਗ ਪਿਆ ਸੀ। ਘਨੱਈਏ ਦਾ ਵੀ ਦਿਲ ਨਹੀਂ ਲਗਦਾ ਸੀ। ਉਹਦੀਆਂ ਲਗਾਤਾਰ ਚਿੱਠੀਆਂ ਆਉਂਦੀਆਂ ਰਹੀਆਂ। ਹਰ ਚਿੱਠੀ ਪੂਨਮ ਨੂੰ ਸੰਬੋਧਨ ਹੁੰਦੀ ਤੇ ਬੱਚਿਆਂ ਦੀ ਪੜ੍ਹਾਈ ਬਾਰੇ ਜ਼ਰੂਰ ਪੁੱਛਿਆ ਹੁੰਦਾ। ਦੋ ਸਾਲ ਮਗਰੋਂ ਸੰਧੂ ਦਾ ਦਸ ਦਿਨ ਦਾ ਕੋਰਸ ਦਿੱਲੀ ਆ ਗਿਆ। ਬੱਚਿਆਂ ਨੂੰ ਛੁੱਟੀਆਂ ਸਨ, ਸਾਰਿਆਂ ਦਿੱਲੀ ਜਾਣ ਦਾ ਪ੍ਰੋਗਰਾਮ ਬਣਾ ਲਿਆ। ਸਭ ਤੋਂ ਵੱਡਾ ਕਾਰਨ ਘਨੱਈਏ ਨੂੰ ਮਿਲਣਾ ਸੀ।

ਘਨੱਈਆ ਕਿੱਥੇ ਹੈ?" ਕੁਆਰਟਰ ਦੇ ਬੂਹੇ 'ਤੇ ਪੁੱਜ ਕੇ ਡਿਪਟੀ ਕਮਾਂਡੈਂਟ ਸੰਧੂ ਨੇ ਅੰਦਰ ਬੈਠੇ ਇਕ ਪੰਝੀ ਛੱਬੀ ਸਾਲ ਦੇ ਗੱਭਰੂ ਨੂੰ ਪੁੱਛਿਆ।

"ਆਉ, ਅੰਦਰ ਬੈਠੋ ਸਾਹਿਬ, ਉਹ ਹੁਣੇ ਮੇਮ ਸਾਹਿਬ ਦੇ ਕੰਮ 'ਤੇ ਬਾਜ਼ਾਰ ਗਿਆ ਏ। ਥੋੜ੍ਹੀ ਦੇਰ ਤਕ ਆ ਜਾਏਗਾ।" ਗੱਭਰੂ ਛੇਤੀ ਨਾਲ ਮੰਜੇ ਤੋਂ ਉਠ ਕੇ ਬੂਹੇ ਕੋਲ ਆ ਖਲੋਤਾ।

"ਐਹ, ਦਰਵਾਜ਼ੇ ਕੋਲ ਬਾਹਰ ਕੌਣ ਭੁੰਜੇ ਬੈਠ ਕੇ ਰੋਟੀ ਖਾ ਰਿਹਾ ਏ?" ਸੰਧੂ ਤੇ ਪੂਨਮ ਮੰਜੇ 'ਤੇ ਬੈਠ ਗਏ,ਸਨ ਤੇ ਬੱਚੇ ਕੋਲ ਪਏ ਦੋ ਮੂੜ੍ਹਿਆਂ 'ਤੇ ਜਾ ਬੈਠੇ।

"ਜੀ, ਮੈਂ ਘਨੱਈਏ ਦਾ ਵੱਡਾ ਭਰਾ ਹਾਂ। ਇਹ ਸਾਡੇ ਪਿੰਡ ਦਾ ਮੁੰਡਾ ਹੈ।"

"ਪਰ, ਇਹਨੂੰ ਬਾਹਰ ਭੁੰਜੇ ਬਿਠਾ ਕੇ ਕਿਉਂ ਰੋਟੀ ਖੁਆ ਰਿਹਾ ਏਂ?"

"ਇਹ, ਸਾਹਿਬ, ਅਛੂਤ ਜਾਤੀ 'ਚੋਂ ਹੈ...ਡੂਮ। ਸਾਡੇ ਉਥੇ ਡੂਮ ਨੂੰ ਘਰ ਅੰਦਰ ਮੰਜੇ, ਪੀੜ੍ਹੀ ਆਦਿ ਉਪਰ ਨਹੀਂ ਬਿਠਾਇਆ ਜਾਂਦਾ।"

"ਅੱਛਾ, ਤੇ ਤੇਰੀ ਜਾਤ ਕੀ ਏ?" ਸੰਧੂ ਤੇ ਪੂਨਮ ਨੂੰ ਤਾਂ ਜਿਵੇਂ ਬਿਜਲੀ ਦਾ ਕਰੰਟ ਲੱਗਾ ਹੋਵੇ। ਉਹ ਹੈਰਾਨੀ ਭਰੀਆਂ ਅੱਖਾਂ ਨਾਲ ਇਕ ਦੂਜੇ ਵੱਲ ਵੇਖਣ ਲੱਗੇ।

"ਜੀ, ਅਸੀਂ ਬ੍ਰਾਹਮਣ ਹੁੰਦੇ ਆਂ। ਸਾਡੀ ਜਾਤ ਭੱਟ ਹੈ। ਬ੍ਰਾਹਮਣਾਂ ਦੀਆਂ ਵੀ ਬਹੁਤ ਉਪ ਜਾਤੀਆਂ ਹਨ। ਭੱਟ ਉੱਚੀਆਂ ਜਾਤੀਆਂ ਵਿਚੋਂ ਇਕ ਹੈ।"

"ਇਸ ਮੁੰਡੇ ਨੂੰ ਇਥੇ ਕਿਉਂ ਲਿਆਇਆ ਹੈਂ?"

"ਸਾਹਿਬ, ਭਰਤੀ ਕਰਾਉਣ ਲਿਆਇਆ ਹਾਂ, ਬੀ.ਐਸ.ਐਫ. ਵਿਚ। ਦਸਵੀਂ ਪਾਸ ਹੈ। ਘਨੱਈਏ ਕੋਲੋਂ ਵੱਡੇ ਸਾਹਿਬ ਨੂੰ ਸਿਫਾਰਸ਼ ਪੁਆਈ ਹੈ। ਨਾਲੇ ਇਹ ਅਨੁਸੂਚਿਤ ਜਾਤੀ ਦਾ ਹੋਣ ਕਰਕੇ ਰਾਖਵੀਂ ਆਸਾਮੀ ਭਰਨ ਲਈ ਲੈ ਲਿਆ ਜਾਏਗਾ। ਸਾਹਿਬ, ਕੁਝ ਠੰਢਾ ਲਵੋਗੇ ਜਾਂ ਚਾਹ ਬਣਾਵਾਂ ?"

"ਨਹੀਂ, ਹਾਲੇ ਕਿਸੇ ਚੀਜ਼ ਦੀ ਲੋੜ ਨਹੀਂ। ਘਨੱਈਆ ਕਦੋਂ ਤਕ ਆ ਜਾਏਗਾ?" ਪੂਨਮ ਨੇ ਪੁੱਛਿਆ।

"ਮੇਮ ਸਾਹਿਬ, ਉਹ ਚਾਂਦਨੀ ਚੌਕ ਗਿਆ ਏ, ਬੱਸ 'ਤੇ। ਘੰਟਾ ਜਾਣ, ਘੰਟਾ ਆਉਣ। ਉੱਥੇ ਅੰਦਰ ਦਰੀਬਾ ਗਲੀ ਜਾਣਾ ਹੈ। ਕਹਿੰਦਾ ਸੀ, ਘੱਟ ਤੋਂ ਘੱਟ ਢਾਈ ਘੰਟੇ ਲੱਗ ਜਾਣਗੇ।"

"ਅੱਛਾ, ਅਸੀਂ ਫਿਰ ਜਾਂਦੇ ਹਾਂ। ਕੱਲ੍ਹ ਸ਼ਾਮ ਨੂੰ ਕੋਈ ਛੇ ਕੁ ਵਜੇ ਆਵਾਂਗੇ। ਘਨੱਈਏ ਨੂੰ

ਕਹਿਣਾ ਘਰ ਰਵ੍ਹੇ।"

"ਜੀ, ਪੁੱਛੋ ਤਾਂ ਕੀ ਦੱਸਾਂ, ਕੌਣ ਸਾਹਿਬ ਆਏ ਸਨ ?"

"ਕਹਿਣਾ ਸ੍ਰੀਨਗਰ ਤੋਂ ਡਿਪਟੀ ਕਮਾਂਡੈਂਟ ਸੰਧੂ ਤੇ ਉਹਨਾਂ ਦੇ ਬੱਚੇ ਆਏ ਸਨ।"

"ਉਹ, ਮੇਰਾ ਬੇੜਾ ਗਰਕ! ਜਿਹੜੀ ਗੱਲ ਘਨੱਈਏ ਨੇ ਪਿਛਲੇ ਛੇ ਸਾਲਾਂ ਤੋਂ ਛੁਪਾ ਰੱਖੀ ਸੀ, ਮੈਂ ਅਣਜਾਣੇ ਹੀ ਦੱਸ ਬੈਠਾਂ। ਉਹ ਪਤਾ ਨਹੀਂ ਕਿਵੇਂ ਸਹਿ ਪਾਏਗਾ। ...ਇਹ ਨੌ ਬਿਟੀਆ ਤੇ ਉਹ ਹੈਪੀ ਹੈ? ਉਹ ਤਾਂ ਹਰ ਖਤ ਵਿਚ ਤੁਹਾਡੇ ਬਾਰੇ, ਮੇਮ ਸਾਹਿਬ, ਬੱਚਿਆਂ ਬੜੇ ਮੋਹ ਤੇ ਅਪਣੱਤ ਨਾਲ ਲਿਖਿਆ ਕਰਦਾ ਸੀ...।"

"ਪਰ ਉਹਨੂੰ ਝੂਠ ਬੋਲਣ ਦੀ ਕੀ ਲੋੜ ਸੀ, ਭਈ ਉਹਦੀ ਜਾਤ ਡੂਮ ਹੈ?" ਪੂਨਮ ਥੋਹੜੀ ਤਲਖੀ ਵਿਚ ਪੁੱਛਿਆ। ਉਹਦਾ ਤਾਂ ਸਿਰ ਚਕਰਾ ਰਿਹਾ ਸੀ।

"ਮੇਮ ਸਾਹਿਬ, ਮਜਬੂਰੀ ਇਨਸਾਨ ਕੋਲੋਂ ਬਹੁਤ ਕੁਝ ਗਲਤ ਮਲਤ ਕਰਾ ਦੇਂਦੀ ਉਹਨੇ ਸਾਰੀ ਕਹਾਣੀ ਸਾਨੂੰ ਲਿਖੀ ਸੀ। ਨੌਕਰੀ ਵਾਸਤੇ ਤੁਹਾਡੇ ਕੋਲ ਲਿਆਉਣ ਤੋਂ ਪਹਿ ਇੰਦਰ ਕੁਮਾਰ ਭੱਟ ਉਹਨੂੰ ਕਈ ਹੋਰ ਅਫਸਰਾਂ ਦੇ ਕੋਲ ਲੈ ਕੇ ਗਿਆ ਸੀ। ਉਹ ਸਾਰੇ ਸਾਡੇ ਇਲਾ ਦੇ ਉੱਚੀਆਂ ਜਾਤਾਂ ਦੇ ਸਨ। ਉਹਨਾਂ ਦੇ ਪੁੱਛਣ 'ਤੇ ਘਨੱਈਆ ਜਦੋਂ ਆਪਣੀ ਜਾਤ ਦਸਦਾ ਉਹ ਡਾਂਟਣ ਫਟਕਾਰਣ ਲੱਗ ਪੈਂਦੇ। 'ਤੈਨੂੰ ਸ਼ਰਮ ਨਹੀਂ ਆਉਂਦੀ, ਪੰਡਤ ਹੋ ਕੇ ਲੋਕਾਂ ਦੇ ਘਰਾਂ ਭਾਂਡੇ ਮਾਂਜੇਂਗਾ। ਮੈਲੇ ਕਪੜੇ ਧੋਏਂਗਾ। ਸਾਡੇ ਕੋਲ ਜਦੋਂ ਸਾਡੇ ਸਹਿਕਾਰੀ, ਜੋ ਅਛੂਤ ਜਾਂ ਨੀਚ ਜਾਤੀਆਂ 'ਚੋਂ ਹਨ, ਆਉਣਗੇ ਤਾਂ ਉਹਨਾਂ ਦੀ ਸੇਵਾ ਕਰੇਂਗਾ। ਉਹਨਾਂ ਦੇ ਜੂਠੇ ਭਾਂਡੇ ਮਾਂਜੇਂਗਾ ਤੂੰ ਹੋਰ ਕੋਈ ਵੀ ਕੰਮ ਕਰ ਲੈ। ਨਹੀਂ ਕੰਮ ਮਿਲਦਾ ਤਾਂ ਮੰਗ ਕੇ ਖਾ ਲੈ, ਪਰ ਕਿਸੇ ਦੇ ਘਰ ਵਿ ਨੌਕਰੀ ਕਰਨ ਦਾ ਖਿਆਲ ਛੱਡ ਦੇ।'

ਆਖਿਰ ਭੱਟ ਨੇ ਉਹਨੂੰ ਸਮਝਾਇਆ, ਭਈ ਇੱਦਾਂ ਸੱਚ ਬੋਲਣ ਨਾਲ ਤਾਂ ਕਿਸੇ ਅਫਸ ਦੇ ਘਰ ਕੰਮ ਨਹੀਂ ਮਿਲਣਾ। ਇਕੋ ਈ ਚਾਰਾ ਏ ਭਈ ਉਹ ਆਪਣੀ ਜਾਤ ਡੂਮ ਦੱਸੇ। ਇਸੇ ਕਰਕੇ ਉਹ ਜਦੋਂ ਤੁਹਾਡੇ ਘਰ ਆਇਆ ਸੀ ਤਾਂ ਉਹਨੇ ਇਹ ਝੂਠ ਬੋਲਿਆ ਸੀ। ਫਿਰ ਉਹਨੂੰ ਰਾਤ ਦਿਨ ਇਹੋ ਵਹਿਮ ਖਾਈ ਜਾਂਦਾ ਰਿਹਾ ਕਿ ਤੁਹਾਡੇ ਕੋਲ ਕਿਤੇ ਉਹਦਾ ਪੋਲ ਨਾ ਖੁਲ੍ਹ ਜਾਏ। ਉਹਨੇ ਚਿੱਠੀਆਂ ਲਈ ਐਡਰੈਸ ਵੀ ਮਾਰਫਤ ਇੰਦਰ ਕੁਮਾਰ ਭੱਟ ਦਿੱਤਾ ਸੀ। ਕੋਈ ਵੀ ਰਿਸ਼ਤੇਦਾਰ ਜਦੋਂ ਦਿੱਲੀ ਆਉਂਦਾ ਤਾਂ ਉਹਨੂੰ ਉਹ ਇੰਦਰ ਕੁਮਾਰ ਦੇ ਘਰ ਈ ਮਿਲਦਾ ਸੀ।"

"ਐਡੀ ਵੀ ਕਿਹੜੀ ਵੱਡੀ ਗੱਲ ਸੀ। ਜੇ ਮਜਬੂਰੀ ਵੱਸ ਝੂਠ ਬੋਲਣਾ ਪਿਆ ਸੀ, ਤਾਂ ਦੱਸ ਸਕਦਾ ਸੀ।" ਸੰਧੂ ਸੋਚਣ ਲੱਗਾ।

"ਸਾਹਿਬ, ਅਸੀਂ ਵੀ ਬੜਾ ਸਮਝਾਇਆ ਸੀ, ਭਈ ਕਦੇ ਤਾਂ ਗੱਲ ਨਿਕਲ ਹੀ ਜਾਣੀ ਹੈ, ਤੂੰ ਆਪੇ ਦੱਸ ਦੇ। ਕਹਿਣ ਲੱਗਾ, 'ਮੈਂ ਬੀ ਜੀ ਨੂੰ ਕਿਸ ਤਰ੍ਹਾਂ ਮੂੰਹ ਵਿਖਾਵਾਂਗਾ।"

"ਉਹਨੂੰ ਕਹਿਣਾ, ਬੀ ਜੀ ਕੁਝ ਨਹੀਂ ਕਹਿਣਗੇ। ਅਸੀਂ ਕੱਲ੍ਹ ਸ਼ਾਮ ਨੂੰ ਛੇ ਵਜੇ ਆਵਾਂਗੇ।" ਪੂਨਮ ਨੇ ਬਾਦਾਮ, ਅਖਰੋਟ, ਖੁਰਮਾਨੀ ਆਦਿ ਨਾਲ ਭਰਿਆ ਥੈਲਾ, ਜੋ ਸ੍ਰੀਨਗਰ ਤੋਂ ਘਨੱਈਏ ਲਈ ਲਿਆਈ ਸੀ, ਉਹਦੇ ਭਰਾ ਨੂੰ ਫੜਾਉਂਦਿਆਂ ਕਿਹਾ ਤੇ ਸਾਰੇ ਆਪੋ ਆਪਣੇ ਅੰਤਰ-ਘੋਲ 'ਚ ਰੁੱਝੇ ਵਾਪਸ ਆ ਗਏ।

ਅਗਲੇ ਦਿਨ ਜਦੋਂ ਉਹ ਘਨੱਈਏ ਦੇ ਕੁਆਰਟਰ 'ਤੇ ਪੁੱਜੇ ਤਾਂ ਉਥੇ ਤਾਲਾ ਲੱਗਾ ਹੋਇਆ ਸੀ। ❑❑

[384, ਚੰਦਨਵਾੜੀ ਅਪਾਰਟਮੈਂਟਸ, ਸੈਕਟਰ 10, ਦਵਾਰਕਾ, ਨਵੀਂ ਦਿੱਲੀ-110 075]



# ਕਾਲਾ ਨਾਗ

## ਜਸਦੇਵ ਸਿੰਘ ਧਾਲੀਵਾਲ

ਮੱਘਰ ਦੀ ਪਿੰਡ ਵਿਚ, ਮਾੜਾ ਕਾਮਾ ਹੋਣ ਕਰਕੇ ਕੋਈ ਪੁੱਛ ਪਰਤੀਤ ਨਹੀਂ ਸੀ। ਘਰ ਵਿਚ ਵੀ ਉਸਦਾ ਕੋਈ ਮਾਣ ਸਤਿਕਾਰ ਨਹੀਂ ਸੀ। ਜਵਾਨੀ ਵੇਲੇ ਜਦੋਂ ਉਸਦਾ ਪਿਉ ਜਿਉਂਦਾ ਸੀ, ਉਸਨੇ ਬਾਜ਼ੀਆਂ ਪਾਉਣ, ਛਾਲਾਂ ਲਾਉਣ ਤੋਂ ਬਿਨਾਂ ਹੋਰ ਕੋਈ ਕੰਮ ਕੀਤਾ ਹੀ ਨਹੀਂ ਸੀ। ਸਮੇਂ ਦੇ ਬਦਲਣ ਨਾਲ, ਜਦੋਂ ਜੱਦੀ-ਪੁਸ਼ਤੀ ਕੰਮ ਬੰਦ ਹੋ ਗਿਆ ਤਾਂ ਉਹ ਦਿਹਾੜੀ-ਦੱਪਾ ਕਰਨ ਲੱਗਿਆ - ਜੱਟ ਜ਼ਿਮੀਦਾਰ, ਵਾਧੂ ਕੰਮ ਲੈਣ ਲਈ, ਚਾਹ ਵਿਚ ਡੋਡੇ ਉਬਾਲ ਦਿੰਦੇ। ਜਦੋਂ ਭੁੱਕੀ ਮਿਲਣੋਂ ਹਟ ਗਈ, ਉਹ ਜ਼ਰਦਾ ਲਾਉਣ ਲੱਗਿਆ, ਨਤੀਜੇ ਵਜੋਂ ਸਰੀਰ ਦਿਨੋਂ ਦਿਨ ਕਮਜ਼ੋਰ ਹੁੰਦਾ ਗਿਆ। ਕਈਆਂ ਨਾਲ, ਉਹ ਸੀਰੀ ਵੀ ਰਲਿਆ। ਪਰ ਸਾਲ ਮਸਾਂ ਹੀ ਕਿਸੇ ਨਾਲ ਪੂਰਾ ਲਾਉਂਦਾ। ਦਿਹਾੜੀ ਵੀ, ਉਸਨੂੰ ਕੋਈ ਅਣਸਰਦੇ ਨੂੰ ਹੀ ਲੈਕੇ ਜਾਂਦਾ। ਉਸਦੀ ਪਤਨੀ ਪਿੰਡ ਦੇ ਕਈ ਘਰਾਂ ਵਿਚ ਕੰਮ ਕਰਕੇ ਰੋਟੀ ਤੋਰੀ ਜਾਂਦੀ।

ਪਿੰਡ ਵਿਚ ਮੁਰੱਬਾਬੰਦੀ ਹੋਣ ਮਗਰੋਂ ਨਵੀਂ ਕੀਲਾਬੰਦੀ ਹੋਣ ਕਰਕੇ ਬਹੁਤ ਸਾਰੀਆਂ ਜ਼ਮੀਨਾਂ ਨੂੰ ਪੱਧਰ ਕਰਨ ਦਾ ਕੰਮ, ਕਿਸਾਨਾਂ ਨੂੰ ਕਰਨਾ ਪਿਆ। ਮਸ਼ੀਨਰੀ ਦਾ ਉਹਨਾਂ ਦਿਨਾਂ ਵਿਚ ਬਹੁਤਾ ਜ਼ੋਰ ਨਹੀਂ ਸੀ। ਬਹੁਤਾ ਕੰਮ, ਹੱਥੀਂ ਕਹੀ ਨਾਲ ਕਰਨ ਵਾਲਾ ਸੀ। ਪੱਧਰ ਕੀਤੇ ਬਿਨਾਂ ਬਹੁਤ ਸਾਰੇ ਖੇਤਾਂ ਵਿਚ ਪਾਣੀ ਲਾਉਣਾ ਸੰਭਵ ਨਹੀਂ ਸੀ। ਉਸ ਸਾਲ ਮੱਘਰ ਨੂੰ ਵੀ ਇਕ ਸਰਦਾਰ ਨਾਲ ਸੀਰੀ ਰਲਣ ਦਾ ਮੌਕਾ ਹੱਥ ਲੱਗ ਗਿਆ। ਮਾਲਕ ਵੀ ਆਰਥਿਕ ਤੌਰ 'ਤੇ ਟੁੱਟਿਆ ਹੋਇਆ ਸੀ। ਮੱਘਰ ਦਾ ਰੇਟ ਵੀ ਹੋਰਾਂ ਚੰਗੇ ਸੀਰੀਆਂ ਨਾਲੋਂ ਕਾਫੀ ਘੱਟ ਸੀ। ਉਸ ਘਰ ਨਾਲ, ਉਸਦਾ ਸਹਿਚਾਰ ਪਹਿਲਾਂ ਵੀ ਚੰਗਾ ਸੀ।

ਹਾੜ੍ਹ ਚੜ੍ਹਨ ਤੋਂ ਕੁਝ ਦਿਨ, ਪਹਿਲਾਂ ਹੀ, ਉਹ ਕੰਮ 'ਤੇ ਆ ਹਾਜ਼ਰ ਹੋਇਆ, ਸਰਦਾਰ ਨਾਲ ਕੰਮ ਦੀ ਵਿਉਂਤ ਬਣਾਉਣ ਲੱਗਿਆ। ਝੋਨਾ ਲਾਉਣ ਵਾਲੇ ਖੇਤਾਂ ਨੂੰ ਪਹਿਲਾਂ ਪੱਧਰ ਕਰਨਾ ਜ਼ਰੂਰੀ ਸੀ। ਉਦੋਂ ਮੀਂਹ ਪਏ ਤੋਂ ਚੜ੍ਹਦੇ ਸਾਉਣ ਹੀ ਝੋਨਾ ਲਾਉਣ ਦਾ ਕੰਮ ਸ਼ੁਰੂ ਹੁੰਦਾ ਸੀ। ਪਾਣੀ ਦੀ ਘਾਟ ਸੀ। ਇਸ ਕੰਮ ਲਈ ਵਿਹੜੇ ਵਾਲੇ ਕਾਲੇ ਨੂੰ ਉਸ ਪਹਿਲਾਂ ਹੀ ਤਿਆਰ ਕਰ ਲਿਆ ਸੀ। ਉਹ ਵਧੀਆ ਕਾਮਾ ਅਤੇ ਜੁੱਸੇ ਦਾ ਤਕੜਾ ਸੀ। ਕਮਜ਼ੋਰ ਅਤੇ ਤਕੜੇ ਦੀ ਭਾਈਵਾਲੀ ਨਾਲ ਕੰਮ ਸਮੇਂ ਸਿਰ ਪੂਰਾ ਹੋ ਜਾਣਾ ਸੀ-ਮੱਘਰ ਇਸ ਗੱਲ ਤੋਂ ਜਾਣੂੰ ਸੀ।

ਉਹ ਦੋਨੋਂ, ਜੰਡੀ ਵਾਲੇ ਖੇਤ, ਇਕ ਉਚੇ ਥੇੜੇ ਨੂੰ ਪੁੱਟ ਰਹੇ ਸਨ। ਲੋਹੇ ਵਰਗੀ ਮਿੱਟੀ ਵਿਚ ਕਹੀ ਸਿਰ ਨੂੰ ਆਉਂਦੀ। ਕਹੀ ਟੱਲੀ ਵਾਂਗੂੰ ਟੁਣਕਦੀ, ਚੇਪਾ ਮਿੱਟੀ ਮਸਾਂ ਪੁੱਟ ਹੁੰਦੀ।

"ਵਗਾ ਦੇ ਪਤੰਦਰਾ, ਤੂੰ ਕਿਉਂ ਲਹੂ ਪੀਨੈ, ਗਰੀਬਾਂ ਦਾ? ਪਹਿਲਾਂ ਉਂ ਗਰੀਬ ਘਰ ਸਿੱਟ ਤੇ, ਮੁੜਕੇ ਬਾਤ ਨੀ ਪੁੱਛੀ", ਮੱਘਰ ਨੇ ਮੱਥੇ ਤੋਂ ਪਸੀਨਾ ਪੂੰਝਦਿਆਂ, ਇਕ ਹੱਥ ਉਪਰ ਚੁੱਕਕੇ, ਰੱਬ ਨੂੰ ਉਲਾਂਭਾ ਦਿੱਤਾ। ਮੀਂਹ ਨਾ ਪੈਣ ਕਰਕੇ, ਹਾੜ੍ਹ ਦੀ ਧੁੱਪ, ਅੱਗ ਵਾਂਗ ਮੱਚ ਰਹੀ ਸੀ। ਉਪਰੋਂ ਸੂਰਜ ਦਾ ਸੇਕ, ਹੇਠੋਂ ਧਰਤੀ ਦਾ ਸੇਕ, ਜਿਵੇਂ ਸਿਵਾ ਮੱਚ ਰਿਹਾ ਹੋਵੇ।

"ਓਹਦੇ ਕੀ ਸਾਰੇ ਐ ਵੱਡੇ ਭਾਈ, ਸਭ ਕਿਸਮਤ ਦੀਆਂ ਗੱਲਾਂ ਨੇ। ਨਰਕ ਸੁਰਗ, ਸਭ ਐਥੇ ਈ ਐ।" ਕਾਲੇ ਨੇ ਬਿਨਾਂ ਉਪਰ ਝਾਕਿਆਂ ਉਮਰ ਨਾਲੋਂ ਸਿਆਣੀ ਗੱਲ ਕੀਤੀ।

"ਗੱਲ ਤਾਂ ਤੇਰੀ ਠੀਕ ਐ। ਪਰ ਨਸਾਫ ਕੁਸ਼ ਚਾਹੀਦੈ ਕਿ ਨਹੀ? ਔਹ ਦੇਖ ਸਰਦਾਰ ਮੰਜ ਨਾਲ ਟਾਹਲੀ ਦੀ ਛਾਵੇਂ ਪਿਆ ਘੁਰਾੜੇ ਮਾਰਦੈ। ਓਹਦੇ ਲਈ ਤਾਂ ਐਥੇ ਹੀ ਸੁਰਗ ਹੈ ਕਿ ਨਹੀਂ?"

"ਕਰਮਾਂ ਦੀ ਖੇਡ ਐ ਵੱਡੇ ਭਾਈ, ਸਾਰੀ...।" ਕਾਲੇ ਨੇ ਮਲਵੀਂ ਜੀਭ ਨਾਲ ਇਉਂ ਕਿਹਾ ਜਿਵੇਂ ਉਸਨੂੰ ਆਪਣੀ ਕਹੀ ਗੱਲ 'ਤੇ ਪੂਰਾ ਯਕੀਨ ਨਾ ਹੋਵੇ।

"ਏਹ ਕਾਹਦੀ ਖੇਡ ਐ ਬਈ? ਕਿਤੇ ਜਮਾਂ ਈ ਸੋਕਾ, ਕਿਤੇ ਨਿਰੀ ਗਿੱਲ।"

"ਏਹਦੇ ਵਿਚ ਆਪਾਂ ਕੀ ਕਰ ਸਕਦੇ ਹਾਂ, ਮਾਲਕ, ਮਾਲਕ ਨੇ, ਸੀਰੀ ਸੀਰੀ ਨੇ। ਬੁੜ੍ਹੇ ਵੀ ਸੀਰ ਕਰਦੇ ਸੀ, ਆਪਾਂ ਵੀ। ਅੱਗੇ ਨਵੇਂ ਪੋਚ ਦੇਖੋ, ਕੀ ਕਰਨਗੇ, ਕੀ ਬਣਨਗੇ?" ਕਾਲੇ ਨੇ ਗੱਲ ਅਧਰਿਆਈ।

"ਜੇ ਚਾਰ ਅੱਖਰ ਪੜ੍ਹਗੇ, ਨਰਕ 'ਚੋਂ ਛੁੱਟ ਜਾਣਗੇ, ਨਹੀਂ ਆਵਦੀ ਫਸੀ,ਆਪ ਨਿਬੇੜਨਗੇ ਕਿ...?" ਮੱਘਰ ਦੀ ਸੋਚ ਨੇ ਹਉਕਾ ਲਿਆ, ਕਹੀ ਉਸਨੂੰ ਪਹਿਲਾਂ ਨਾਲੋਂ ਭਾਰੀ ਹੋ ਗਈ ਲੱਗੀ।

"ਵੱਡੇ ਭਾਈ ਜੁਆਕ ਪੜ੍ਹਨਗੇ ਕਿਵੇਂ? ਮਸ਼ਟਰ ਤਾਂ ਲੰਗੇ ਡੰਗ ਆਉਂਦੈ। ਇਕ ਦਿਨ ਮੈਂ ਸਾਡੇ ਭੋਲੇ ਨੂੰ ਛੀ ਦੇ ਹਿਸਾਬ ਨਾਲ ਸਾਢੇ ਸੋਲਾਂ ਦਿਹਾੜੀਆਂ ਦੇ ਪੈਸੇ ਬਣਾਉਣ ਨੂੰ ਕਿਹਾ, ਸੌਹਰਾ ਕਦੇ ਚਾਰ ਵੀਹਾਂ ਬਣਾ ਦੇ ਕਦੇ ਛੇ ਵੀਹਾਂ, ਘੰਟਾ ਸਲੇਟ ਜੀ ਲੈਕੇ ਖੌਝਲਦਾ ਰਿਹਾ। ਊਂ-ਚੌਥੀ 'ਚ ਪੜ੍ਹਦੈ। ਤੇ ਜਦੋਂ ਮੈਂ ਕਿਹਾ, ਪੰਜ ਵੀਹਾਂ ਤੇ ਚਾਰ ਉਪਰ ਹੋਏ ਕਿ ਨਾ, ਤਾਂ ਮੇਰੇ ਕੰਨੀਂ ਮੁੜਰ ਮੁੜਰ ਝਾਕੇ। ਦੱਸ, ਇਹੀ ਜੀ ਭੜਾਈ ਦਾ ਹੈ ਕੋਈ ਫਾਇਦਾ?"

"ਫੈਦਾ ਤਾਂ ਹੈ ਜੇ ਪੜ੍ਹਗੇ। ਨਹੀਂ, ਫੇਰ ਆਪਣੇ ਵਾਂਗੂੰ ਧੱਕੇ ਖਾਣਗੇ, ਕਦੇ ਸੀਰੀ, ਕਦੇ ਦਿਹਾੜੀਏ।"

ਪੂਰੇ ਵੱਲੋਂ, ਹਵਾ ਦਾ ਗਰਮ ਵਾਵਰੋਲਾ, ਧੂੜ ਉਡਾਉਂਦਾ ਘੁੰਮਣ ਘੇਰੀਆਂ ਪਾਉਂਦਾ, ਉਨ੍ਹਾਂ ਦੀਆਂ ਅੱਖਾਂ ਵਿਚ ਮਿੱਟੀ ਪਾਉਣ ਮਗਰੋਂ ਅੱਗੇ ਲੰਘ ਗਿਆ। ਹਵਾ ਫੇਰ ਬੰਦ ਹੋ ਗਈ ਸੀ।

"ਕੋਈ ਨਕੜਮਾਂ ਬੈਠਾ ਅੱਜ ਪਹਿਰੇ 'ਤੇ, ਹਵਾ ਇਉਂ ਬੋਚ ਬੋਚ ਛੱਡਦਾ ਬਈ ਕਿਤੇ ਮੁੱਕ ਨਾ ਜਾਵੇ?" ਮੱਘਰ ਨੇ ਹੁੰਗਰਾ ਮਾਰਕੇ ਜ਼ੋਰ ਨਾਲ ਕਹੀ ਉਗਾਸਕੇ ਮਾਰੀ ਪਰ ਉੱਜਲ ਕੁ ਮਿੱਟੀ ਬੁੜਕ ਕੇ ਪਰ੍ਹਾਂ ਜਾ ਪਈ। ਉਦੋਂ ਹੀ ਅਚਾਨਕ ਸਰਦਾਰ ਨੂੰ ਜਾਗ ਆ ਗਈ। ਉਹ ਸਿਰ 'ਤੇ ਛਤਰੀ ਲੈ ਕੇ ਔਹਲਿਆ, ਉਸਨੂੰ ਲੱਗਿਆ ਜਿਵੇਂ ਉਹ ਕੰਮ ਘੱਟ ਕਰ ਰਹੇ ਸਨ, ਗੱਲਾਂ ਵੱਧ। ਉਸਨੂੰ ਮੱਘਰ ਦੇ ਗਾਲੜੀ ਸੁਭਾਅ ਦਾ ਪਤਾ ਸੀ। ਜਦੋਂ ਉਹ ਛਿੜਦਾ ਫੇਰ ਬਰੇਕਾਂ ਲਾਉਣ ਦਾ ਨਾਉਂ ਨਹੀਂ ਲੈਂਦਾ ਸੀ। ਢਾਈ ਨਾਲ ਢਾਈ ਜੋੜੀ ਜਾਂਦਾ,ਉੱਘ ਦੀਆਂ ਪਤਾਲ ਵਿਚ, ਪਤਾਲ ਦੀਆਂ ਉੱਘ ਵਿਚ ਮਾਰੀ ਜਾਂਦਾ।

"ਸਾਰ ਜੀ, ਤੁਸੀਂ ਕਾਹਨੂੰ ਗਰਮੀ 'ਚ ਔਖੇ ਹੁੰਨੇ ਓ...।" ਮੱਘਰ ਨੇ ਸਰਦਾਰ ਦਾ ਅੱਗਾ ਰੋਕਣ ਦਾ ਜਤਨ ਕੀਤਾ, "ਮਿੱਟੀ ਬਾਹਰਲੀ ਪੱਕੀ ਐ, ਕੰਚ ਵਰਗੀ, ਜੇ ਇਕ ਦਿਨ ਪਹਿਲਾਂ ਪਾਣੀ ਪੈ ਜਾਂਦਾਂ ਜਾਂ ਮੀਂਹ ਆਲਾ ਮੇਹਰ ਕਰ ਦਿੰਦਾ, ਹੁਣ ਨੂੰ ਕਦੋਂ ਦੇ ਕਰਾਹ ਲਾ ਦਿੰਦੇ ਕਿ।"

"ਸੂਆ ਮਰਿਆ ਬਿਆ, ਖੂਹ ਨੇੜੇ ਨੀ। ਐਤਕੀਂ ਜੀਰੀ ਲਾਉਣੀ ਐ, ਏਸ ਕਿੱਲੇ ਵਿਚ ਮੱਘਰ ਸਿਆਂ।"

"ਜ਼ੀਰੀ ਵੀ ਲੱਗ ਜੂ, ਸਾਰ ਜੀ। ਕਿਉਂ ਨਾ ਲੱਗੂ?" ਕਾਲੇ ਨੇ ਹੌਸਲੇ ਨਾਲ ਕਿਹਾ ਪਰ ਮੱਘਰ ਜਿਸਨੂੰ ਫਸਲ ਵਿਚੋਂ, ਇਕ ਹਲ ਦੀ ਵਾਹੀ ਵਿਚੋਂ ਅੱਠਵਾਂ ਹਿੱਸਾ ਮਿਲਣਾ ਸੀ - ਦਿਲ ਛੱਡੀ ਖੜ੍ਹਾ ਸੀ। "ਐਤਕੀਂ ਨਾ ਲੱਗੂ ਅਗਲੇ ਸਾਲ ਲੱਗ ਜੂ, ਜ਼ੀਰੀ ਨੇ ਤਾਂ ਲਗਦੇ ਈ ਰਹਿਣਾ ਕਿ...।" ਸਰਦਾਰ ਉਸਦੇ ਉਦਾਸ, ਪੀਲੇ, ਉਤਰੇ ਹੋਏ ਚਿਹਰੇ ਵੱਲ ਝਾਕਿਆ। ਉਸਦੀਆਂ ਬੇਨੂਰ ਅੱਖਾਂ ਵਿਚੋਂ, ਰੌਸ਼ਨੀ ਦੀ ਕੋਈ ਕਿਰਨ ਉਸਨੂੰ ਨਾ ਦਿਸੀ। ਗਲ ਵਿਚ ਪਏ ਮਰੇ ਹੋਏ ਸੱਪ ਨੂੰ ਗਲੋਂ ਲਾਹੁਣ ਦਾ ਹੁਣ ਕੋਈ ਹੋਰ ਚਾਰਾ ਵੀ ਨਹੀਂ ਸੀ। ਬੰਦਾ ਤਾਂ ਉਹ ਇਮਾਨਦਾਰ ਸੀ ਪਰ ਜ਼ੁਬਾਨ ਦਾ ਕੱਬਾ ਅਤੇ ਕੰਮ ਵਿਚ ਢਿੱਲਾ। ਜਦੋਂ ਲੋਕ ਖੇਤ ਵਾਹ ਬੀਜ ਕੇ ਮੁੜ ਰਹੇ ਹੁੰਦੇ, ਉਹ ਖੇਤ ਨੂੰ ਜਾ ਰਿਹਾ ਹੁੰਦਾ। ਤੁਰਿਆ ਜਾਂਦਾ, ਆਪਣੇ ਆਪਨੂੰ ਅਤੇ ਬਲਦਾ ਨੂੰ ਗਾਲ੍ਹਾਂ ਕੱਢੀ ਜਾਂਦਾ - ਮਰ ਜਾਣ ਥੋਨੂੰ ਰੱਖਣ ਵਾਲੇ, ਬੇੜਾ ਬਹਿਜੇ ਮੇਰਾ ਨਾਲੇ ਮਾਲਕਾਂ ਦਾ। ਲੋਕ ਕੰਜਰਦੇ ਬੀਜ ਵੀ ਆਏ, ਤੁਸੀਂ ਡਿੰਘ ਨਹੀਂ ਪੁੱਟਦੇ। ਗੁੱਸੇ ਵਿਚ ਆਇਆ, ਆਰਾਂ ਮਾਰ ਮਾਰ ਉਹ ਪਸ਼ੂਆਂ ਦੇ ਪੁੜੇ ਪਾੜ ਦਿੰਦਾ, ਰਹਿੰਦੀ ਕਸਰ, ਕਾਂ ਠੁੰਗਾਂ ਮਾਰ ਮਾਰ ਪੂਰੀ ਕਰ ਦਿੰਦੇ। ਚੰਗੀ ਜੋੜੀ ਵੀ ਉਸ ਕੋਲ ਦੋ ਸਾਲ ਮਸਾਂ ਕੱਢਦੀ। ਨਾ ਸਮੇਂ ਸਿਰ ਪੱਠੇ ਪਾਉਂਦਾ, ਨਾ ਪਾਣੀ।

ਜੇ ਕੋਈ ਉਸ ਦੇ ਕੰਮ ਵਿਚ ਨੁਕਸ ਕੱਢਦਾ, ਉਹ ਗਲ ਨੂੰ ਆਉਂਦਾ - ਹੋਰ ਤੋਂ ਕਰਵਾ ਲਵੋ ਜੀਹਤੋਂ ਕਰਵਾਉਣਾ, ਮੈਂ ਕਿਸ ਦੀ ਨਕੌੜ ਨਾ ਝੱਲੀ ਹੈ, ਨਾ ਝੱਲਣੀ ਹੈ। ਉਸਦੀ ਪਿੱਠ ਪਿੱਛੇ ਕਦੇ ਕਦੇ ਹੱਟੀਆਂ, ਭੱਠੀਆਂ ਜਾਂ ਸੱਥ ਵਿਚ ਬੈਠੇ ਲੋਕ, ਗੱਲ ਛੇੜ ਦਿੰਦੇ - ਮੱਘਰ ਦੇ ਕੰਮ ਦੀ ਕੌਣ ਰੀਸ ਕਰੂ? ਕਣਕ ਬੀਜਤੀ ਦੱਲੇ-ਮੱਲੇ ਭੁੱਲ ਗਿਆ। ਨਸ਼ੇ ਦੇ ਲੋਰ ਵਿਚ ਸਰ੍ਹੋਂ ਦੀਆਂ



ਆਡਾਂ ਨਹੀਂ ਲਾਈਆਂ। ਸਿੰਜਾਈ ਮਗਰੋਂ ਕਦੇ ਸੁਹਾਗੀ ਫੇਰਨੋਂ ਭੁੱਲ ਜਾਂਦਾ। ਕਦੇ ਕਿਆਰੇ ਐਨੇ ਲੇਟ ਪਾਉਂਦਾ, ਜਿੰਦਰੇ ਨਾਲ ਫਸਲ ਪੁੱਟੀ ਜਾਂਦੀ ਹੈ। ਜਿਸ ਕਿਸੇ ਨੇ ਬਲਦ-ਮੂਤਣਾ ਦੇਖਣਾ ਹੋਵੇ, ਉਸ ਦੇ ਕੱਢੇ ਸਿਆੜ ਦੇਖ ਲਵੋ। ਜੇ ਮਾਲਕ ਪੁੱਛਦਾ, "ਮੱਘਰ ਸਿਆਂ ਕਿਆਰੇ ਏਨੇ ਵੱਡੇ ਪਾਤੇ.....?" "ਥੋਨੂੰ ਨੀਂ ਪਤਾ ਚੀਜ ਜਿੰਨੀ ਵੱਡੀ ਹੋਵੇ ਓਨੀ ਚੰਗੀ ਹੁੰਦੀ ਹੈ। ਵੱਡੀ ਤੋਂ ਛੋਟੀ ਤਾਂ ਹੋ ਜੂ, ਛੋਟੀ ਵੱਡੀ ਨਹੀਂ ਹੋ ਸਕਦੀ, ਹੈ ਕਿ ਨਾ?" ਉਹ ਦਲੀਲ ਦਿੰਦਾ।

ਕਿਸੇ ਵੀ ਜ਼ਿਮੀਂਦਾਰ ਨਾਲ, ਉਸ ਸਾਲ ਮਸਾਂ ਹੀ ਪੂਰਾ ਕੀਤਾ ਸੀ, ਕਿਸੇ ਨਾ ਕਿਸੇ ਗੱਲ 'ਤੇ ਤਕਰਾਰ ਹੋ ਜਾਂਦਾ। ਇਸ ਮਾਲਕ ਨਾਲ ਉਹ ਪਹਿਲਾਂ ਵੀ ਪੰਜ ਸਾਲ ਲਾ ਗਿਆ ਸੀ। ਮਾਲਕ ਨਰਮ ਸੀ, ਸਾਊ ਸੀ। ਰੋਟੀ ਪਾਣੀ ਵੀ ਬਰਾਬਰ ਦਾ ਮਿਲਦਾ ਸੀ, ਕਿਸੇ ਗੱਲ ਵਿਚ ਦਰਾਇਤ ਨਹੀਂ, ਠੰਡਾ ਤੱਤੇ ਨੂੰ ਸਮੋਈ ਜਾਂਦਾ ਸੀ। ਦੋਨਾਂ ਨੂੰ ਇਕ ਦੂਜੇ ਦੀ ਲੋੜ ਸੀ।

"ਬੰਦਾ ਨੀ ਮਾੜਾ ਮੱਘਰ, ਭਮਾਂ ਸਿਉਨੇ 'ਤੇ ਬਹਾ ਦਿਓ, ਬੇਈਮਾਨੀ ਨੀ ਕਰਦਾ, ਜਬਾਨ ਦਾ ਕਥੱਤੈ, ਮੁਰਦੇ ਵਾਂਗੂੰ ਜਦੋਂ ਬੋਲੂ ਕੱਫਨ ਪਾੜੂ।" ਲੋਕ ਗੱਲਾਂ ਕਰਦੇ।

"ਹੋਰ ਕੀ ਕਰੇ ਬਾਈ, ਘਰਵਾਲੀ ਊਂ ਨੀ ਸਿਆਣਦੀ, ਇਹਦੇ ਮੂੰਹ 'ਤੇ ਕਹਿ ਦਿੰਦੀ-ਅਖੇ ਇਹਨੂੰ ਬੰਦਾ ਕੀਹਨੇ ਬਣਾਇਆ? ਉਹਦੇ ਸਾਹਮਣੇ ਸਾਹ ਨਹੀਂ ਕੱਢਦਾ, ਹੋਰਾਂ ਦਾ ਸਿਰ ਪਾੜਨ ਨੂੰ ਆਉਂਦੈ?"

"ਹੋਰ ਫੇਰ ਕੀ ਕਰੇ ਬਚਾਰਾ? ਬੰਦਾ ਨੀ ਮਾੜਾ। ਜਦੋਂ ਆਪਣੇ ਪਿੰਡ ਬਾਜ਼ੀ ਪਈ ਐ, ਪੱਟੜੀ ਦੀ ਛਾਲ ਏਹਨੇ ਪਾਈ ਸੀ।" ਕੋਈ ਸਿਆਣਾ ਬੁੜ੍ਹਾ ਦੱਸਦਾ।

"ਕਿਉਂ ਬਾਬਾ ਝੂਠ ਵੱਢਦੈਂ, ਹਿੱਲਿਆ ਉਹਤੋਂ ਜਾਂਦਾ ਨੀਂ, ਡਿੰਘ ਮਸਾਂ ਪਟਦੈ, ਪਟੜੀ ਦੀ ਛਾਲ ਨਾ ਕੁਛ ਹੋਰ...।" ਤੇ ਕੋਈ ਨਵਾਂ ਮੁੰਡਾ ਇਤਰਾਜ਼ ਕਰਦਾ। ਮੱਘਰ ਨੂੰ ਲੋਕਾਂ ਦੀਆਂ ਗੱਲਾਂ ਦਾ ਪਤਾ ਸੀ, "ਮੈਂ ਕਿਸੇ ਕੰਜਰ ਦੀ ਜੀਭ ਨਹੀਂ ਫੜ ਸਕਦਾ। ਪਿੰਡ ਵਿਚ, ਪਪੇਹੇ ਵਿਚ, ਜੇ ਕਿਸੇ ਨਾਲ ਦੁਆਨੀ ਦੀ ਬੇਈਮਾਨੀ ਕੀਤੀ ਹੋਵੇ, ਮੇਰਾ ਪਤਿਓਰਾ ਬਾਂਹ ਖੜ੍ਹੀ ਕਰਕੇ ਦੱਸੇ, ਹੈ ਕਿ ਨਾ?"

ਚਾਹ ਵੇਲਾ ਹੋ ਗਿਆ ਸੀ। ਚਾਹ ਅਜੇ ਤਾਈਂ ਆਈ ਨਹੀਂ ਸੀ। ਮੱਘਰ ਦੀ ਨਿਗਾਹ ਪਿੰਡ ਵੱਲੋਂ ਆਉਂਦੀ ਪਹੀ 'ਤੇ ਟਿਕੀ ਹੋਈ ਸੀ, ਜਿੱਧਰੋਂ ਉਸਦੀ ਪਤਨੀ ਨੇ ਚਾਹ ਲੈ ਕੇ ਆਉਣਾ ਸੀ। ਤੀਜੇ ਪਹਿਰ ਦੀ ਧੁੱਪ, ਪਹਿਲਾਂ ਵਾਂਗ ਹੀ ਚਮਕ ਰਹੀ ਸੀ।

"ਮੱਘਰ ਸਿਆਂ, ਏਸ ਕੀਲੇ ਵਿਚ ਐਤਕੀਂ ਆਪਾਂ ਜੀਰੀ ਜ਼ਰੂਰ ਲਾਉਣੀ ਐ।" ਸਰਦਾਰ ਨੇ ਜਿਵੇਂ ਉਸਨੂੰ ਯਾਦ ਦਿਵਾਈ। ਉਹ ਬੋਲਿਆ ਨਹੀਂ। ਉੱਚੇ ਧੋੜੇ ਵੱਲ, ਉਹ ਬੇਦਿਲੀ ਨਾਲ ਝਾਕਿਆ। ਇਹ ਉਸਨੂੰ ਉਚੇ ਪਹਾੜ ਵਾਂਗ ਲਗਦਾ ਸੀ ਜਿਸਤੇ ਚੜ੍ਹਨਾ ਬਹੁਤ ਔਖਾ ਹੋਵੇ। ਇਸ ਥਾਂ ਨੂੰ ਪੁੱਟਕੇ ਪੱਧਰ ਕਰਨਾ, ਉਸਨੂੰ ਕੋਈ ਮੁਲਕ ਫਤਿਹ ਕਰਨ ਵਾਂਗ ਹੀ ਲਗਦਾ ਸੀ।

"ਕੋਈ ਨਾ ਸਾਰ ਜੀ। ਜੀਰੀ ਬਰ ਜ਼ਰੂਰ ਲਾਵਾਂਗੇ ਐਤਕੀਂ।" ਦਿਹਾੜੀਏ ਨੇ ਹੌਸਲੇ ਨਾਲ ਕਿਹਾ।

"ਓਏ! ਅੱਗੇ ਕੀ ਧੌਲਰ ਪਾ ਲਏ। ਜੁਆਲੇ ਨੇ ਕੀ ਸ਼ਾਹ ਹੋ ਜਾਣੈ, ਏਥੇ ਤਾਂ ਇਹੀ ਰਾੜ੍ਹੇ -ਬੀੜ੍ਹੇ ਰਹਿਣੇਂ ਨੇ ਕਿ...।" ਉਸਦੀਆਂ ਡੂੰਘੀਆਂ ਅੱਖਾਂ ਵਿਚ ਉਦਾਸੀ ਬੱਦਲਾਂ ਵਾਂਗ ਛਾਈ ਹੋਈ ਸੀ। ਆਕਾਸ਼ ਵਿਚ ਚਿੱਟੇ ਬੱਦਲਾਂ ਦੀਆਂ ਕਾਤਰਾਂ ਫਿਰ ਰਹੀਆਂ ਸਨ, ਇਨ੍ਹਾਂ ਵਿਚ ਨਾ ਮੀਂਹ ਪਾਉਣ ਦੀ ਸਮਰੱਥਾ ਸੀ, ਨਾ ਛਾਂ ਕਰਨ ਦੀ।

"ਅਜੇ ਤਾਈਂ ਸਹੁਰਾ ਮੇਰਾ ਕੋਈ ਚਾਹ ਆਲਾ ਈ ਨੀਂ ਬਹੁੜਿਆ।" ਘੜੇ ਵਿਚੋਂ ਕੋਸਾ ਪਾਣੀ ਪੀਣ ਮਗਰੋਂ, ਮੱਘਰ ਨੇ ਮਨ ਵਿਚਲੀ ਕੜੱਤਣ ਬਾਹਰ ਕੱਢੀ।

"ਤਸੱਲੀ ਰੱਖ, ਆਪਣੇ ਹਿੱਸੇ ਦੀ ਕੋਈ ਹੋਰ ਨਹੀਂ ਪੀ ਸਕਦਾ।"

"ਪੀ ਕਿਉਂ ਨਹੀਂ ਸਕਦਾ? ਜੇਹੜਾ ਮਰਜੀ ਡੋਲੂ ਫੜਕੇ ਪੀਜੇ।"

"ਵੱਡੇ ਭਾਈ। ਦਾਣੇ ਦਾਣੇ 'ਤੇ ਮੋਹਰ ਹੁੰਦੀ ਹੈ।" ਹਫੇ ਹੋਏ ਮੱਘਰ ਨੇ ਉਸਦੀ ਗੱਲ ਨੂੰ ਮੋੜਾ ਦਿੱਤਾ, "ਊਂ, ਕਾਲਿਆ ਤੇਰੀ। ਇਹ ਗੱਲ ਮੈਂ ਨੀ ਮੰਨਦਾ, ਬਾਣੀਏਂ ਕੰਜਰ ਦੇ ਕੇਹੜੇ ਖੇਤ ਬੀਜਦੇ ਐ। ਵਾਹੁੰਦੇ ਬੀਜਦੇ ਤੂੰ ਮੈਂ ਆਂ, ਖਾਂਦੇ ਓਹ ਨੇ। ਤੂੰ ਕਦੇ ਕਿਸੇ ਬਾਣੀਏ ਨੂੰ ਹਲ ਵਾਹੁੰਦੇ ਦੇਖਿਆ ਕਿਤੇ?" ਕਾਲਾ ਉਸਦੀ ਗੱਲ ਸੁਣਕੇ ਭਇਮਾਨ ਹੋ ਗਿਆ, ਕਦੇ ਕਦੇ ਉਹ ਗੱਲ ਨੂੰ

ਚੱਕਰ-ਚੂੰਢੇ ਵਾਂਗ ਘੁਮਾ ਦਿੰਦਾ, ਮੁਰੱਬਾਬੰਦੀ ਵਾਲਿਆਂ ਵਾਂਗ ਹੇਠਲੀ ਉਪਰ ਕਰ ਦਿੰਦਾ, ਅਕਲ ਤਾਂ ਬਥੇਰੀ ਹੈ, ਕਰਮ ਈ ਹੌਲੇ ਹਨ, ਕਾਲੇ ਨੇ ਸੋਚਿਆ।

"ਕਹੀ ਦਾ ਕੰਮ ਮਾੜੇ-ਧੀੜੇ ਦੇ ਕਰਨ ਦਾ ਨਹੀਂ-ਬੱਖੀਆਂ ਚੜ੍ਹ ਜਾਂਦੀਆਂ।" ਕਾਲੇ ਨੇ ਪੁੱਠੇ ਹੱਥ ਨਾਲ ਮੱਥੇ ਤੋਂ ਪਸੀਨਾ ਪੂੰਝਦਿਆਂ ਨਵੀਂ ਗੱਲ ਛੇੜੀ।

"ਕੰਮ ਕੋਈ ਵੀ ਸੌਖਾ ਨਹੀਂ, ਰੋਟੀ ਖਾਣੀ ਕਿਹੜਾ ਸੌਖੀ ਐ।" ਮੱਘਰ ਨੇ ਫੇਰ ਗੱਲ ਨੂੰ ਮਰੋੜਾ ਦੇ ਕੇ ਘੁੰਢੀ ਪਾ ਦਿੱਤੀ ਜਿਵੇਂ ਨਾਗਵਲ ਪਾ ਦਿੱਤਾ ਹੋਵੇ?

ਉਦੋਂ ਹੀ ਇਕ ਕਾਲਾ ਨਾਗ, ਧੋੜੇ ਉਪਰ ਫਣ ਤਾਣਕੇ ਖੜ੍ਹਾ ਹੋ ਗਿਆ। ਕਾਲੇ ਨੇ ਚੀਕ ਮਾਰੀ, "ਬਚੀਂ ਮੱਘਰਾ ਪਾਸੇ ਹੋ ਜਾ। ਸੱਪ ਓਏ ਸੱਪ....।" ਕਾਲਾ ਰੌਲਾ ਪਾਉਣ ਲੱਗਾ।

"ਦੇਖੀਂ ਤੂੰ ਪਛਾਂਹ ਹਟ ਜਾ ਕਾਲਿਆ, ਇਹਦਾ ਡੰਗਿਆ ਪਾਣੀ ਨੀਂ ਮੰਗਦਾ ਬੱਸ।" ਨਾਗ ਆਪਣੀ ਥਾਂ ਅਡੋਲ ਖੜ੍ਹਾ ਸੀ।

"ਰਹਿਣ ਦੇ ਨਾ ਛੇੜ, ਆਪੇ ਪਰ੍ਹਾਂ ਚਲਿਆ ਜਾਊ।" ਕਾਲੇ ਨੇ ਪਿੱਛੇ ਹਟਕੇ ਕਿਹਾ।

"ਰਹਿਣ ਕਿਵੇਂ ਦਿਆਂ? ਮੈਨੂੰ ਕਰਨ ਦੇ ਏਹਦੇ ਨਾਲ ਦੋ ਹੱਥ। ਇਹ ਸਵੇਰੇ ਉਠਨ ਸਾਰ ਕਹਿੰਦਾ, ਜਾਂ ਮਰਾਂ ਜਾ ਮਾਰਾਂ। ਰਹਿਣ ਦੇ ਨਾਗ ਦੇਵਤਾ, ਮਰਿਆਂ ਨੂੰ ਕਾਹਨੂੰ ਮਾਰਦੈਂ।" ਮੱਘਰ ਦੀ ਗੱਲ ਦਾ ਉਸਤੇ ਕੋਈ ਅਸਰ ਨਾ ਹੋਇਆ। ਕਾਲਾ ਨਾਗ ਉਵੇਂ ਜਿਵੇਂ ਫਣ ਤਾਣੀ ਖੜ੍ਹਾ ਸੀ, ਪਤਾ ਨਹੀਂ ਕਿੰਨੇ ਕੁ ਚਿਰ ਤੋਂ ਉਹ ਏਥੇ ਰਹਿੰਦਾ ਹੋਵੇਗਾ। ਮਨੁੱਖ ਵਾਂਗ ਹੀ ਉਸਨੂੰ ਆਪਣਾ ਘਰ ਪਿਆਰਾ ਸੀ।

"ਏਹਨੇ ਕਹੀ ਨਾਲ ਨੀ ਮਰਨਾ, ਮੱਘਰਾ ਨਾ ਛੇੜ ਏਹਨੂੰ? ਸੋਟੀ ਆ ਲੈਣ ਦੇ।" ਸਰਦਾਰ ਨੇ ਸਮਝਾਇਆ।

ਪਰ ਮੱਘਰ 'ਤੇ ਕਿਸੇ ਵੀ ਗੱਲ ਦਾ ਅਸਰ ਨਹੀਂ ਹੋਇਆ। ਜਾਂ ਮਰੂੰ, ਜਾਂ ਮਾਰੂੰ। ਨਾਗ ਵੀ ਆਪਣੀ ਥਾਂ 'ਤੇ ਅੜਿਆ ਖੜ੍ਹਾ ਸੀ ਤੇ ਮੱਘਰ ਵੀ। ਚੰਗਾ ਤੇਰੀ ਮਰਜੀ, ਜੇ ਨਹੀਂ ਟਲਦਾ, ਆਪਣੇ ਦੋਨਾਂ ਵਿਚੋਂ ਇਕ ਦਾ ਕਾਲ ਆ ਗਿਆ, ਜਾਂ ਤੇਰਾ ਜਾਂ ਮੇਰਾ? ਕਹੀ ਦਾ ਬਹਾਂ ਛੋਟਾ ਸੀ, ਵਾਰ ਕਰੇ ਤਾਂ ਕਿਵੇਂ ਕਰੇ? ਉਦੋਂ ਹੀ ਮੱਘਰ ਨੇ ਸਿਰ ਦਾ ਪਰਨਾ ਨਾਗ ਵੱਲ ਸੁੱਟਿਆ। ਜਿਉਂ ਹੀ ਨਾਗ ਨੇ ਕੱਪੜੇ ਨੂੰ ਡੰਗ ਮਾਰਿਆ, ਉਸਨੇ ਕਹੀ ਦੇ ਪੀਨ ਨਾਲ ਉਸਦਾ ਸਿਰ ਚਿੱਪ ਦਿੱਤਾ। ਮੋਇਆ ਸੱਪ ਕਿੰਨਾ ਚਿਰ, ਵਿਹੁ ਘੋਲਦਾ ਰਿਹਾ। ਰੱਸੀ ਦੇ ਵੱਟ ਉਧੜਨ ਵਾਂਗ, ਉਧੜਦਾ ਰਿਹਾ। ਉਦੋਂ ਨੂੰ, ਰੌਲਾ ਸੁਣ ਕੇ ਕਿੰਨੇ ਹੀ ਹਾਲੀ ਪਾਲੀ ਉਥੇ ਜਮ੍ਹਾਂ ਹੋ ਗਏ। ਕਾਫੀ ਇਕੱਠ ਹੋ ਗਿਆ। ਜਦੋਂ ਮੱਘਰ ਦੀ ਘਰਵਾਲੀ ਚਾਹ ਲੈ ਕੇ ਆਈ, ਦੂਰੋਂ ਇਕੱਠ ਦੇਖਕੇ ਉਹ ਘਬਰਾ ਗਈ, ਕੀ ਪਤਾ ਕੀ ਹੋ ਗਿਆ ਹੋਵੇ? ਰੱਬਾ ਸੁੱਖ ਹੋਵੇ?

"ਚਾਚੀ ਹੱਦ ਹੋ ਗਈ ਅੱਜ ਤਾਂ। ਚਾਚੇ ਨੇ ਕਾਲਾ ਨਾਗ ਮਾਰਤਾ।" ਕਾਲੇ ਨੇ ਅੱਗੇ ਹੋਕੇ ਹੁੱਬਕੇ ਦੱਸਿਆ।

"ਏਹਨੇ ਤਾਂ ਕਿਤੇ ਚੂਹਾ ਨੀ ਮਾਰਿਆ ਘਰ 'ਚ, ਕਿਉਂ ਐਮੇਂ ਭਕਾਈ ਮਾਰੀ ਜਾਨੇ ਓਂ-।" ਬਚਨੀ ਨੂੰ ਯਕੀਨ ਨਹੀਂ ਆ ਰਿਹਾ ਸੀ।

"ਸੌਂਹ ਮੈਨੂੰ ਗਊ ਦੀ, ਭਮਾਂ ਸਰਦਾਰ ਨੂੰ ਪੁੱਛ ਲੈ।" ਉਦੋਂ ਹੀ ਇਕ ਮੁੰਡਾ ਮਰੇ ਹੋਏ ਕਾਲੇ ਨਾਗ ਨੂੰ ਸੋਟੀ 'ਤੇ ਚੁੱਕ ਲਿਆਇਆ। ਝਿਲ-ਮਿਲ ਕਰਦਾ, ਕਾਲਾ ਸ਼ਾਹ ਨਾਗ, ਚਾਰ ਪੰਜ ਹੱਥ ਲੰਬਾ ਹੋਵੇਗਾ। ਬਚਨੀ ਹੱਕੀ-ਬੱਕੀ ਰਹਿ ਗਈ, ਹੈਰਾਨ ਪਰੇਸ਼ਾਨ, "ਜੇ ਏਹਨੂੰ ਕੁਸ਼ ਹੋ ਜਾਂਦਾ ਮੁੰਡਿਉ, ਥੋਡਾ ਕੀ ਜਾਣਾ ਸੀ ਬੇਹ? ਸਾਡਾ ਕੌਣ ਸੀ? ਮੇਰੇ ਜਵਾਕਾਂ ਦਾ ਕੀ ਬਣਦਾ?" ਬਚਨੀ ਭੁੱਬੀਂ ਰੋਣ ਲੱਗੀ।

"ਐਤਕੀਂ ਸਾਰ ਜੀ, ਏਥੇ ਜੀਰੀ ਬਰ ਜਰੂਰ ਲਾਮਾਂਗੇ।" ਮੱਘਰ ਨੇ ਬਿਨਾਂ ਪੁੱਛੇ ਹੀ ਕਿਹਾ। ਬਚਨੀ ਹੈਰਾਨੀ ਨਾਲ ਉਸਦੇ ਮੂੰਹ ਵੱਲ ਕਿੰਨਾ ਚਿਰ ਦੇਖਦੀ ਰਹੀ। ਮੱਘਰ ਇਉਂ ਫਿਰ ਰਿਹਾ ਸੀ ਜਿਵੇਂ ਕੋਈ ਪਹਿਲਵਾਨ, ਅਖਾੜੇ ਵਿਚ ਝੰਡੀ ਲੈ ਕੇ ਫਿਰ ਰਿਹਾ ਹੋਵੇ। ਉਸਨੂੰ ਇਉਂ ਲੱਗ ਰਿਹਾ ਸੀ ਜਿਵੇਂ ਉਸ ਅੰਦਰਲਾ ਮਨੁੱਖ ਮੁੜ ਜਾਗ ਪਿਆ ਹੋਵੇ ਜਿਸਨੇ ਕਦੇ ਪਟੜੀ ਦੀ ਛਾਲ ਮਾਰੀ ਸੀ।❑❑

[ਸਟੇਡੀਅਮ ਰੋਡ, ਮਾਲੇਰਕੋਟਲਾ]



## ਭਾਪਾ ਪ੍ਰੀਤਮ ਸਿੰਘ

*ਪੰਜਾਬੀ ਪ੍ਰਕਾਸ਼ਨ ਜਗਤ ਦੇ ਮਹਾਂਰਥੀ ਭਾਪਾ ਪ੍ਰੀਤਮ ਸਿੰਘ ਸਦੀਵੀ ਵਿਛੋੜਾ ਦੇ ਗਏ ਹਨ। ਨਵਯੁਗ ਪ੍ਰੈੱਸ, ਨਵਯੁਗ ਪ੍ਰਕਾਸ਼ਨ ਅਤੇ 'ਆਰਸੀ' ਦੇ ਸੰਪਾਦਕ ਭਾਪਾ ਪ੍ਰੀਤਮ ਸਿੰਘ ਨੇ ਜਿਸ ਲਗਨ ਨਾਲ ਪੰਜਾਬੀ ਸਾਹਿਤ ਦੀ ਪ੍ਰਕਾਸ਼ਨਾ ਦਾ ਕੰਮ ਕੀਤਾ, ਉਸ ਦੀ ਕੋਈ ਮਿਸਾਲ ਨਹੀਂ। ਬਹੁਤ ਹੀ ਸਾਧਾਰਨ ਪਿਛੋਕੜ 'ਚੋਂ ਉੱਠ ਕੇ ਆਏ, ਮੁੱਢਲੇ ਤੌਰ 'ਤੇ ਇਸ ਅੱਖਰ ਜੋੜਨ ਵਾਲੇ ਨੇ ਨਿੱਜੀ ਕਾਰੋਬਾਰੀ ਸਫ਼ਲਤਾ ਦਾ ਤਾਂ ਫਲ ਚੱਖਿਆ ਹੀ, ਪਰ ਇਸ ਦੇ ਨਾਲ ਹੀ ਪੰਜਾਬੀ ਪੁਸਤਕ ਨੂੰ ਵੀ ਮਾਣਯੋਗ ਪਛਾਣ ਦੁਆਈ। ਹਰ ਲੇਖਕ ਦੀ ਇਹ ਰੀਝ ਹੁੰਦੀ ਸੀ ਕਿ ਉਸ ਦੀ ਪੁਸਤਕ ਉਤੇ ਨਵਯੁਗ ਪ੍ਰਕਾਸ਼ਨ ਦੀ ਮੋਹਰ ਹੋਵੇ। ਭਾਪਾ ਜੀ ਨੇ ਚਾਰ ਦਹਾਕਿਆਂ ਤਕ 'ਆਰਸੀ' ਦੇ ਪ੍ਰਕਾਸ਼ਨ ਰਾਹੀਂ ਪੰਜਾਬੀ ਸਾਹਿਤਕ ਪੱਤਰਕਾਰੀ ਨੂੰ ਵੀ ਇਕ ਉੱਚੇ ਮੁਕਾਮ ਉੱਤੇ ਪੁਚਾਇਆ। ਜੇ ਸਾਹਿਤ-ਸੁਹਜ ਉਨ੍ਹਾਂ ਦਾ ਇਸ਼ਕ ਸੀ ਤਾਂ ਭਾਪਾ ਜੀ ਖ਼ੁਦ ਵੀ ਸੁਹਜ ਅਤੇ ਸਾਦਗੀ ਦੀ ਸਾਕਾਰ ਮੂਰਤ ਸਨ। ਪੰਜਾਬੀ ਸਾਹਿਤ ਤੇ ਸਾਹਿਤਕਾਰਾਂ ਨੂੰ ਅਨੇਕਾ ਪ੍ਰਤੱਖ ਤੇ ਪਰੋਖ ਢੰਗਾਂ ਨਾਲ ਅੱਗੇ ਵਧਾਉਣ ਵਾਲੇ ਬਹੁਤ ਹੀ ਨਿਮਰ ਸੁਭਾਅ ਵਾਲੇ ਇਸ ਸ਼ਾਨਦਾਰ ਮਨੁੱਖ ਦੀ ਯਾਦ ਅੱਗੇ ਸਾਡਾ ਸਿਰ ਝੁਕਦਾ ਹੈ। ਦੇਵ ਦਾ ਹਥਲਾ ਲੇਖ ਅਸੀਂ ਭਾਪਾ ਪ੍ਰੀਤਮ ਸਿੰਘ ਨੂੰ ਸ਼ਰਧਾਂਜਲੀ ਵਜੋਂ ਛਾਪ ਰਹੇ ਹਾਂ।*

*-ਸੰਪਾਦਕ*

# ਪੰਜਾਬੀ ਕਿਤਾਬ ਦਾ ਗੁਟਨਬਰਗ

## ਦੇਵ

ਪੰਜਾਬੀ ਕਿਤਾਬ ਦੇ ਗੁਟਨਬਰਗ ਨਾਲ ਤਿੰਨ ਮੁਲਾਕਾਤਾਂ।

*ਪਹਿਲੀ ਮੁਲਾਕਾਤ* : ਇਸ ਮੁਲਾਕਾਤ ਨੂੰ ਕਈ ਹਜ਼ਾਰ ਸਾਲ ਹੋ ਗਏ ਨੇ। ਸੁਮੇਰ ਦੇਸ਼ ਅੰਦਰ ਜਿੱਥੇ ਲਿਖਤ ਦੀ ਕਾਢ ਹੋਈ ਮੈਂ ਭਾਪਾ ਜੀ ਨੂੰ ਓਥੇ ਹੀ ਪਹਿਲੀ ਵਾਰ ਮਿਲਿਆ ਸੀ। ਓਦੋਂ ਵੀ ਉਹ ਅੱਜ ਵਰਗੇ ਹੀ ਸਨ। ਆਦਿ ਜਗਿਆਸਾ, ਸੁਹਜ ਨਾਲ ਸਜੀ ਹੋਈ, ਜਗਦਾ ਰੂਪ! ਮੈਂ ਮੈਸੋਪੋਟੇਮੀਆ ਅੱਖਰਾਂ ਦੇ ਅਕਾਰ ਲਿਖਣ ਵਾਹੁਣ ਦੀ ਜਾਚ ਸਿੱਖਣ ਟੀਗਰਸ ਤੇ ਉਫਰੇਟ ਨਦੀਆਂ ਦੇ ਦੁਆਲੇ ਚੀਕਣੀ ਮਿੱਟੀ 'ਤੇ ਲਿਖੇ ਜਾ ਰਹੇ ਆਦਿ ਸਭਿਅਤਾ ਦੇ ਪ੍ਰਥਮ ਅੱਖਰਾਂ ਦਾ ਪ੍ਰਕਾਸ਼ ਵੇਖਣ ਉਥੇ ਪਹੁੰਚਿਆ ਹੋਇਆ ਸਾਂ।

ਭਾਪਾ ਜੀ ਨੇ ਦੱਸਿਆ ਕਿ ਉਹ ਸਿੰਧ ਘਾਟੀ ਦੇ ਵਾਸੀ ਨੇ, ਉਨ੍ਹਾਂ ਦੇ ਸ਼ਹਿਰ ਦੇ ਨਾਂ ਨੇ ਮੁਹਿੰਜੋਦੜੋ ਤੇ ਹੜੱਪਾ। ਉਹ ਏਥੇ ਸੁਮੇਰ ਕਾਰੀਗਰਾਂ ਤੋਂ ਪਾਂਡੂ ਮਿੱਟੀ 'ਤੇ ਲਿਖੀਆਂ ਜਾ ਰਹੀਆਂ ਤਖ਼ਤੀਆਂ ਦੀ ਪਕਾਈ ਤੇ ਸੰਭਾਲ ਦਾ ਇਲਮ ਸਿੱਖਣ ਆਏ ਨੇ। ਸੁਮੇਰ ਕਾਰੀਗਰਾਂ ਨੇ ਆਪਣੇ ਲਿਖਤ-ਘਰਾਂ ਨੂੰ ਆਤਮਾਂ ਦੀਆਂ ਪਵਿੱਤਰ ਥਾਵਾਂ ਕਿਹਾ ਹੈ। ਜੋ ਬਾਅਦ ਵਿਚ ਜਾ ਕੇ ਲਾਇਬਰੇਰੀਆਂ ਬਣ ਗਈਆਂ। ਭਾਪਾ ਜੀ ਦੀ ਪਹਿਲੀ ਮੁਲਾਕਾਤ ਨਾਲ ਹੀ ਮੈਂ ਉਨ੍ਹਾਂ ਦਾ ਪ੍ਰਸ਼ੰਸਕ ਬਣ ਗਿਆ ਜੋ ਕਈ ਹਜ਼ਾਰ ਸਾਲ ਬਾਅਦ ਜਾ ਕੇ ਮੇਰੇ ਪ੍ਰਸ਼ੰਸਕ ਵੀ ਬਣੇ ਤੇ ਪਿਆਰ ਦੇ ਪਿਤਾ ਰੂਪ ਵੀ।

ਭਾਪਾ ਜੀ ਦਾ ਇਨ੍ਹਾਂ ਕਿਤਾਬ-ਘਰਾਂ ਲਈ ਆਦਿ ਕਾਲ ਤੋਂ ਹੀ ਧਰਮ ਦਾ ਰਿਸ਼ਤਾ ਰਿਹਾ ਹੈ। ਇਥੇ ਹੀ ਮੈਂ ਉਨ੍ਹਾਂ ਨਾਲ ਕਿਤਾਬ-ਘਰ ਦੇ ਪਹਿਲੇ ਸੰਚਾਲਕ ਤਿਗਲਾਥ-ਪੀਲੇਸਰ ਸਮੇਰ ਸ਼ਾਸਕ ਨੂੰ ਮਿਲਣ ਗਿਆ ਸੀ। ਉਸਨੇ ਸਾਨੂੰ ਲੱਕੜ ਦੀ ਪੌੜੀ ਰਾਹੀਂ ਭੋਰੇ ਦੀ ਸ਼ਕਲ ਵਰਗੇ ਮਹਾ ਦਲਾਨ ਅੰਦਰ ਲਿਜਾ ਕੇ ਪਾਂਡੂ ਮਿੱਟੀ 'ਤੇ ਲਿਖੀਆਂ ਕਈ ਹਜ਼ਾਰ ਤਖ਼ਤੀਆਂ, ਜੋ ਬੜੇ ਹੀ ਸਹਿਜ

ਢੰਗ ਨਾਲ ਟਿਕਾਈਆਂ ਹੋਈਆਂ ਸਨ, ਦਿਖਾਈਆਂ। ਭਾਪਾ ਜੀ ਅੱਗ ਵਿਚ ਪਕਾਈ ਗਈ ਧ ਫੱਟੀ ਨੂੰ ਇਸ ਤਰ੍ਹਾਂ ਆਪਣੇ ਨਾਜ਼ੁਕ ਤੇ ਪਤਲੀਆਂ ਉਂਗਲਾਂ ਵਾਲੇ ਹੱਥ ਵਿਚ ਚੁੱਕਦੇ, ਜਿਵੇਂ ਉ ਮੁਹੱਬਤ ਦੇ ਖਤ ਹੋਣ, ਜਿਵੇਂ ਉਹ ਆਕਾਸ਼ ਵਿਚ ਉਡਦੇ ਪਰਿੰਦੇ ਦੇ ਨਾਜ਼ੁਕ ਖੰਭ ਹੋਣ।

ਭਾਪਾ ਜੀ ਦਾ ਰੂਪ ਹਰ ਜੂਨ ਹਰ ਸਦੀ ਹਰ ਕਾਲ ਵਿਚ ਇਹ ਹੀ ਰਿਹਾ ਹੈ। ਜ਼ੁਬਾਨ ਤੇ ਸੱਚ ਤੇ ਸ਼ਾਂਤੀ ਦਾ ਜਸ਼ਨ, ਅੱਖਾਂ 'ਚ ਅੱਖਰਾਂ ਤੇ ਕਿਤਾਬ ਦਾ ਸੁਪਨਾ। ਭਾਪਾ ਜੀ ਇੰਨੀ ਦੂਰ ਆਏ ਹੋ, ਏਥੇ ਹੀ ਵਸ ਜਾਉ - ਨਹੀਂ ਬੇਟਾ, ਮੈਂ ਵਾਪਸ ਮਹਿੰਜੋਦੜੋ ਤੇ ਹੜੱਪਾ ਜਾਣਾ ਹੈ, ਉਥੇ ਪਹੁੰਚ ਕੇ ਦੇਸ਼ ਅੰਦਰ ਆਪਣੀ ਕਿਤਾਬ ਦਾ ਨਵਯੁਗ ਆਰੰਭਣਾ ਹੈ।

***ਦੂਸਰੀ ਮੁਲਾਕਾਤ*** : ਸਮਾਂ ਕਰੀਬ 300 ਬੀ. ਸੀ., ਸਥਾਨ ਅਲਕਸਾਂਦਰੀਆਂ ਕਿਤਾਬ-ਘਰ ਦੇ ਆਕਾਰ ਜਿੱਡਾ ਹੀ। ਅਲਕਸਾਂਦਰੀਆਂ ਦੀ ਲਾਇਬਰੇਰੀ ਵਿਚ ਹਰ ਵਿਸ਼ੇ ਤੇ ਹਰ ਤਰ੍ਹਾਂ ਦੇ ਗਿਆਨ ਦੀਆਂ ਪੁਸਤਕਾਂ ਦਾ ਸ਼ੁਮਾਰ ਸੀ। ਇਕ ਪਹਿਲੀ ਲਾਇਬਰੇਰੀ ਜੋ ਆਮ ਲੁਕਾਈ ਲਈ ਸੀ। ਸ਼ਹਿਰ ਦੀ ਉਮਰ ਕਿਤਾਬ-ਘਰ ਤੋਂ ਬਹੁਤੀ ਵੱਧ ਨਹੀਂ ਸੀ। ਮਿਸਰ ਦੇ ਬਾਜ਼ਾਰਾਂ ਅੰਦਰ ਗਿਆਨ ਦੀ ਉਤਸੁਕਤ੍ਹਾ ਦਾ ਸਰੂਪ ਨੀਲ ਦਰਿਆ ਦੇ ਪਾਣੀ ਵਾਂਗ ਹੀ ਪ੍ਰਚੰਡ ਸੀ। ਯਵਨਾਂ ਦਾ ਦਰਸ਼ਨ, ਹੋਮਰ ਦੀਆਂ ਬਾਤਾਂ, ਗਰਕ ਗਏ ਐਟਲਾਂਟਿਸ ਟਾਪੂ ਦੇ ਚੇਤੇ। ਪਾਂਡੂ ਮਿੱਟੀ ਤੋਂ ਚੱਲ ਕੇ ਅੱਖਰ ਹੁਣ ਪੈਪਰੁਸ ਕਾਗਤਾਂ 'ਤੇ ਅੱਪੜ ਚੁੱਕੇ ਸਨ। ਜਿਲਦ ਹੋਂਦ ਵਿਚ ਆ ਚੁੱਕੀ ਸੀ। ਇਹ ਕਿਵੇਂ ਹੋ ਸਕਦਾ ਸੀ ਕਿ ਭਾਪਾ ਜੀ ਪੰਚਨਦ ਦੇਸ਼ ਤੋਂ ਆਪਣੀ ਕਿਤਾਬ ਦੇ ਇਸ਼ਕ ਲਈ ਮਿਸਰ ਦੀ ਯਾਤਰਾ ਨਾ ਕਰਦੇ। ਮੈਂ ਵੀ ਉਦੋਂ ਇਕ ਹੋਰ ਕਾਲ ਪਿਤਾ ਦੀ ਦਰਵੇਸ਼ੀ ਗਰਿਫਤ ਵਿਚ ਮੋਹਬੰਦ ਸੀ-ਤਰਦੀ ਦਾੜ੍ਹੀ, ਖਿਲਰੇ ਕੇਸ, ਤਲਿਸਮੀ ਜੇਬਾਂ ਵਾਲਾ ਚੋਗਾ, ਹੱਥਾਂ 'ਚ ਗੱਤਾ ਬਣ ਚੁੱਕੇ ਪੈਪਰੁਸ ਦੇ ਦਸਤਾਵੇਜ਼। ਇਸ ਕਾਲ ਪਿਤਾ ਦੇ ਪੈਰਾਂ 'ਚ ਟੇਕ ਨਹੀਂ ਸ਼ੁੱਧ ਪੈਰਬੇਚੈਨੀ ਸੀ। ਥਾਂ ਥਾਂ 'ਤੇ ਜਾ ਕੇ ਜੋ ਕੁਝ ਵੀ ਲੋਕ ਉਚਾਰਦੇ, ਗੀਤਦੇ ਗਾਉਂਦੇ, ਉਹ ਗੱਤਾ ਬਣ ਰਹੇ ਪੈਪਰੁਸ 'ਤੇ ਉਤਾਰ ਲੈਂਦਾ। ਜਿਉਂ-ਜਿਉਂ ਅਸੀਂ ਅੱਗੇ ਵਧ ਰਹੇ ਹਾਂ, ਨਾਲੋ ਨਾਲ ਅਸੀਂ ਬਹੁਤ ਕੁਝ ਵਿਸਾਰਦੇ ਗੁਆਉਂਦੇ ਵੀ ਜਾ ਰਹੇ ਹਾਂ। ਇਸ ਕਾਲ ਪਿਤਾ ਨੇ ਅਨੇਕ ਢੰਗ ਈਜਾਦ ਕਰ ਲਏ ਨੇ ਲੋਕ ਬੋਲਾਂ ਨੂੰ ਭੁਲਦੇ ਜਾ ਰਹੇ ਚੇਤਿਆਂ 'ਚੋਂ ਬਚਾਈ ਰੱਖਣ ਦੇ। ਮੈਂ ਹੈਰਾਨ ਰਹਿ ਗਿਆ ਜਦੋਂ ਕਾਲ ਪਿਤਾ ਆਪਣੀ ਉਮਰ ਤੋਂ ਛੋਟੇ ਭਾਪਾ ਜੀ ਨੂੰ ਨਤਮਸਤਕ ਹੋਏ। ਭਾਪਾ ਜੀ ਆਪਣੇ ਸ਼ਾਂਤ ਤਕੀਆ ਕਲਾਮ ਨਾਲ ਕਾਲ ਪਿਤਾ ਨੂੰ ਮੁਖਾਤਿਬ ਹੋਏ, 'ਮਹਾਂਪੁਰਸ਼' ਹੁਣ ਇਸ ਗੱਤਾ ਬਣ ਗਏ ਪੈਪਰੁਸ ਮਸੌਦੇ ਦਾ ਤਿਆਗ ਕਰ ਛੱਡ, ਕਿਤੇ ਇਹ ਵੀ ਕਾਲ ਪਿਤਾ ਦਾ ਘੋੜਾ ਬਾਦਸ਼ਾਹ ਹੀ ਨਾ ਬਣ ਜਾਵੇ। ਭਾਪਾ ਜੀ ਨੂੰ ਪਟੋਲੇਮੇ ਪਰਿਵਾਰ ਨੂੰ ਮਿਲਣ ਦੀ ਇੱਛਾ ਸੀ। ਪਰਿਵਾਰ ਦਾ ਇਕ ਪਟੋਲੇਮੇ ਨਾਟਕਕਾਰ ਸੀ ਤੇ ਦੂਜਾ ਸਾਹਿਤ ਦਾ ਸਰਪ੍ਰਸਤ। ਕਾਲ ਪਿਤਾ ਕਿਤਾਬ-ਘਰ ਚਲੇ ਗਏ ਤੇ ਮੈਂ ਬੰਦਰਗਾਹ ਵੱਲ ਜਿੱਥੇ ਦਾ ਚਾਨਣ ਮੁਨਾਰਾ ਮੇਰੀ ਕਵਿਤਾ ਦਾ ਵਿਸ਼ਾ ਸੀ। ਭਾਪਾ ਜੀ ਨੇ ਦੱਸਿਆ ਕਿ ਅਲਕਸਾਂਦਰੀਆ ਦਾ ਕਿਤਾਬ-ਘਰ ਪਟੋਲੇਮੇ-ਇਕ ਦਾ ਸੁਪਨਾ ਸੀ। ਇਸੇ ਤਰ੍ਹਾਂ ਹੀ ਮੇਰਾ ਖ਼ਾਬ ਹੈ : ਪੰਚਨਦ ਦੇਸ਼ ਅੰਦਰ ਥਾਂ ਥਾਂ 'ਤੇ ਕਿਤਾਬ-ਘਰ ਹੋਣ। ਮੱਥਿਆਂ ਦੇ ਦੀਵੇ ਹਨੇਰਿਆਂ ਦੇ ਬਨੇਰਿਆਂ 'ਤੇ ਜਗਣ। ਮੈਂ ਭਾਪਾ ਜੀ ਵੱਲ ਟਿਕ ਟਿਕੀ ਲਾ ਕੇ ਤੱਕਿਆ। ਭਾਪਾ ਜੀ ਕਿਤਾਬ ਦੇ ਰੱਬ ਬਣ ਚੁੱਕੇ ਸਨ ਤੇ ਪੰਜਾਬੀ ਅੱਖਰਾਂ ਦੀ ਅਰਦਾਸ। ਮੇਰੇ ਮਨ ਹੀ ਮਨ ਵਿਚ ਰੀਝ ਪੈਦਾ ਹੋਈ ਕਾਸ਼ ਮੈਨੂੰ ਵੀ ਭਾਪਾ ਜੀ ਆਪਣੀ ਨਵਯੁਗੀ ਕਿਤਾਬ ਵਿਚ ਸ਼ਾਮਲ ਕਰ ਲੈਣ। ਪਰ ਇਹ ਤਾਂ ਕਈ ਹਜ਼ਾਰ ਸਾਲਾਂ ਬਾਅਦ ਜਾ ਕੇ ਵਾਪਰਨਾ ਸੀ। ਮੇਰੀ ਜ਼ਿੰਦਗੀ ਵਿਚ ਵੀ ਬਹੁਤ ਸਾਰੇ ਕਿੱਸਿਆਂ ਸਫਰਾਂ ਤੇ ਸ਼ਬਦਾਂ ਨੇ ਅਜੇ ਜਨਮ ਲੈਣਾ ਸੀ। ਕਾਲ ਪਿਤਾ ਨੇ ਆਉਣ ਵਾਲੇ ਸਮਿਆਂ ਵਿਚ ਮੇਰੀ ਕਵਿਤਾ ਦਾ ਮੁਖਬੰਦ ਲਿਖਣ ਦਾ ਵਾਅਦਾ ਕਰ ਲਿਆ ਸੀ। ਤੇ ਫੇਰ ਸਦੀਆਂ ਗਈਆਂ ਬੀਤ-

***ਤੀਸਰੀ ਮੁਲਾਕਾਤ*** : ਇਹ ਮੇਰੇ ਬੰਬਈ ਦੇ ਦਿਨ ਨੇ। ਔਖੇ ਪਰ ਕਵਿਤਾ ਨਾਲ ਓਤ ਪੋਤ।



1967 ਵਿਚ ਮੇਰੀ ਪਹਿਲੀ ਕਵਿਤਾ 'ਆਰਸੀ' ਵਿਚ ਸੁਖਬੀਰ ਨੇ ਛਪਵਾਈ ਸੀ। ਇਸਦੇ ਛਪ ਜਾਣ ਦੀ ਖਬਰ ਬੀਰ ਬਹਾਦਰ ਨੇ ਦਿੱਤੀ ਸੀ। ਏਥੋਂ ਆਰੰਭ ਹੁੰਦੇ ਭਾਪਾ ਜੀ ਨਾਲ ਮੇਰੀ ਰਿਸ਼ਤਗੀ ਦਾ ਸਫਰ। 1970-71 ਤਕ ਮੈਂ ਲਗਾਤਾਰ 'ਆਰਸੀ' ਵਿਚ ਛਪਦਾ ਰਿਹਾ ਹਾਂ। ਉਸ ਤੋਂ ਬਾਅਦ ਮੈਂ ਕਈ ਸਾਲ ਨਾਗਮਣੀ ਵਾਲਾ ਦੇਵ ਬਣਿਆ ਰਿਹਾ। ਮੇਰੇ ਸੁਭਾਅ ਦੀ ਸੀਮਾ ਹੈ ਮੈਂ ਆਪਣੇ ਘੇਰੇ ਤੋਂ ਬਾਹਰ ਬਹੁਤ ਹੀ ਘੱਟ ਸੰਪਰਕ ਵਿਚ ਆਉਂਦਾ ਹਾਂ। ਬੰਬਈ ਤੋਂ ਵਾਪਸ ਪੰਜਾਬ ਪਰਤਣ ਲੱਗੇ ਸੁਖਬੀਰ ਤੇ ਹਰਨਾਮ ਸਿੰਘ ਨਾਜ਼ ਨੇ ਕਿਹਾ, ਤੂੰ ਦਿੱਲੀ ਜਾ ਕੇ ਭਾਪਾ ਜੀ ਨੂੰ ਜ਼ਰੂਰ ਮਿਲੀਂ।

ਮੈਂ ਦਿੱਲੀ ਗਿਆ ਚਾਂਦਨੀ ਚੌਕ, ਉਹਨੂੰ ਮਿਲਣ ਲਈ। ਇਹ 1967 ਦੇ ਅੰਤਿਮ ਦਿਨ ਸਨ। ਕਈ ਰਾਹਾਂ 'ਚੋਂ ਲੰਘ ਕੇ ਮੈਂ ਉਥੇ ਪੁੱਜਾ। ਕਾਗ਼ਜ਼ਾਂ ਦੇ ਢੇਰ, ਕਿਤਾਬਾਂ ਦੀ ਮਹਿਕ, ਮਸ਼ੀਨਾਂ ਦੀ ਰਿਦਮ, ਕੰਪੋਜ਼ੀਟਰਾਂ ਦੀ ਇਕਾਗਰਤਾ, ਇਹ ਸਭ ਕੁਝ ਮੇਰੇ ਲਈ ਨਵਾਂ ਤੇ ਰਹੱਸਮਈ ਸੀ। ਆਪਣੇ ਸੰਗਾਊ ਸੁਭਾਅ ਕਰਕੇ ਮੇਰੇ ਅੰਦਰ ਅਜੇ ਵੀ ਲੇਖਕਾਂ ਕਲਾਕਾਰਾਂ ਵਾਲੀ ਫਾਲਤੂ ਅਭਿਮਾਨਤਾ ਨਹੀਂ ਆਈ। ਸੰਗਦੇ ਸੰਗਦੇ ਮੈਂ ਭਾਪਾ ਜੀ ਦੇ ਦਫਤਰ ਪਹੁੰਚਦਾ ਹਾਂ। ਉਥੇ ਉਨ੍ਹਾਂ ਦੀ ਵੱਡੀ ਬੇਟੀ ਜੋਤਸਨਾ ਕੰਮ ਕਰ ਰਹੀ ਹੈ। ਦੱਸੋ? ਭਾਪਾ ਜੀ ਹੈਗੇ ਨੇ? ਨਹੀਂ ਉਹ ਬਾਹਰ ਗਏ ਹੋਏ ਨੇ ਥੋੜ੍ਹੀ ਦੇਰ ਨਾਲ ਆਉਣਗੇ। ਤੁਹਾਡਾ ਨਾਂ? ਦੇਵ!

ਮੈਂ ਕਈ ਸਾਲ ਵਾਪਸ ਪਰਤ ਜਾਂਦਾ ਹਾਂ ਮੁੜ ਭਾਪਾ ਜੀ ਨੂੰ ਮਿਲਣ ਲਈ। ਆਪਣੀ ਤਰ੍ਹਾਂ ਦਾ ਹੀ ਕਵੀ ਬਣ ਚੁੱਕਾ ਹਾਂ। ਕਿਤਾਬ ਛਪ ਚੁੱਕੀ ਹੈ, 'ਦੂਸਰੇ ਕਿਨਾਰੇ ਦੀ ਤਲਾਸ਼'। 'ਸਿਰਜਣਾ' ਤੇ 'ਨਾਗਮਣੀ' ਵਿਚ ਲਗਾਤਾਰ ਛਪ ਰਿਹਾ ਹਾਂ। ਕਦੋਂ ਦਾ ਵਿਦੇਸ਼ ਜਾ ਚੁੱਕਾ ਹਾਂ। ਕਦੇ ਕਦਾਈਂ ਆਉਂਦਾ ਹਾਂ। ਸ਼ਬਦ ਆਭਾ ਦੇ ਕੋਲ ਰਹਿੰਦਾ ਹਾਂ। ਵਿਚਕਾਰ ਦੀਵਾਰ ਹੈ। ਦੋ ਪੜੋਸੀ। ਇਕ ਸ਼ਬਦ ਦੀ ਦਾਸਤਾ, ਦੂਜਾ ਕਿਤਾਬ ਦਾ ਰੱਬ। ਪੰਜਾਬੀ ਕਿਤਾਬ ਦੀ ਖ਼ੂਬਸੂਰਤੀ ਸੁਹਜ ਦਾ ਸ਼ਹਿਨਸ਼ਾਹ। ਦੀਵਾਰ ਦੇ ਆਰ ਪਾਰ ਚੁੱਪ ਹੈ ਜੋ ਮੈਥੋਂ ਬਰਦਾਸ਼ਤ ਨਹੀਂ ਹੋ ਰਹੀ। ਕਦੇ ਕਦੇ ਮੈਂ ਪਰਲੇ ਪਾਰ ਚਲਾ ਜਾਂਦਾ, ਕਿਤਾਬ ਦੇ ਰੱਬ ਨੂੰ ਮਿਲਣ ਲਈ। ਬਹੁਤ ਹੀ ਮੋਹ ਤੇ ਸਤਿਕਾਰ ਨਾਲ ਭਾਪਾ ਜੀ ਮੈਨੂੰ ਮਿਲਦੇ। ਉਹ ਹਰ ਕਿਸੇ ਨੂੰ ਇੰਝ ਹੀ ਮਿਲਦੇ ਨੇ। ਨਾ ਕੋਈ ਛੋਟਾ ਨਾ ਵੱਡਾ, ਉਨ੍ਹਾਂ ਪ੍ਰਕਿਰਤੀ ਦੇ ਅਦਿਸਦੇ ਨਿਯਮ ਨੂੰ ਪਹਿਨ ਤੇ ਪਹਿਚਾਣ ਲਿਆ ਹੈ। ਆਪਣੇ ਨਾਂ ਨਾਲ ਉਨ੍ਹਾਂ ਨੇ ਕੋਈ ਮਿੱਥ ਨਹੀਂ ਬੱਝੀ ਹੋਈ। ਉਹ ਆਪਣੇ ਨਾਂ ਤੇ ਹਉਂ ਦੇ ਸਵੈ ਸਾਜੇ ਇਤਿਹਾਸ ਤੇ ਕੈਦਖਾਨੇ ਤੋਂ ਮੁਕਤ ਨੇ। ਇਸ ਦਾ ਅਨੁਭਵ ਮੈਨੂੰ ਉਨ੍ਹਾਂ ਕੋਲ ਤੇ ਉਨ੍ਹਾਂ ਨਾਲ ਰਹਿਣ ਤੋਂ ਬਹੁਤ ਚਿਰ ਪਹਿਲਾਂ ਤੋਂ ਹੈ। ਉਨ੍ਹਾਂ ਦਾ ਸੁਹਜ ਸਹਿਜ ਸਬਰ ਹਰ ਵਾਰ ਮੇਰੇ ਲਈ ਨਵਾਂ ਸਬਕ ਬਣ ਜਾਂਦੇ ਨੇ। ਉਨ੍ਹਾਂ ਦਾ ਪ੍ਰਕਾਸ਼ਨਾ ਪੇਸ਼ਾਵਰੀ ਗਿਆਨ, ਪੰਜਾਬੀ ਕਿਤਾਬ ਦੀ ਚਰਮ ਸੀਮਾ 'ਤੇ ਪਹੁੰਚ ਚੁੱਕਾ ਹੈ, ਜਿਸਦਾ ਸੁਪਨਾ ਤੇ ਕਿਆਸ ਹਾਲ ਦੀ ਘੜੀ ਕੱਚੀ ਗੂੰਦ ਲਾ ਕੇ ਜਿਲਦਾਂ ਤੇ ਸਫੇ ਬੰਨ੍ਹਣ ਤੇ ਜੋੜਨ ਵਾਲਿਆਂ ਦੇ ਵਸ ਨਹੀਂ।

ਭਾਪਾ ਜੀ ਕਿਤਾਬ ਪ੍ਰਕਾਸ਼ਿਤ ਕਰਨ ਤੋਂ ਪਹਿਲਾਂ, ਕਿਤਾਬ ਦਾ ਸੁਪਨਾ ਲੈਂਦੇ ਨੇ। ਸੁੱਤੇ ਜਾਗਦਿਆਂ ਪੈਦਾ ਹੋਣ ਵਾਲੀ ਕਿਤਾਬ ਨੂੰ ਦਿਨ ਰਾਤ ਆਪਣੇ ਨਾਲ ਜਿਉਂਦੇ ਨੇ। ਉਨ੍ਹਾਂ ਦੀਆਂ ਉਂਗਲਾਂ 'ਤੇ ਰੱਬ ਦਾ ਛਾਪਾਖਾਨਾ ਚਲਦੈ। ਰੁਬੀਗਨ ਉਨ੍ਹਾਂ ਦਾ ਆਉਣ ਜਸ਼ਨ ਹੁੰਦੈ। ਉਨ੍ਹਾਂ ਦੀ ਆਮਦ ਨਾਲ ਮੇਰੀ ਸਪੇਸ ਦੇ ਅਰਥ ਸ਼ਾਂਤੀ ਤੇ ਸਹਿਜ ਦੀ ਅਰਦਾਸ ਬਣਨ ਲੱਗੇ ਨੇ। ਥਾਂ ਬਦਲਣ ਦੇ ਨਾਲ ਭਾਪਾ ਜੀ ਦੇ ਸੁਭਾਅ ਜ਼ਾਬਤੇ ਵਿਚ ਉੱਕਾ ਹੀ ਕੋਈ ਪਰਿਵਰਤਨ ਨਹੀਂ ਵਾਪਰਦਾ। ਹਾਂ ਜਗਿਆਸਾ ਉਨ੍ਹਾਂ ਦੀ ਹੋਰ ਵੀ ਸੂਰਜੀ ਹੋ ਜਾਂਦੀ ਹੈ। ਨਵੀਂ ਤੋਂ ਨਵੀਂ ਕਿਤਾਬ ਦੇ ਛਾਪੇ ਜਾਣ ਦੀ ਟੈਕਨਾਲੋਜੀ ਪੰਜਾਬੀ ਕਿਤਾਬ ਦੀ ਖ਼ੂਬਸੂਰਤੀ ਦੀ ਆਕਾਸ਼ੀ ਉੱਚਤਾ ਹੀ ਉਨ੍ਹਾਂ ਦੀ ਸਮੁੱਚੀ ਰੀਝ ਹੈ। ਸ਼ਾਮ ਦੀ ਸੈਰ, ਸਵੇਰ ਦੀ ਕਸਰਤ ਤੇ ਵਿਚਕਾਰ ਚਾਹ ਦਾ ਜਪਾਨੀ ਰਿਚੁਅਲ। ਇਹ ਪਲ ਉਨ੍ਹਾਂ ਦੇ ਇੰਨੇ ਜ਼ਾਤੀ ਤੇ ਚੁੱਪ ਭਰੇ ਹੁੰਦੇ ਨੇ ਕਿ ਉਨ੍ਹਾਂ ਦੇ ਇਰਦ ਗਿਰਦ ਆਪਣੀ ਹੀ ਕਿਸਮ ਦੀ ਊਰਜਾ

ਪੈਦਾ ਹੋਣ ਲਗਦੀ ਹੈ। ਉਨ੍ਹਾਂ ਦੀ ਹੋਂਦ ਸਾਧਨਾ ਨਾਲ ਹਾਸਿਲ ਕੀਤਾ ਰਿਦਮ ਹੈ, ਜੋ ਸਵੈ ਚਾਲਕ ਹੈ ਤੇ ਕਿਤਾਬ ਕਿਰਤ ਦੇ ਗਿਆਨ 'ਚੋਂ ਸਾਲਾਂ ਬੱਧੀ ਪ੍ਰਾਪਤ ਹੋਇਆ ਸਹਿਜ ਅਨੁਭਵ ਵੀ। ਇਹ ਆਪਣੇ ਪੇਸ਼ੇ ਦੀ ਜਗਿਆਸਾ ਤੋਂ ਸਿਵਾ ਉਕਾ ਹੀ ਮੁਮਕਿਨ ਨਹੀਂ। ਅਸੀਂ ਲਿਖਦੇ ਹਾਂ, ਭਾਪਾ ਜੀ ਲਿਖਤ ਨੂੰ ਖੂਬਸੂਰਤੀ ਦੀ ਜੂਨ ਪਹਿਨਾਉਂਦੇ ਨੇ। ਨਵਯੁਗ ਦੇ ਨਾਂਅ ਹੇਠ ਮੈਂ ਕਿਸ ਕਿਸ ਨੂੰ ਛਪਣ ਲਈ ਤਰਸਦੇ ਨਹੀਂ ਤੱਕਿਆ।

ਮੇਰਾ ਭਾਪਾ ਜੀ ਨਾਲ ਅੱਜ ਵਾਲਾ ਰਿਸ਼ਤਾ ਰੇਣੂਕਾ ਭੈਣ ਤੇ ਆਸ਼ਮਾ ਦੀਦੀ ਦੀ ਸੁਗਾਤ ਹੈ। ਤੇ ਧੰਨਵਾਦ ਅੰਮ੍ਰਿਤਾ ਪ੍ਰੀਤਮ ਹੋਰਾਂ ਦਾ ਵੀ ਜਿਨ੍ਹਾਂ ਨੇ ਮੈਨੂੰ 'ਪ੍ਰਸ਼ਨ ਤੇ ਪਰਵਾਜ਼' ਪ੍ਰਕਾਸ਼ਿਤ ਕਰਨ ਤੋਂ ਪਹਿਲਾਂ ਭਾਪਾ ਜੀ ਨੂੰ ਮਿਲਣ ਲਈ ਕਿਹਾ। ਪਰਿਵਰਤਨ ਬਹੁਤ ਤੇਜ਼ੀ ਨਾਲ ਵਾਪਰ ਰਹੇ ਸਨ। ਮੇਰੀ ਕਵਿਤਾ ਵਿਚ ਵੀ ਤੇ ਮੇਰੇ ਰਿਸ਼ਤਿਆਂ ਅੰਦਰ ਵੀ। ਅਸੀਂ ਕੰਮ ਦਾ ਰੌਲਾ ਪਾਉਂਦੇ ਹਾਂ। ਭਾਪਾ ਜੀ ਕੰਮ ਦੀ ਅਰਦਾਸ ਕਰਦੇ ਨੇ। ਜੇ ਉਹ ਹਾਂ ਕਹਿੰਦੇ ਨੇ, ਉਹ ਹਾਂ ਹੁੰਦੀ ਹੈ, ਜੇ ਉਹ ਨ੍ਹਾਂਹ ਕਹਿੰਦੇ ਨੇ ਤਾਂ ਫਿਰ ਉਹ ਨਾਂਹ ਹੀ ਹੁੰਦੀ ਹੈ, ਹੋਰ ਕੁਝ ਨਹੀਂ। ਭਾਪਾ ਜੀ ਹੁਣ ਮੇਰੇ ਪ੍ਰਕਾਸ਼ਕ ਹੀ ਨਹੀਂ ਮੇਰਾ ਪਰਿਵਾਰ ਵੀ ਬਣ ਚੁੱਕੇ ਨੇ, ਮੇਰੇ ਹਰ ਦੁੱਖ ਸੁੱਖ ਵਿਚ ਉਹ ਫਿਕਰਮੰਦ ਹੁੰਦੇ ਨੇ। ਚੁੱਪ ਚੁਪੀਤੇ ਹੀ ਉਨ੍ਹਾਂ ਨੂੰ ਖਬਰ ਹੁੰਦੀ ਰਹਿੰਦੀ ਹੈ ਕਿ ਮੇਰੇ ਅੰਦਰ ਕੀ ਉਥਲ ਪੁਥਲ ਹੋ ਰਹੀ ਹੈ। ਉਨ੍ਹਾਂ ਦੇ ਇਸ ਉਚਾਰ ਨੇ ਮੈਨੂੰ ਕਿੰਨੀ ਵਾਰ ਸ਼ਾਂਤ ਕੀਤਾ ਹੈ। ਦੇਵ ਚਿੰਤਾ ਨਹੀਂ ਕਰੀਦੀ।

ਅਸੀਂ ਦੋਨੋਂ ਸ਼ਾਮ ਦੀ ਸੈਰ ਕਰਨ ਗਏ ਹੋਏ ਹਾਂ। ਭਾਰਤੀ ਸ਼ਾਮ ਦਾ ਸਿਆਲੀ ਘੁਸ-ਮੁਸਾ ਹੈ। ਅਚਾਨਕ ਭਾਪਾ ਜੀ ਰੁਕਦੇ ਨੇ, ਮੇਰਾ ਹੱਥ ਆਪਣੇ ਹੱਥਾਂ ਵਿਚ ਲੈ ਕੇ ਆਖਦੇ ਨੇ, 'ਤੂੰ ਆਪਣੀ ਭੈਣ ਦਾ ਖ਼ਿਆਲ ਰੱਖਣੈ'। ਮੈਂ ਜੋ ਹਰ ਤਰ੍ਹਾਂ ਦੇ ਸਨਾਤਨੀ ਰੂਪਾਂ ਨੂੰ ਅਲਵਿਦਾ ਆਖ ਚੁੱਕਾ ਹਾਂ, ਭਾਪਾ ਜੀ ਮੈਨੂੰ ਫਿਰ ਆਪਣੀ ਪਰੰਪਰਾ ਵੱਲ ਵਾਪਸ ਲਿਆ ਰਹੇ ਨੇ। ਰੇਣੂਕਾ ਨੂੰ ਮੈਂ ਭੈਣ ਕਹਿ ਲਿਆ ਹੈ, ਮੈਂ ਇਸ ਸ਼ਬਦ ਦੇ ਸਰੋਵਰ ਅੰਦਰ ਇਸ ਸ਼ਬਦ ਦੀ ਸੁੱਚਤਾ ਨੂੰ ਜਾਨਣਾ ਤੇ ਜਿਉਣਾ ਹੈ। ਮੇਰੇ ਸਟੂਡੀਓ ਦੇ ਬਾਹਰ ਕੋਹਾਂ ਤੀਕ ਹਰਿਆਲੀ ਪਸਰੀ ਹੋਈ ਹੈ। ਭਾਪਾ ਜੀ ਆਪਣੇ ਸਫੈਦ ਲਿਬਾਸ ਕਾਰਨ ਦ੍ਰਿਸ਼ ਦੇ ਐਨ ਵਿਚਕਾਰ ਚਿੱਟੀ ਚੁੱਪ ਦਾ ਮੰਦਰ ਲੱਗ ਰਹੇ ਨੇ। ਮੈਂ ਬਾਲਕੋਨੀ ਵਿਚ ਖੜ੍ਹਾ ਹਾਂ। ਰੇਲ ਗੱਡੀ ਲੰਘ ਰਹੀ ਹੈ, ਮੈਨੂੰ ਨੂਰ ਦੀ ਨਜ਼ਮ ਰੁਬੀਗਨ ਦਾ ਖ਼ਿਆਲ ਆ ਰਿਹਾ ਹੈ: ਸਾਡੀ ਪੰਜਾਬੀ ਕਿਤਾਬ ਦਾ ਭਵਿੱਖ ਕੀ ਹੈ। ਭਾਪਾ ਜੀ, ਨਵਯੁਗ, ਪੰਜਾਬੀ ਕਿਤਾਬ ਦਾ ਹਾਸਿਲ, ਲੈਜੰਡ ਤੇ ਸੰਸਥਾ ਬਣ ਚੁੱਕੇ ਨੇ।

ਭਾਪਾ ਜੀ ਨੇ ਜਿਸ ਮਾਣ ਨਾਲ ਮੇਰੀ ਸਮੁੱਚੀ ਕਵਿਤਾ 'ਹੁਣ ਤੋਂ ਪਹਿਲਾਂ', 'ਸ਼ਬਦਾਂਤ' 'ਦੇਵ ਦੀ ਚੋਣਵੀਂ ਕਵਿਤਾ' ਨੂੰ ਪ੍ਰਕਾਸ਼ਤ ਕੀਤਾ ਹੈ, ਉਹ ਆਪਣੇ ਆਪ ਵਿਚ ਹੀ ਇਕ ਵੱਖਰੇ ਲੇਖ ਦਾ ਵਿਸ਼ਾ ਹੈ। ਜਿਸ ਪਿਆਰ ਦੀ ਘਾਟ ਨੂੰ ਮੈਂ ਆਪਣੇ ਬਚਪਨ ਵਿਚ ਤਰਸਦਾ ਰਿਹਾ ਹਾਂ, ਉਹ ਪਿਆਰ ਮੈਨੂੰ ਭਾਪਾ ਜੀ ਨੇ, ਪੰਜਾਬੀ ਸ਼ਬਦਾਂ ਨੇ, ਮੈਨੂੰ ਮੇਰੀ ਸਮਰੱਥਾ ਤੋਂ ਕਿਤੇ ਵੱਧ ਸੁਗਾਤਿਆ ਹੈ।

ਭਾਪਾ ਜੀ ਨੇ ਪੰਜਾਬੀ ਕਿਤਾਬ ਦੇ ਸੁਹਜ ਨੂੰ ਜਿਸ ਮੁਕਾਮ 'ਤੇ ਪਹੁੰਚਾਇਆ ਹੈ, ਉਹ ਦੁਨੀਆਂ ਦੀ ਕਿਸੇ ਵੀ ਕਿਤਾਬ ਨਾਲ ਮੇਚੀ ਜਾ ਸਕਦੀ ਹੈ। ਆਉਣ ਵਾਲੀਆਂ ਨਸਲਾਂ ਜਦੋਂ ਪੁੱਛਿਆ ਕਰਨਗੀਆਂ :

ਕੀ ਤੁਸੀਂ ਮਿਲੇ ਸੀ ਪੰਜਾਬੀ ਕਿਤਾਬ ਦੇ ਰੱਬ ਨੂੰ<br>
ਤੇ ਹਾਂ ਕਿਹਾ ਕਰਾਂਗੇ:<br>
ਪੰਜਾਬੀ ਕਿਤਾਬ ਦਾ ਰੱਬ ਕਿਸੇ ਵੀ ਰੱਬ ਤੋਂ<br>
ਘੱਟ ਨਹੀਂ ਸੀ!<br>
ਭਾਪਾ ਜੀ ਤੁਹਾਡਾ ਹੋਣਾ, ਸਾਡਾ ਧੰਨਭਾਗ ਹੈ।❑❑

[Schulhausgasse 12 & 14, 3113, Rubigen, Switzerland]





# ਵਿਕਾਸ-ਵਾਦ

## ਦਰਸ਼ਨ ਸਿੰਘ ਸਹਿਰੀ

(ਇਹ ਵਾਰਤਾਲਾਪ ਜਾਰਜੀਆ-ਟੈਕ ਦੇ ਐਕਸਟੈਨਸ਼ਨ ਵਿਭਾਗ ਵੱਲੋਂ ਪ੍ਰਸਾਰਤ ਟੀ.ਵੀ. ਪ੍ਰੋਗਰਾਮ 'ਤੇ ਅਧਾਰਤ ਹੈ)

**ਪਾਤਰ:**

*ਅਰਸਤੂ, ਪੱਛਮੀ ਫ਼ਲਸਫ਼ੇ ਦਾ ਪਿਤਾਮਾ*

*ਜੈਸਿਕਾ ਹਾਜਿਨਜ਼ (Jessica K. Hodgins), ਜਾਰਜੀਆ ਇੰਸਟਿਚਿਊਟ ਔਫ਼ ਟੈਕਨਾਲੋਜੀ ਵਿਚ ਬਣਾਉਟੀ ਜੀਵ ਵਿਗਿਆਨ (Artificial Life) ਦੀ ਪ੍ਰੋਫ਼ੈਸਰ।*

*ਚਾਰਲਸ ਡਾਰਵਿਨ (Charles Darwin), ਜੀਵਨ ਦੇ ਵਿਕਾਸ ਸਿਧਾਂਤ ਦਾ ਮੋਢੀ, ਮਸ਼ਹੂਰ ਬਰਤਾਨਵੀ ਵਿਗਿਆਨੀ*

*ਫ਼ਰਾਂਸਿਸ ਕ੍ਰਿਕ ਅਤੇ ਜੇਮਜ਼ ਵਾਟਸਨ (Francis Crick, and James Watson), ਜੀਵਨ ਉਤਪਤੀ ਦੇ ਅਣੂ-ਪ੍ਰਬੰਧਕੀ (molecular, DNA) ਭੇਤ ਖੋਲ੍ਹਣ ਵਾਲੇ ਵਿਗਿਆਨੀ, ਅਤੇ ਵਿਲਕਿਨਜ਼ ਨਾਲ਼ ਸਾਂਝੇ ਨੋਬੈਲ ਪੁਰਸਕਾਰ ਦੇ ਜੇਤੂ।*

*ਗਿਆਨ ਸਿੰਘ, ਇਲਮਦੀਨ, ਬੋਧਰਾਜ, ਹੋਰ ਸ੍ਰੋਤੇ ਅਤੇ ਦਰਸ਼ਕ...*

**ਕੇਂਦਰੀ ਭਾਵ**

*ਜਾਰਜੀਆ-ਟੈਕ ਵਿਚ ਸਰਲ ਜੀਵਾਂ ਦੇ ਮਾਡਲ ਬਣਾ ਕੇ, ਉਨ੍ਹਾਂ ਵਿਚ ਡਾਰਵਿਨੀ ਵਿਕਾਸ ਵਰਗੇ ਪਰਿਵਰਤਨ ਕੀਤੇ ਗਏ ਹਨ। ਇਹ ਪਰਿਵਰਤਨ ਦਿਸ਼ਾ-ਹੀਣ ਅਤੇ ਨਿਰ-ਉਦੇਸ਼ (random) ਹੁੰਦੇ ਹਨ। ਇਤਰਾਜ਼ ਕੀਤਾ ਜਾਂਦਾ ਸੀ ਕਿ ਦਿਸ਼ਾ-ਹੀਣ ਤਬਦੀਲੀਆਂ ਨਾਲ਼ ਜੀਵ ਦੀ ਤਰੱਕੀ ਕਿਵੇਂ ਹੋ ਗਈ? ਜਾਰਜੀਆ-ਟੈਕ ਵਾਲ਼ਿਆਂ, ਨਕਲੀ ਜੀਵਾਂ ਵਿਚ, ਦਿਸ਼ਾ-ਹੀਣ ਤਬਦੀਲੀਆਂ ਨਾਲ਼ ਨਵੀਂ ਯੋਗਤਾ ਪੈਦਾ ਹੁੰਦੀ ਵਿਖਾਈ ਹੈ। ਪਰ ਇਸ ਪ੍ਰਦਰਸ਼ਨੀ ਨੂੰ ਕੰਪਿਊਟਰ ਚਲਾਉਂਦਾ ਹੈ, ਜਿਸ ਦਾ ਨਿਰਮਾਣ ਇਕ ਚੇਤਨ ਸਾਇੰਸਦਾਨ ਨੇ ਕੀਤਾ ਹੈ। ਸਵਾਲ ਪੈਦਾ ਹੁੰਦਾ ਹੈ ਕਿ ਅਸਲੀ ਸੰਸਾਰ ਦੀ ਵਿਕਾਸੀ ਖੇਡ ਦਾ ਨਿਰਮਾਣ ਕਿਸ ਕੀਤਾ ਹੈ?*

*(ਬੈਕੁੰਠ ਵਿਚਲੇ ਪੁਸਤਕਾਲੇ ਅੰਦਰ ਬੈਠੇ ਅਰਸਤੂ ਜੀ 'ਮਾਤ-ਲੋਕ ਪੱਤ੍ਰਿਕਾ' ਵਾਚ ਰਹੇ ਹਨ, ਜਿਸ ਵਿਚ ਜਾਰਜੀਆ-ਟੈਕ ਵਿਚ ਹੋ ਰਹੀ, ਬਣਾਉਟੀ ਜੀਵਾਂ ਦੀ ਨੁਮਾਇਸ਼ (exhibition) ਬਾਰੇ, ਇਕ ਇਸ਼ਤਿਹਾਰ ਹੈ। ਇਸ਼ਤਿਹਾਰ ਨੂੰ ਪੜ੍ਹਦੇ ਸਾਰ ਹੀ ਅਰਸਤੂ ਜੀ ਬੜੇ ਹੈਰਾਨ ਹੁੰਦੇ ਹਨ ਅਤੇ ਕੁਛ ਦੇਰ ਸੋਚ ਕੇ ਆਪਣੀ ਸੈਕਟਰੀ ਨੂੰ ਵਿਮਾਨ ਦਾ ਬੰਦੋਬਸਤ ਕਰਨ ਲਈ ਆਖਦੇ ਹਨ, ਤਾਂ ਜੋ ਅਗਲੇ ਦਿਨ ਨੁਮਾਇਸ਼ ਵਿਚ ਪਹੁੰਚਿਆ ਜਾ ਸਕੇ। ਅਰਸਤੂ ਜੀ ਫੇਰ ਪੱਤ੍ਰਿਕਾ ਵਾਚਣ ਲਗਦੇ ਹਨ। ਕੁਛ ਦੇਰ ਬਾਅਦ ਚਾਰਲਸ ਡਾਰਵਿਨ ਦਰਵਾਜ਼ੇ ਥਾਣੀ ਅੰਦਰ ਝਾਕਦੇ ਹਨ ਤਾਂ ਅਰਸਤੂ ਜੀ ਉਨ੍ਹਾਂ ਨੂੰ ਅੰਦਰ ਬੁਲਾ ਕੇ ਨੁਮਾਇਸ਼ ਦਾ ਇਸ਼ਤਿਹਾਰ ਵਿਖਾਉਂਦੇ ਹਨ।*

ਅਰਸਤੂ : ਇਹ ਤਾਂ ਬੜੀ ਰੌਚਿਕ ਪ੍ਰਦਰਸ਼ਨੀ ਹੋਵੇਗੀ। ਕੁਦਰਤੀ ਜੀਵਾਂ ਦਾ ਤੁਹਾਡੇ ਸਿਧਾਂਤ ਅਨੁਸਾਰ ਵਿਕਾਸ ਹੋਇਆ ਹੈ। ਪ੍ਰਦਰਸ਼ਨੀ ਵਿਚ ਬਣਾਉਟੀ ਜੀਵਾਂ ਦਾ ਵੀ ਵਿਕਾਸ ਹੋਵੇਗਾ ਕਿ ਇਨ੍ਹਾਂ ਨੂੰ ਕੋਈ ਇੰਜੀਨੀਅਰ ਬਣਾਏਗਾ? ਕੀ ਖ਼ਿਆਲ ਹੈ ਤੁਹਾਡਾ?

ਡਾਰਵਿਨ : ਜੀ ਵਿਕਾਸ ਤਾਂ ਬੜਾ ਮੱਠਾ ਅਮਲ (process) ਹੈ। ਐਵੇਂ ਛੋਟੀ ਜਿਹੀ ਤਬਦੀਲੀ ਨੂੰ ਹਜ਼ਾਰਾਂ ਲੱਖਾਂ ਸਾਲ ਲੱਗ ਜਾਂਦੇ ਹਨ। ਪ੍ਰਦਰਸ਼ਨੀ ਵਿਚ ਵਿਕਾਸ ਦੀ ਪੂਰੀ

ਨਕਲ ਜੋਗਾ ਸਮਾਂ ਕਿੱਥੇ?

ਅਰਸਤੂ : ਨਕਲ ਤਾਂ ਤੇਜ਼ ਵੀ ਕੀਤੀ ਜਾ ਸਕਦੀ ਹੈ। ਰਾਮ ਚੰਦਰ ਜੀ ਦਾ ਪੂਰਾ ਜੀਵਨ ਨਾਟਕ ਵਾਲ਼ੇ ਸੱਤਾਂ ਦਿਨਾਂ ਵਿਚ ਹੀ ਵਿਖਾ ਦਿੰਦੇ ਹਨ। ਮੇਰਾ ਖ਼ਿਆਲ ਹੈ ਇਹ ਨਿਰੀ ਪ੍ਰਦਰਸ਼ਨੀ ਨਹੀਂ ਹੋਣੀ। ਜਾਰਜੀਆ-ਟੈਕ ਵਾਲ਼ੇ ਜ਼ਰੂਰ ਆਪ ਦੇ ਸਿਧਾਂਤ ਦੀ ਕੋਈ ਧਾਰਨਾ (assumption) ਟੈਸਟ ਕਰਨਗੇ, ਵੇਖ ਲਇਓ।

ਡਾਰਵਿਨ : ਇਹ ਤਾਂ ਬੜੀ ਚੰਗੀ ਗੱਲ ਹੋਊ। ਵਿਕਾਸ ਸਿਧਾਂਤ ਬਾਰੇ ਲੋਕ ਹਮੇਸ਼ਾਂ ਇਹ ਟਿੱਪਣੀ ਕਰਦੇ ਹਨ, ਕਿ ਇਸ ਨੂੰ ਲਿਬਾਰਟਰੀ ਵਿਚ ਟੈਸਟ ਨਹੀਂ ਕੀਤਾ ਜਾ ਸਕਦਾ। ਕਹਿੰਦੇ ਹਨ ਕਿ ਵਿਕਾਸ ਬਾਰੇ ਸਾਰੇ ਪ੍ਰਮਾਣ ਅਦਾਲਤੀ ਮੁਕੱਦਮਿਆਂ ਦੀ ਵਾਤਾਵਰਣੀ ਗਵਾਹੀ (circumstantial evidence) ਵਰਗੇ ਹਨ। ਐਸੀ ਗਵਾਹੀ ਦਾ ਪਰਮਾਣ ਕਦੀ ਭਰੋਸੇਯੋਗ ਹੁੰਦਾ ਹੈ, ਕਦੇ ਨਹੀਂ।

ਅਰਸਤੂ : ਲਗਦਾ ਹੈ ਵਿਗਿਆਨੀ ਨਿੱਕੇ ਨਿੱਕੇ ਪੁਰਜ਼ਿਆਂ 'ਤੇ ਤਜਰਬੇ ਕਰਨਗੇ। ਵੇਖਣਗੇ ਕਿ ਇਨ੍ਹਾਂ ਤੋਂ ਜਾਨਵਰਾਂ ਵਰਗੇ ਖਿਡਾਉਣੇ ਕਿਵੇਂ ਬਣਦੇ ਹਨ?

ਡਾਰਵਿਨ : ਹਾਂ ਜੀ! ਜਦੋਂ ਕੋਈ ਅਮਲ ਗੁੰਝਲ ਵਾਲ਼ਾ ਹੋਵੇ ਤਾਂ ਸਾਇੰਸਦਾਨ ਉਸਦਾ ਮਾਡਲ ਬਣਾ ਕੇ ਥੋੜ੍ਹਾ ਬਹੁਤ ਗਿਆਨ ਪ੍ਰਾਪਤ ਕਰ ਲੈਂਦੇ ਹਨ। ਇਹ ਇਕ ਆਮ ਤਰੀਕਾ ਹੈ।

ਅਰਸਤੂ : ਮੈਂ ਵਿਮਾਨ ਰਿਜ਼ਰਵ ਕਰਵਾਇਆ ਹੋਇਆ ਹੈ, ਤੁਸੀਂ ਵੀ ਨਾਲ਼ ਚੱਲ ਫਿਰੋ। ਆਨੰਦ ਰਹੇਗਾ।

ਡਾਰਵਿਨ : ਮਿਹਰਬਾਨੀ ਜੀ! ਮੈਂ ਤਾਂ ਸਗੋਂ ਆਪ ਆਖਣ ਲੱਗਾ ਸਾਂ, ਕਿ ਜੇ ਖੇਚਲ਼ ਨ ਹੋਵੇ ਤਾਂ, ਮੈਨੂੰ ਵੀ ਨਾਲ਼ ਲਈ ਚੱਲੋ। *(ਏਨੇ ਵਿਚ ਸੈਕਟਰੀ ਆ ਕੇ ਅਰਸਤੂ ਜੀ ਦਾ ਸੂਟਕੇਸ ਫੜਾਉਂਦੀ ਹੈ ਅਤੇ ਦੱਸਦੀ ਹੈ ਕਿ ਜਹਾਜ਼ ਤਿਆਰ ਹੈ। ਅਰਸਤੂ ਜੀ ਅਤੇ ਡਾਰਵਿਨ ਜਹਾਜ਼ ਵੱਲ ਤੁਰ ਪੈਂਦੇ ਹਨ, ਨਾਲ਼ੇ ਰਸਤੇ ਵਿਚ ਗੱਲਾਂ ਕਰੀ ਜਾਂਦੇ ਹਨ)*

ਅਰਸਤੂ : ਮੇਰਾ ਖਿਆਲ ਹੈ ਬਨਾਉਟੀ ਜੀਵਾਂ ਦਾ ਵਿਕਾਸ ਤੇਜ਼ ਕਰਨ ਲਈ ਕੰਪਿਊਟਰ ਵਰਤਣਗੇ। ਸੈਕਟਰੀ ਦੱਸਦੀ ਸੀ ਕਿ ਅਸਾਂ ਮਾਤਲੋਕ 'ਚੋ ਬੈਕੁੰਠ ਲਈ ਵੀ ਕੁਛ ਕੰਪਿਊਟਰ ਮੰਗਵਾਏ ਹਨ।

*(ਜਹਾਜ਼ ਵਿਚ ਬੈਠਦੇ ਹਨ ਤਾਂ ਪਾਇਲਟ ਦੀ ਹਿਲਜੁਲ ਮਸ਼ੀਨਾਂ ਵਰਗੀ ਲਗਦੀ ਹੈ। ਇਹ ਵੀ ਕੰਪਿਊਟਰ ਨਾਲ਼ ਚੱਲਣ ਵਾਲਾ ਬਨਾਉਟੀ ਮਨੁੱਖ (robot) ਹੈ। ਦੋਨੋਂ ਫ਼ਿਕਰਮੰਦ ਦਿਸਦੇ ਹਨ। ਪੇਟੀਆਂ ਬੰਨ੍ਹ ਕੇ ਕੁਰਸੀਆਂ 'ਤੇ ਬੈਠ ਜਾਂਦੇ ਹਨ, ਤਾਂ ਨੀਂਦ ਆ ਜਾਂਦੀ ਹੈ। ਅੱਖਾਂ ਖੁੱਲ੍ਹਦੇ ਹਨ ਤਾਂ ਜਹਾਜ਼ ਜਾਰਜੀਆ-ਟੈਕ ਦੀ ਪਾਰਕਿੰਗ ਲਾਟ ਵਿਚ ਖੜ੍ਹਾ ਹੈ। ਬਾਹਰ ਜੀ ਆਇਆਂ ਆਖਣ ਲਈ, ਗੁਲਦਸਤੇ ਫੜੀ, ਕ੍ਰਿਕ, ਵਾਟਸਨ, ਬੋਧਰਾਜ, ਇਲਮਦੀਨ, ਅਤੇ ਗਿਆਨ ਸਿੰਘ ਖੜ੍ਹੇ ਮੁਸਕਰਾ ਰਹੇ ਹਨ। ਇਕ ਵੱਡੀ ਵੈਨ ਲੈ ਕੇ ਆਏ ਹਨ। ਸਾਰੇ ਗਲ਼ੇ ਮਿਲ਼ਦੇ ਹਨ। ਵੈਨ ਦਾ ਡਰਾਈਵਰ ਦਰਵਾਜ਼ਾ ਖੋਲ੍ਹ ਕੇ ਸਭ ਨੂੰ ਅੰਦਰ ਬਿਠਾਉਂਦਾ ਹੈ, ਤੇ ਵੈਨ ਬਨਾਉਟੀ ਜੀਵ-ਵਿਗਿਆਨ ਦੀ ਪ੍ਰਯੋਗਸ਼ਾਲਾ ਵੱਲ ਤੁਰ ਪੈਂਦੀ ਹੈ। ਸਾਰਿਆਂ ਦੇ ਚਿਹਰਿਆਂ ਤੋਂ ਉਤਸੁਕਤਾ ਝਲਕ ਰਹੀ ਹੈ। ਵੈਨ ਵਿਚ ਹੀ ਗੱਲਬਾਤ ਸ਼ੁਰੂ ਹੋ ਜਾਂਦੀ ਹੈ।)*

ਡਾਰਵਿਨ : ਜੀ! ਸਾਡਾ ਖਿਆਲ ਹੈ ਕਿ ਬਨਾਉਟੀ ਜੀਵ-ਵਿਗਿਆਨ ਵਾਲੇ ਵਿਕਾਸ ਕ੍ਰਿਆ (evolution) ਦਾ ਅਮਲੀ ਅਨੁਰੂਪ (active simulation) ਵਿਖਾਉਣਗੇ।

ਗਿਆਨ ਸਿੰਘ : ਜੀ! ਜਿਵੇਂ ਬਜ਼ੁਰਗਵਾਰ ਡਾਰਵਿਨ ਜੀ ਦਾ ਮਤ ਹੈ, ਜੀਵਨ ਏਕ ਤੋਂ ਅਨੇਕ



ਰੂਪੀ ਹੋਇਆ ਹੈ, ਅਤੇ ਇਸ ਵਿਕਾਸ ਵਿਚ ਬੜਾ ਚਿਰ ਲੱਗਾ ਹੈ। ਨੀਵੀਂ ਜੂਨ ਵਿਚ ਨਿੱਕੇ ਨਿੱਕੇ ਪਰਿਵਰਤਨ ਆਪ ਮੁਹਾਰੇ ਹੁੰਦੇ ਰਹਿੰਦੇ ਹਨ - ਬਿਲਕੁਲ ਅਣ-ਵਿਉਂਤੇ, ਅਛੰਦ, ਅਤੇ ਦਿਸ਼ਾ-ਹੀਣ (random)। ਇਨ੍ਹਾਂ ਵਿਚੋਂ ਜੋ ਜੀਵਨ ਲਈ ਸਹਾਈ ਹੋਣ ਉਨ੍ਹਾਂ ਦਾ ਅਸਰ ਕਾਇਮ ਰਹਿੰਦਾ ਹੈ, ਅਤੇ ਜੋ ਜੀਵਨ-ਵਿਰੋਧੀ ਹੋਣ, ਉਹ ਜੀਵ ਨੂੰ ਮਾਰ ਦਿੰਦੇ ਹਨ ਅਤੇ ਉਨ੍ਹਾਂ ਦਾ ਅਸਰ ਅਲੋਪ ਹੋ ਜਾਂਦਾ ਹੈ। ਬਹੁਤ ਸਾਰੇ ਐਸੇ ਪਰਿਵਰਤਨ ਰਲ਼ ਕੇ ਨੀਵੀਂ ਜੂਨ 'ਚੋਂ 'ਉਚੀ' ਜੂਨ ਪੈਦਾ ਕਰ ਦਿੰਦੇ ਹਨ। ਇਸ ਤਰ੍ਹਾਂ ਜੂਨਾਂ ਵਿਚ ਨਿਰੰਤਰ ਤਰੱਕੀ ਹੋਈ ਹੈ। ਪਰ ਅਸਚਰਜ ਵਾਲ਼ੀ ਗੱਲ ਇਹ ਹੈ, ਤਰੱਕੀ ਤਾਂ ਇਕ ਦਿਸ਼ਾ ਵਿਚ ਹੁੰਦੀ ਹੈ, ਪਰ ਇਸ ਦੇ ਸਾਰੇ ਵਿਕਾਰ (mutations) ਦਿਸ਼ਾ-ਹੀਣ (un-directed) ਹਨ। ਇਹ ਗੱਲ ਸਾਧਾਰਨ ਸੋਚ ਦੇ ਉਲਟ ਹੈ।

ਅਰਸਤੂ : ਭਈ ਸਾਧਾਰਨ ਸੋਚ ਹਰ ਵਾਰੀ ਸਾਰ-ਗ੍ਰਾਹੀ ਨਹੀਂ ਹੁੰਦੀ।

*(ਸਾਰੇ ਦਰਸ਼ਕ ਕੁਛ ਦੇਰ ਲਈ ਚੁੱਪ ਹੋ ਜਾਂਦੇ ਹਨ। ਅਰਸਤੂ ਜੀ ਸੋਚ ਸੋਚ ਕੇ ਕ੍ਰਿਕ ਵੱਲ ਵੇਖਦੇ ਹਨ।)*

ਅਰਸਤੂ : ਆਪ ਅਤੇ ਵਾਟਸਨ ਨੇ ਇਸ ਵਿਸ਼ਯ ਉਤੇ ਬੜੀ ਖੋਜ ਕੀਤੀ ਹੈ। ਆਪ ਕੁਛ ਦੱਸੋ।

ਕ੍ਰਿਕ : ਸਰ! ਸਾਡੀ ਖੋਜ ਅਣੂਆਂ ਦੇ ਪੱਧਰ 'ਤੇ ਹੈ। ਜੀਵਾਂ ਦੇ ਸਰੀਰ ਸੈੱਲਾਂ ਦੇ ਬਣੇ ਹੋਏ ਹਨ। ਸੈੱਲ ਸਾਡੇ ਮਾਸ ਦੇ ਛੋਟੇ ਛੋਟੇ ਖ਼ਾਨਿਆਂ ਜਾਂ ਰਖਨਿਆਂ ਵਾਂਗ ਸਮਝੋ। ਇਨ੍ਹਾਂ ਸੈੱਲਾਂ ਅੰਦਰ ਅਣੂਆਂ ਦੀ ਲੰਮੀ ਸਾਰੀ ਅਤੇ ਪਿਲ਼ਚੀ ਹੋਈ ਤਾਰ ਦਾ ਇਕ ਗੁੱਛਾ ਜਿਹਾ ਹੁੰਦਾ ਹੈ। ਇਸ ਨੂੰ ਡੀ. ਐੱਨ. ਏ. ਆਖਦੇ ਹਨ। ਇਸਦੀ ਬਣਤਰ ਦੋਹਰੀ ਚੱਕਰ ਪੌੜੀ (helix) ਵਰਗੀ ਹੁੰਦੀ ਹੈ। ਇਸਦੇ ਛੋਟੇ ਛੋਟੇ ਯੂਨਿਟ ਹੁੰਦੇ ਹਨ, ਜਿਨ੍ਹਾਂ ਨੂੰ ਅਸੀਂ ਜੀਨ (gene) ਆਖਦੇ ਹਾਂ। ਇਹ ਜੀਨ ਜੀਵ ਦੀ ਬਣਤਰ ਸੁਨਿਸ਼ਚਤ ਕਰਦੇ ਹਨ। ਬੱਚਿਆਂ ਨੂੰ ਇਹ ਜੀਨ ਮਾਂ ਬਾਪ ਪਾਸੋਂ ਮਿਲਦੇ ਹਨ। ਇਸੇ ਕਰਕੇ ਬੱਚੇ ਥੋੜ੍ਹੇ ਬਹੁਤ ਮਾਪਿਆਂ ਵਰਗੇ ਹੁੰਦੇ ਹਨ।

ਇਲਮਦੀਨ: ਹਾਂ ਜੀ! ਪਿਤਾ ਪਰ ਪੂਤ ਜਾਤ ਪਰ ਘੋੜਾ, ਬਹੁਤਾ ਨਹੀਂ ਤੇ ਥੋੜ੍ਹਾ ਥੋੜ੍ਹਾ।

ਵਾਟਸਨ : ਡੀ. ਐੱਨ. ਏ. ਦੇ ਅਣੂਆਂ ਵਿਚ ਅਣ-ਵਿਉਂਤੀਆਂ ਤਬਦੀਲੀਆਂ ਹੁੰਦੀਆਂ ਰਹਿੰਦੀਆਂ ਹਨ। ਅਣੂ ਕਈ ਵਾਰ ਕਿਸੇ ਹੋਰ ਰਸਾਇਣੀ ਯੋਗਿਕ (chemical compound) ਨਾਲ ਵਟਾਏ ਜਾਂਦੇ ਹਨ, ਕਈ ਵਾਰੀ ਇਹ ਆਪਣੇ ਸਥਾਨ ਤੋਂ ਅੱਗੇ ਪਿੱਛੇ ਹੋ ਜਾਂਦੇ ਹਨ, ਜਿਸ ਕਰਕੇ ਜੀਵ ਦਾ ਸਰੀਰ ਹੋਰ ਤਰ੍ਹਾਂ ਦਾ ਹੋ ਜਾਂਦਾ ਹੈ। ਡਾਰਵਿਨ ਜੀ ਦਾ ਬੁਨਿਆਦੀ ਖਿਆਲ ਠੀਕ ਹੈ ਕਿ ਇਹ ਤਬਦੀਲੀਆਂ ਦਿਸ਼ਾ-ਹੀਣ, ਉਦੇਸ਼-ਹੀਣ, ਅਤੇ ਅਛੰਦ (random) ਹੁੰਦੀਆਂ ਹਨ, ਅਤੇ ਇਨ੍ਹਾਂ ਕਰਕੇ ਹੀ ਵਿਕਾਸ ਦਾ ਕਾਰਜ ਅੱਗੇ ਤੁਰਦਾ ਹੈ।

ਕ੍ਰਿਕ : ਜੀ! ਇਹ ਤਬਦੀਲੀਆਂ ਛਾਪੇ (printing) ਦੀਆਂ ਗ਼ਲਤੀਆਂ ਵਰਗੀਆਂ ਹੀ ਹੁੰਦੀਆਂ ਹਨ, ਸੋਚ ਸਮਝ ਕੇ ਨਹੀਂ ਕੀਤੀਆਂ ਜਾਂਦੀਆਂ। ਇਸ ਖੋਜ ਦਾ ਵੱਡਾ ਫ਼ਾਇਦਾ ਇਹ ਹੋਇਆ ਹੈ, ਕਿ ਬੀਮਾਰ ਦੇ ਵਿਗੜੇ ਹੋਏ ਜੀਨ ਦੀ ਰਸਾਇਣਕ ਮੁਰੰਮਤ ਕਰਕੇ ਉਸ ਦੀ ਸਿਹਤ ਬਹਾਲ ਕੀਤੀ ਜਾ ਸਕਦੀ ਹੈ।

ਬੋਧਰਾਜ : ਹਜ਼ੂਰ! ਦਿਸ਼ਾ-ਹੀਣ ਪਰਿਵਰਤਨ ਨੂੰ ਕਿਸੇ ਨਿਰਦੇਸ਼ਕ (director) ਦੀ ਲੋੜ ਨਹੀਂ। ਇਸ ਹਿਸਾਬ ਨਾਲ ਵੇਖੀਏ ਤਾਂ ਵਿਕਾਸ ਕਾਰਜ ਵਿਉਂਤਕਾਰ ਪ੍ਰਭੂ ਤੋਂ

ਬਿਨਾਂ ਹੀ ਚੱਲੀ ਜਾ ਰਹੀ ਹੈ। ਈਸ਼ਵਰਵਾਦੀ ਸ਼ਰਧਾਲੂ ਆਖਦੇ ਹਨ ਕਿ ਪ੍ਰਭੂ ਦੀ ਆਗਿਆ ਬਿਨਾਂ ਪੱਤਾ ਤਕ ਨਹੀਂ ਹਿੱਲ ਸਕਦਾ। ਇਨ੍ਹਾਂ ਲਈ ਵਿਕਾਸ-ਵਾਦ ਜ਼ਰੂਰ ਇਕ ਦੁੱਖਦਾਈ ਸਿਧਾਂਤ ਹੈ।

**ਇਲਮਦੀਨ:** ਬੇਤਰਤੀਬੀਆਂ ਤਬਦੀਲੀਆਂ ਨੂੰ ਡਾਇਰੈਕਟਰ ਦੀ ਨਾ ਸਹੀ, ਪਰ ਤਾਕਤ (energy) ਦੀ ਤਾਂ ਜ਼ਰੂਰ ਲੋੜ ਹੈ। ਇਹ ਤਾਕਤ ਕਿੱਥੋਂ ਆਉਂਦੀ ਹੈ। ਕਿਸੇ ਨੇ ਇਸਦਾ ਬੰਦੋਬਸਤ ਕੀਤਾ ਹੋਵੇਗਾ।

**ਗਿਆਨ ਸਿੰਘ:** ਰੱਬ ਨੇ ਸਾਰਾ ਸਾਮਾਨ ਬਣਾ ਛੱਡਿਆ ਹੈ, ਅਤੇ ਵਿਕਾਸ ਦੀ ਵਿਧੀ ਵੀ ਸ਼ਾਇਦ ਉਸ ਆਪ ਹੀ ਬਣਾਈ ਹੋਵੇ - ਸਾਡੇ ਵਿਚ ਖੋਜ ਦੀ ਉਤਸੁਕਤਾ ਜਗਾਉਣ ਲਈ। ਜੀ ਮੈਨੂੰ ਤਾਂ ਵਿਕਾਸ ਵਰਗੀਆਂ ਦਿਲਚਸਪ ਬੁਝਾਰਤਾਂ ਬੜੀਆਂ ਚੰਗੀਆਂ ਲਗਦੀਆਂ ਹਨ। *(ਸਾਰੇ ਹੱਸ ਹੱਸ ਕੇ ਦੂਹਰੇ ਹੁੰਦੇ ਹਨ ਅਤੇ ਤਾੜੀਆਂ ਵਜਾਉਂਦੇ ਹਨ)*

**ਡਾਰਵਿਨ :** ਜੇ ਊਰਜਾ (energy) ਦਾ ਕੋਈ ਕੁਦਰਤੀ ਸੋਮਾ ਮੌਜੂਦ ਹੋਵੇ ਤਾਂ ਵਿਕਾਸ ਕਾਰਜ ਅੱਗੇ ਵਧਦਾ ਹੈ, ਨਹੀਂ ਤਾਂ ਖਲੋ ਜਾਂਦਾ ਹੈ। ਇਹੀ ਕਾਰਨ ਹੈ ਕਿ ਬ੍ਰਹਮੰਡ ਵਿਚ ਬਹੁਤੀ ਥਾਈਂ ਜੀਵਨ ਦੇ ਨਿਸ਼ਾਨ ਨਹੀਂ ਮਿਲਦੇ।

**ਬੋਧਰਾਜ :** ਹਜ਼ੂਰ! ਅੱਜਕੱਲ ਤਾਰਾ ਵਿਗਿਆਨੀਆਂ ਨੇ ਹੋਰ ਵੀ ਐਸੇ ਤਾਰੇ ਲੱਭੇ ਹਨ ਜਿਨ੍ਹਾਂ ਦੁਆਲੇ ਗ੍ਰਹਿ ਘੁੰਮ ਰਹੇ ਹਨ। ਇਨ੍ਹਾਂ 'ਤੇ ਪਾਣੀ, ਹਵਾ ਆਦਿ ਹੋ ਸਕਦੇ ਹਨ। ਜੇ ਤਾਪਮਾਨ ਵੀ ਠੀਕ ਹੋਇਆ ਤਾਂ ਸ਼ਾਇਦ ਕਿਸੇ ਕਿਸਮ ਦੇ ਜੀਵ ਭੀ ਓਥੇ ਹੋਣ। ਤਾਰਾ ਵਿਗਿਆਨੀ ਢੂੰਡ ਰਹੇ ਹਨ, ਆਪਣੀਆਂ ਦੂਰਬੀਨਾਂ ਨਾਲ। ਮੰਗਲ ਗ੍ਰਹਿ 'ਤੇ ਤਾਂ ਪੁਲਾੜ-ਖੋਜੀਆਂ ਨੇ ਇਕ ਸਵੈ-ਚਾਲਕ (automatic) ਪ੍ਰਯੋਗਸ਼ਾਲਾ ਭੇਜ ਦਿੱਤੀ ਹੈ ਜੋ ਮੰਗਲ ਦਾ ਰਸਾਇਣਕ ਅਧਿਐਨ ਕਰਕੇ ਸਾਨੂੰ ਜਾਣਕਾਰੀ ਭੇਜ ਰਹੀ ਹੈ। ਕਹਿੰਦੇ ਹਨ ਇਸ ਗੱਲ ਦੇ ਨਿਸ਼ਾਨ ਮਿਲੇ ਹਨ ਕਿ ਓਥੇ ਕਦੀ ਪਾਣੀ ਹੁੰਦਾ ਸੀ। ਧਰਤੀ ਵਾਂਗ ਸ਼ਾਇਦ ਮੰਗਲ ਵਿਚੋਂ ਵੀ ਪੁਰਾਤਨ ਜੀਵਾਂ ਦੇ ਪਥਰਾਟ (fossil) ਮਿਲ ਜਾਣ। ਇਕ ਰੋਬਾਟ ਮੰਗਲ ਦੀ ਖੁਦਾਈ ਕਰ ਰਿਹਾ ਹੈ।

**ਅਰਸਤੂ :** ਬਈ! ਪਹਿਲਾਂ ਪ੍ਰਦਰਸ਼ਨੀ ਵਿਚ ਚੱਲ ਕੇ ਵੇਖੀਏ ਵਿਗਿਆਨੀ ਕੀ ਕੌਤਕ ਵਿਖਾਉਂਦੇ ਹਨ।

(ਵੈਨ ਬਣਾਉਟੀ ਜੀਵ-ਵਿਭਾਗ ਦੀ ਪ੍ਰਯੋਗਸ਼ਾਲਾ ਅੱਗੇ ਆ ਖਲੋਂਦੀ ਹੈ। ਸਾਰੇ ਉਤਰ ਕੇ ਪ੍ਰਦਰਸ਼ਨੀ ਦੇ ਦਰਵਾਜ਼ੇ ਵੱਲ ਵਧਦੇ ਹਨ। ਅੱਗੋਂ ਨਿਰਦੇਸ਼ਕ ਇਨ੍ਹਾਂ ਦਾ ਸੁਆਗਤ ਕਰਦਾ ਹੈ, ਅਤੇ ਅੰਦਰ ਲਿਜਾ ਕੇ ਸੀਟਾਂ 'ਤੇ ਬਿਠਾ ਦਿੰਦਾ ਹੈ। ਕਮਰੇ ਦੇ ਪਿੱਛੇ ਤੋਂ ਅੱਗੇ ਵੱਲ ਨੂੰ ਤਿੰਨ ਲੰਮੇ ਸਾਰੇ ਮੇਜ਼ ਹਨ, ਜਿਨ੍ਹਾਂ 'ਚੋਂ ਦੋਹਾਂ 'ਤੇ ਹਰੇ ਰੰਗ ਦੇ ਕੰਬਲ ਵਿਛੇ ਹੋਏ ਹਨ ਅਤੇ ਇਕ ਮੇਜ਼ ਬਿਨਾਂ ਕੰਬਲ ਦੇ ਹੈ, ਅਤੇ ਇਸ ਦਾ ਸਤਲ (surface) ਪਾਲਿਸ਼ ਕਰਕੇ ਲਿਸ਼ਕਾਇਆ ਹੋਇਆ ਹੈ। ਹਰ ਮੇਜ਼ 'ਤੇ ਕੁਛ ਲੱਕੜ ਦੇ ਚੌਰਸ ਗੁਟਕੇ (blocks), ਡੰਡੀਆਂ (rods), ਗਰਾਰੀਆਂ, ਠੀਪੇ, ਤਾਰਾਂ ਅਤੇ ਬੈਟਰੀ ਦੇ ਸੈੱਲ ਪਏ ਹਨ। ਇਨ੍ਹਾਂ ਵਿਚ ਇਕ ਦੂਸਰੇ ਨਾਲ਼ ਜੋੜਨ ਲਈ ਮੋਰੀਆਂ ਹਨ। ਹਰ ਮੇਜ਼ 'ਤੇ ਇਕ ਰੋਬਾਟ ਹੈ ਜੋ ਨਿਕਸੁਕ ਨੂੰ ਜੋੜ ਕੇ ਤਰ੍ਹਾਂ ਤਰ੍ਹਾਂ ਦੇ ਜੁਗਾੜ ਬਣਾ ਸਕਦਾ ਹੈ, ਪਰ ਇਨ੍ਹਾਂ ਜੁਗਾੜਾਂ ਨੂੰ ਬਣਾਉਣ ਲਈ ਨਾ ਕੋਈ ਵਿਧੀ ਉਪਲਭਦ ਹੈ ਨਾ ਕੋਈ ਵਿਉਂਤ (Design)। ਸਾਰੇ ਰੋਬਾਟ ਇਕ ਵੱਡੇ ਕੰਪਿਊਟਰ ਦੇ ਕੰਟਰੋਲ ਵਿਚ ਹਨ। ਕਮਰੇ ਦੀ ਸਾਹਮਣੇ ਵਾਲ਼ੀ ਕੰਧ ਉਤੇ ਵੱਡਾ ਸਾਰਾ ਸਕਰੀਨ ਹੈ, ਇਸ ਕੰਧ ਸਾਹਮਣੇ ਤਜਰਬੇ ਵਿਖਾਉਣ ਲਈ ਇਕ ਵੱਡਾ ਮੇਜ਼ ਡੱਠਾ ਹੋਇਆ ਹੈ। ਵੱਖੀ ਵਾਲ਼ੇ ਦਰਵਾਜ਼ੇ ਥਾਣੀ ਲੇਡੀ ਪ੍ਰੋਫ਼ੈਸਰ ਜੈਸਿਕਾ ਹਾਜਿਨਜ਼ ਦਾਖ਼ਲ ਹੁੰਦੇ ਹਨ ਅਤੇ ਮਹਿਮਾਨਾਂ



ਨੂੰ ਮੁਸਕਰਾ ਕੇ ਸੰਬੋਧਨ ਕਰਦੇ ਹਨ।)

**ਹਾਜਿਨਜ਼ :** ਮੈਂ ਆਪਣੀ ਸਾਰੀ ਟੀਮ ਵੱਲੋਂ ਆਪ ਨੂੰ ਜੀ ਆਇਆਂ ਆਖਦੀ ਹਾਂ। ਸਾਨੂੰ ਸਿਰਫ਼ ਆਪਣੇ ਅੱਜ ਵਾਲ਼ੇ ਉਦੇਸ਼ ਦਾ ਹੀ ਪਤਾ ਹੈ, ਕਿ ਮੇਜ਼ 'ਤੇ ਪਏ ਨਿਕਸੁਕ ਤੋਂ ਐਸੇ ਖਿਡਾਉਣੇ ਬਣਾਉਣੇ ਹਨ ਜੋ ਅੱਗੇ ਵਧ ਕੇ ਮੇਜ਼ ਦੇ ਇਕ ਪਾਸਿਓਂ ਦੂਸਰੇ ਪਾਸੇ ਅੱਪੜ ਸਕਣ। ਸਾਡੇ ਪਾਸ ਖਿਡਾਉਣੇ ਬਣਾਉਣ ਦੀ ਕੋਈ ਵਿਉਂਤ ਨਹੀਂ। ਇਹ ਕੰਮ ਰੋਬਾਟ ਕਰਨਗੇ। ਇਹ ਖਿਡਾਉਣੇ ਜਿਊਂਦੇ ਜੰਤੂਆਂ ਦਾ ਬਣਾਉਟੀ ਮਾਡਲ ਹੋਣਗੇ। ਆਸ ਹੈ ਕਿ ਆਪ ਵਿਚੋਂ ਸਾਰੇ ਮਹਿਮਾਨ ਅਸਲੀ ਹਨ। (ਕੁਛ ਲੋਕ ਹੈਰਾਨ ਦਿਸਦੇ ਹਨ, ਅਤੇ ਇਕ ਦੂਜੇ ਨੂੰ ਗਹੁ ਨਾਲ਼ ਤਾੜਦੇ ਹਨ) ਲੈਬ (lab.) ਵਿਚ ਮੈਨੂੰ ਅਰਸਤੂ ਜੀ ਅਤੇ ਡਾਕਟਰ ਡਾਰਵਿਨ ਵਰਗੇ ਸਰੀਰ ਦਿਖਾਈ ਦੇ ਰਹੇ ਹਨ। ਪਿਛਲੀਆਂ ਸਦੀਆਂ ਦੇ ਇਹ ਬਜ਼ੁਰਗ ਕਿਵੇਂ ਆ ਗਏ? (ਕ੍ਰਿਕ ਪ੍ਰੋਫ਼ੈਸਰ ਹਾਜਿਨਜ਼ ਦੇ ਕੰਨ ਵਿਚ ਕੁਛ ਆਖਦਾ ਹੈ ਤੇ ਉਹ ਹੱਸ ਪੈਂਦੇ ਹਨ)

**ਅਰਸਤੂ :** ਮਾਤਲੋਕ ਪੱਤ੍ਰਿਕਾ ਬੈਕੁੰਠ ਵਿਚ ਪਹੁੰਚਣ ਲੱਗ ਪਈ ਹੈ। ਅਸੀਂ ਤੁਹਾਡੀ ਪ੍ਰਦਰਸ਼ਨੀ ਦੀ ਖ਼ਬਰ ਸੁਣ ਕੇ ਹੁਣੇ ਹੁਣੇ ਬੈਕੁੰਠ ਤੋਂ ਆਏ ਹਾਂ। ਬੈਕੁੰਠ ਤੋਂ ਮਾਤਲੋਕ ਦਾ ਵਿਜ਼ਾ (visa) ਅੱਜਕੱਲ ਸੌਖਾ ਮਿਲ਼ ਜਾਂਦਾ ਹੈ ਜੀ। ਲਗਦਾ ਹੈ ਆਪ ਡਾਰਵਿਨ ਜੀ ਦੇ ਸਿਧਾਂਤ ਦੀ ਪਰੀਖਿਆ ਕਰਨ ਵਾਲ਼ੇ ਹੋ, ਇਸ ਕਰਕੇ ਮੈਂ ਇਨ੍ਹਾਂ ਨੂੰ ਵੀ ਨਾਲ਼ ਲੈ ਆਇਆ ਹਾਂ। ਸਾਡਾ ਵਿਮਾਣ ਬਾਹਰ ਆਪਦੀ ਪਾਰਕਿੰਗ ਲਾਟ ਵਿਚ ਖੜ੍ਹਾ ਹੈ, ਜੇ ਕੋਈ ਸਾਡੇ ਨਾਲ਼ ਚੱਲਣਾ ਚਾਹੇ ਤਾਂ ਅਸੀਂ ਜਾਂਦੇ ਹੋਏ ਬੜੀ ਖ਼ੁਸ਼ੀ ਨਾਲ਼ ਲੈ ਜਾਵਾਂਗੇ। (ਸਾਰੇ ਲੋਕ ਹੱਸਣ ਲੱਗ ਪੈਂਦੇ ਹਨ, ਨੋ ਥੈਂਕ ਯੂ, ਨੋ ਥੈਂਕ ਯੂ ਦੀਆਂ ਆਵਾਜ਼ਾਂ ਆਉਂਦੀਆਂ ਹਨ)

**ਗਿਆਨ ਸਿੰਘ:** ਹਜ਼ੂਰ! ਇਨ੍ਹਾਂ ਵਿਚ ਏਨੀ ਦਲੇਰੀ ਕਿੱਥੇ? ਇਹ ਤਾਂ ਅਜੇ ਵੀਹ ਤੀਹ ਸਾਲ ਮਾਤਲੋਕ ਵਿਚ ਹੀ ਟਿਕਣਗੇ।

**ਡਾਰਵਿਨ :** ਵਿਕਾਸ-ਵਾਦ ਉਤੇ ਕਿੰਤੂ-ਪਰੰਤੂ ਹੋਈ ਤੁਰਿਆ ਜਾਂਦਾ ਹੈ। ਕਈ ਸੱਜਣ ਆਖਦੇ ਹਨ ਕਿ ਜੂਨ-ਉਥਾਨ ਝੂਠ ਹੈ ਕਿਉਂਕਿ ਜੂਨ ਬਦਲਦੀ ਕਦੀ ਕਿਸੇ ਡਿੱਠੀ ਨਹੀਂ। ਕਹਿੰਦੇ ਹਨ, "ਜੋ ਨ ਦੇਖੂੰ ਆਪਣੀ ਨੈਣੀ, ਤੋ ਨ ਮਾਨੂੰ ਡਾਰਵਿਨ ਕੀ ਕਹਿਣੀ"। (ਹਾਸਾ ਪੈ ਜਾਂਦਾ ਹੈ) ਮਤਲਬ ਕਿ ਵਿਕਾਸਵਾਦ ਦਾ ਬਾਕੀ ਸਿਧਾਂਤਾਂ ਵਾਂਗ ਪ੍ਰਯੋਗਕ (experiments) ਸਬੂਤ ਨਹੀਂ ਮਿਲਦਾ। ਨਾਲ਼ੇ ਇਤਰਾਜ਼ ਕਰਦੇ ਹਨ ਕਿ ਜੀਵਨ ਦੀ ਉਨਤੀ ਅਣ-ਵਿਉਂਤੇ (unplanned) ਪਰਿਵਰਤਨਾਂ ਨਾਲ਼ ਕਿਵੇਂ ਹੋ ਸਕਦੀ ਹੈ?

**ਹਾਜਿਨਜ਼ :** ਜੀ! ਅਸੀਂ ਅਣ-ਵਿਉਂਤੀਆਂ ਤਬਦੀਲੀਆਂ ਵਾਲੀ ਧਾਰਣਾ (assumption) ਹੀ ਪਰਖਾਂਗੇ। ਬਸ ਥੋੜ੍ਹੀ ਦੇਰ ਵਿਚ ਟੈਸਟ ਸ਼ੁਰੂ ਹੋ ਜਾਵੇਗਾ, ਆਪਦੇ ਸਾਹਮਣੇ।

*(ਦੋ ਤਿੰਨ ਵਿਦਿਆਰਥੀ ਮੇਜ਼ਾਂ 'ਤੇ ਪਏ ਪੁਰਜ਼ਿਆਂ ਦੀ ਜਾਂਚ ਪੜਤਾਲ਼ ਕਰਦੇ ਹਨ)*

**ਵਿਦਿਆਰਥੀ:** ਮੈਡਮ! ਸਭ ਸਮੱਗਰੀ ਠੀਕ ਹੈ। ਹਰ ਇਕ ਮੇਜ਼ 'ਤੇ ਇਕੋ ਜਿਹੇ ਪੁਰਜ਼ੇ ਹਨ। ਇਨ੍ਹਾਂ ਦੇ ਕੁੱਲ ਦਸ ਕੁ ਹਜ਼ਾਰ ਵੱਖਰੇ ਵੱਖਰੇ ਕੁਨੈਕਸ਼ਨ ਸੰਭਵ ਹਨ। ਇਨ੍ਹਾਂ ਸਾਰਿਆਂ ਦੀ ਨੰਬਰ ਵਾਰ ਲਿਸਟ ਅਸੀਂ ਕੰਧਾਂ 'ਤੇ ਲਗਾ ਦਿੱਤੀ ਹੈ। ਵੱਡੇ ਕੰਪਿਊਟਰ ਦਾ ਪ੍ਰੋਗਰਾਮ ਵੀ ਚੈੱਕ ਕਰ ਲਿਆ ਹੈ।

**ਹਾਜਿਨਜ਼ :** ਥੈਂਕ ਯੂ! ਸ਼ਾਬਾਸ਼। (ਮਹਿਮਾਨਾਂ ਨੂੰ ਸੰਬੋਧਨ ਕਰਕੇ) ਜੀ! ਹਰ ਇਕ ਰੋਬਾਟ ਵੱਡੇ

ਕੰਪਿਊਟਰ ਦੇ ਅਧੀਨ ਹੈ। ਜਿਸ ਨੰਬਰ ਦਾ ਕੁਨੈਕਸ਼ਨ ਕੰਪਿਊਟਰ ਰੋਬਾਟ ਨੂੰ ਦੱਸੇ, ਓਸੇ ਕੁਨੈਕਸ਼ਨ ਅਨੁਸਾਰ, ਰੋਬਾਟ ਪੁਰਜ਼ੇ ਅਤੇ ਬੈਟਰੀ ਦੇ ਸੈੱਲ ਜੋੜ ਦਏਗਾ।

ਇਲਮਦੀਨ: ਪਰ ਬੇਗਮ ਸਾਹਿਬਾ! ਇਹ ਕੁਨੈਕਸ਼ਨ ਦਾ ਨੰਬਰ ਕਿਵੇਂ ਚੁਣੋਗੇ। ਆਪ ਪਾਸ ਕੋਈ ਤਰਕੀਬ ਤਾਂ ਹੈ ਨਹੀਂ।

ਹਾਜਿਨਜ਼ : ਜੀ! ਏਹੋ ਤਾਂ ਕੇਂਦਰੀ ਨੁਕਤਾ ਹੈ। ਕੁਨੈਕਸ਼ਨਾਂ ਨੂੰ ਅਣ-ਵਿਉਂਤਿਆਂ ਰੱਖਣ ਲਈ ਅਸੀਂ ਲਾਟਰੀ ਵਾਂਗ ਫੈਸਲਾ ਕਰ ਸਕਦੇ ਹਾਂ। ਜਿਵੇਂ ਇਕ ਤੋਂ ਦਸ ਹਜ਼ਾਰ ਤਕ ਸਾਰੇ ਅੰਕ ਜਾਂ ਹਿੰਦਸੇ, ਅੱਡ ਅੱਡ ਚਿਟਾਂ 'ਤੇ ਲਿਖ ਕੇ ਸੰਦੂਕ ਵਿਚ ਪਾ ਦੇਂਦੇ ਹਾਂ। ਅੱਖਾਂ ਮੀਟ ਕੇ ਤਿੰਨ ਚਿਟਾਂ ਸੰਦੂਕ 'ਚੋਂ ਕੱਢ ਸਕਦੇ ਹਾਂ। ਜਿਹੜੇ ਹਿੰਦਸੇ ਨਿਕਲਣ, ਉਨ੍ਹਾਂ ਨੰਬਰਾਂ ਵਾਲ਼ੇ ਕੁਨੈਕਸ਼ਨ ਰੋਬਾਟ ਕਰ ਦੇਣਗੇ। ਜੇ ਸਾਰਾ ਕੰਮ ਹੱਥੀਂ ਕਰੀਏ ਤਾਂ ਬੜਾ ਚਿਰ ਲੱਗੇਗਾ। ਅਸਾਂ ਲਾਟਰੀ ਦਾ ਅਨਰੂਪਣੀ (simulator) ਪ੍ਰੋਗਰਾਮ ਵੱਡੇ ਕੰਮਪਿਊਟਰ ਵਿਚ ਭਰਿਆ ਹੋਇਆ ਹੈ। ਕੰਪਿਊਟਰ ਸਾਰੇ ਫ਼ੈਸਲੇ ਲਾਟਰੀ ਵਾਂਗ ਕਰੇਗਾ।

ਡਾਰਵਿਨ : ਵਾਹ ਜੀ ਵਾਹ! ਇਹ ਤਜਰਬਾ ਤਾਂ ਆਪ ਦੀ ਸੁਘੜਤਾ ਦਾ ਕਮਾਲ ਹੈ। ਹੁਣ ਅੱਗੇ ਚੱਲਣ ਦਿਓ ਸਾਰੀ ਕਾਰਵਾਈ।

*(ਪ੍ਰੋਫੈਸਰ ਹਾਜਿਨਜ਼ ਦੇ ਇਸ਼ਾਰੇ 'ਤੇ, ਇਕ ਵਿਦਿਆਰਥੀ ਕੰਪਿਊਟਰ ਦਾ ਬਟਨ ਦਬਾਉਂਦਾ ਹੈ ਤਾਂ ਸਾਰੇ ਰੋਬਾਟ ਪੁਰਜ਼ੇ ਜੋੜਨ ਲੱਗ ਪੈਂਦੇ ਹਨ, ਟੀਂ ਟੀਂ, ਟਿਕ, ਦਾ ਸ਼ੋਰ ਹੁੰਦਾ ਹੈ। ਲਾਈਟਾਂ ਕਦੀ ਜਗਦੀਆਂ ਹਨ ਕਦੀ ਬੁਝ ਜਾਂਦੀਆਂ ਹਨ। ਜਿਹੜੇ ਜੁਗਾੜ ਰੋਬਾਟ ਬਣਾਉਂਦੇ ਹਨ, ਉਹ ਕਦੀ ਡਿੱਗ ਪੈਂਦੇ ਹਨ ਕਦੀ ਫੇਰ ਉੱਠ ਖੜੋਂਦੇ ਹਨ। ਕਦੀ ਪਲਸੇਟੇ ਮਾਰਦੇ ਹਨ। ਇਨ੍ਹਾਂ ਦੀਆਂ ਸਾਰੀਆਂ ਹਰਕਤਾਂ ਬੇਦਸਤੂਰੀਆਂ (random) ਲਗਦੀਆਂ ਹਨ। ਦਰਸ਼ਕ ਇਨ੍ਹਾਂ ਨੂੰ ਵੇਖ ਵੇਖ ਕੇ ਲੋਟ ਪੋਟ ਹੋ ਰਹੇ ਹਨ।)*

ਇਲਮਦੀਨ: ਇਹ ਰੋਬਾਟ ਬੜੀਆਂ ਹਾਸੋ-ਹੀਣੀਆਂ ਗੁੱਡੀਆਂ ਪਏ ਬਣਾਉਂਦੇ ਹਨ। ਜੇ ਇਹ ਖਿਡਾਉਣੇ ਸੱਚੀਂ ਮੁਚੀਂ ਦੇ ਜਾਨਵਰ ਹੁੰਦੇ ਤਾਂ ਮੈਨੂੰ ਤਾਂ ਤਰਸ ਆ ਜਾਣਾ ਸੀ ਰੱਬ ਦਿਆਂ ਜੀਆਂ 'ਤੇ!!

ਬੋਧਰਾਜ : ਵੇਖੋ ਕਿੰਨਾ ਬੁਰਾ ਹਾਲ ਹੋ ਰਿਹਾ ਹੈ ਇਨ੍ਹਾਂ ਦਾ। ਹੈਣ ਤਾਂ ਅੰਤ ਨੂੰ ਕੰਪਿਊਟਰ ਦੇ ਹੀ ਬੱਚੇ ਨਾ?

*(ਸਾਰੇ ਹੱਸੀ ਜਾਂਦੇ ਹਨ ਇਸ ਖੇਡ ਨੂੰ ਵੇਖ ਕੇ)*

ਗਿਆਨ ਸਿੰਘ: ਅਜੇ ਤਾਂ ਹੱਸ ਰਹੇ ਹੋ। ਕੁਛ ਦੇਰ ਬਾਅਦ ਅੱਕ ਜਾਉਗੇ। ਉਦੋਂ ਸੈਰ ਕਰਨ ਚਲੇ ਜਾਇਓ। ਮੁੜ ਆਕੇ ਵੇਖ ਲਿਓ ਕੀ ਬਣਦਾ ਹੈ, ਇਸ 'ਖਿਡਾਉਣੀ ਜੂਨ' ਦਾ।

ਇਲਮਦੀਨ: ਨਹੀਂ ਬਈ! ਸਾਡਾ ਤਾਂ ਇਸ ਤਮਾਸ਼ੇ 'ਚੋਂ ਨਿਕਲਣ ਨੂੰ ਜੀਅ ਨਹੀਂ ਕਰਨਾ ਕਦੀ ਵੀ।

*(ਸਾਰੇ ਦਰਸ਼ਕ ਮੌਜ ਵਿਚ ਹਨ। ਗੱਲਾਂ ਬਾਤਾਂ ਹੋ ਰਹੀਆਂ ਹਨ। ਕੁਝ ਦੇਰ ਬਾਅਦ ਯੂਨੀਵਰਸਿਟੀ ਦੇ ਰਸੋਈ ਘਰ 'ਚੋਂ ਕਾਫ਼ੀ ਨਾਲ ਪੇਸਟਰੀ ਆ ਜਾਂਦੀ ਹੈ। ਕਾਫ਼ੀ ਵਰਤਦੀ ਹੈ। ਲੈਬ (Lab.) ਦੀਆਂ ਖਿੜਕੀਆਂ ਵਿਚੋਂ ਲੋਕ ਬਾਹਰੋਂ ਝਾਕ-ਝਾਕ ਕੇ ਖ਼ੁਸ਼ ਹੋ ਰਹੇ ਹਨ। ਏਨੇ ਨੂੰ ਇਕ ਨੰਬਰ ਮੇਜ਼ ਵਾਲ਼ਾ ਖਿਡਾਉਣਾ ਪਹਿਲੋਂ ਦੋ ਸਿੱਧੀਆਂ ਬਾਜ਼ੀਆਂ ਮਾਰਦਾ ਹੈ ਫਿਰ ਇਕ ਪੁੱਠੀ। ਫੇਰ ਇਹ ਇਕੋ ਤਰ੍ਹਾਂ ਦੀਆਂ ਬਾਜ਼ੀਆਂ ਮਾਰਦਾ ਹੋਇਆ ਮੇਜ਼ ਦੇ ਪਾਰ ਚਲਾ ਜਾਂਦਾ ਹੈ। ਸਾਰੇ ਵਾਹ ਵਾਹ ਕਰਦੇ ਤੇ ਤਾੜੀਆਂ ਵਜਾਉਂਦੇ ਹਨ। ਕਈ ਦਰਸ਼ਕ ਆਪਣੀਆਂ ਸੀਟਾਂ ਵਿਚੋਂ ਭੁੜਕ ਕੇ ਡਿੱਗ ਪੈਂਦੇ ਹਨ।*



*ਬੋਧਰਾਜ ਵੇਖਦਾ ਹੈ ਕਿ ਬਾਹਰ ਖਲੋਤੀ ਭੀੜ ਵਿਚ ਲੋਕ ਇਕ ਦੂਜੇ ਕੋਲ਼ੋਂ ਪੈਸੇ ਮੰਗ ਰਹੇ ਹਨ। ਗਿਆਨ ਸਿੰਘ ਇਲਮਦੀਨ ਨੂੰ ਪੁੱਛਦਾ ਹੈ)*

ਗਿਆਨ ਸਿੰਘ: ਇਹ ਲੈਣ-ਦੇਣ ਕਾਹਦਾ ਹੋ ਰਿਹਾ ਹੈ ਬਾਹਰ।

ਇਮਲਦੀਨ: ਹੱਦ ਹੋ ਗਈ! ਲੋਕਾਂ ਸ਼ਰਤਾਂ ਲਾਈਆਂ ਹੋਣੀਆਂ ਨੇ ਪਈ ਕਿਹੜਾ ਖਿਡਾਉਣਾ ਪਹਿਲੋਂ ਮੇਜ਼ ਪਾਰ ਕਰਦਾ ਹੈ। ਹੀ..ਹੀ.. (ਪੰਜ ਕੁ ਮਿੰਟ ਬਾਅਦ ਦੋ ਨੰਬਰ ਵਾਲ਼ਾ ਖਿਡਾਉਣਾ, ਆਪਣੀ ਇਕ ਡੰਡੀ (rod) ਨੂੰ ਕੰਬਲ ਦੀ ਬੁਰ ਵਿਚ ਫਸਾ ਕੇ ਪਿਛਾਂਹ ਨੂੰ ਧੱਕਦਾ ਹੈ, ਅਤੇ ਆਪ ਅੱਗੇ ਵੱਲ ਖਿਸਕ ਜਾਂਦਾ ਹੈ, ਜਿਵੇਂ ਪਾਣੀ ਵਿਚ ਬੇੜੀ ਚਲਾ ਰਿਹਾ ਹੋਵੇ। ਇਹ ਖਿਡਾਉਣਾ ਵੀ ਇਸੇ ਤਰ੍ਹਾਂ ਹੌਲ਼ੀ-ਹੌਲ਼ੀ ਖਿਸਕ ਕੇ ਮੇਜ਼ ਦੇ ਦੂਸਰੇ ਪਾਸੇ ਅੱਪੜ ਜਾਂਦਾ ਹੈ। ਫੇਰ ਤਾੜੀਆਂ ਵੱਜਦੀਆਂ ਹਨ ਅਤੇ ਦਰਸ਼ਕ ਕਮਾਲ ਹੈ! ਕਮਾਲ ਹੈ! ਆਖਦੇ ਹਨ)

ਬੋਧਰਾਜ : ਕਮਾਲ ਦੀ ਗੱਲ ਹੈ ਜੀ! ਰੋਬਾਟ ਸਿਰਫ਼ ਮਸ਼ੀਨਾਂ ਹੀ ਤਾਂ ਹੈਣ, ਇਨ੍ਹਾਂ ਬਿਨਾਂ ਕਿਸੇ ਵਿਉਂਤ ਦੇ, ਟੱਕਰਾਂ ਮਾਰ ਮਾਰ ਕੇ, ਮਸਲੇ ਦੇ ਦੋ ਵੱਖਰੇ ਵੱਖਰੇ ਹੱਲ ਲੱਭ ਲਏ ਹਨ।

ਡਾਰਵਿਨ : ਅਤੇ ਇਕ ਕੁਨੈਕਸ਼ਨ ਤੋਂ ਬਾਅਦ ਅੱਗੇ ਕਿਹੜਾ ਕੁਨੈਕਸ਼ਨ ਕਰਨਾ ਹੈ, ਇਸਦਾ ਕੋਈ ਪਲੈਨ (plan) ਨਹੀਂ ਸੀ। ਸਭ ਕੁਛ ਵਿਧੀ-ਹੀਣ (random) ਤਰੀਕੇ ਨਾਲ਼ ਹੋਇਆ ਹੈ। ਇਹ ਤਜਰਬਾ ਸਿੱਧ ਕਰਦਾ ਹੈ ਕਿ ਦਿਸ਼ਾ-ਹੀਣ ਤਬਦੀਲੀਆਂ ਵੀ ਵਿਕਾਸ ਕ੍ਰਿਆ (process) ਨੂੰ ਕਿਸੇ ਟੀਚੇ ਤਕ ਅਪੜਾਉਣ ਦੇ ਸਮਰੱਥ ਹਨ। ਜਿੱਥੋਂ ਤਕ ਮੈਨੂੰ ਪਤਾ ਹੈ, ਇਹ ਸਾਡੀ ਧਾਰਣਾ ਦਾ ਪਹਿਲਾ ਪ੍ਰਯੋਗੀ (experimental) ਪ੍ਰਮਾਣ ਹੈ।

(ਤਿੰਨ ਨੰਬਰ ਮੇਜ਼ ਵਾਲ਼ਾ ਖਿਡਾਉਣਾ ਬੜੇ ਹੱਥ ਪੈਰ ਮਾਰਦਾ ਹੈ, ਪਰ ਕੁਛ ਨਹੀਂ ਬਣਦਾ। ਸਾਰੇ ਕੁਨੈਕਸ਼ਨ ਵਰਤਣ ਦੇ ਬਾਵਜੂਦ ਤਿਲਕ ਤੁਲਕ ਕੇ ਮੇਜ਼ ਦੇ ਇਕੋ ਪਾਸੇ ਲੇਟੇ ਮਾਰੀ ਜਾਂਦਾ ਹੈ। ਕੰਪਿਊਟਰ ਆਪਣੀ ਸਾਰੀ ਵਾਹ ਲਾ ਕੇ ਬੰਦ ਹੋ ਜਾਂਦਾ ਹੈ। ਤਿੰਨ ਨੰਬਰ ਮੇਜ਼ ਵਾਲ਼ਾ ਖਿਡਾਉਣਾ ਜਿੱਥੇ ਸੀ ਉਥੇ ਹੀ ਪਿਆ ਰਹਿੰਦਾ ਹੈ)

ਅਰਸਤੂ : ਜੀ ਸਮਝਣ ਵਾਲੀ ਗੱਲ ਇਹ ਹੈ ਕਿ ਪਹਿਲੇ ਦੋ ਮੇਜ਼ਾਂ ਦੇ ਸਾਰੇ ਜੁਗਾੜਾਂ ਵਿਚ ਸਮੱਸਿਆ ਹੱਲ ਕਰਨ ਦੀ ਸਮਰੱਥਾ ਛੁਪੀ ਹੋਈ ਸੀ। ਦਸ ਹਜ਼ਾਰ ਕੁਨੈਕਸ਼ਨਾਂ ਵਿਚ ਕੁਛ ਕੁਨੈਕਸ਼ਨ ਹੈਗੇ ਸਨ ਜੋ ਖਿਡਾਉਣੇ ਨੂੰ ਸਫ਼ਰ ਕਰਨ ਵਿਚ ਸਹਾਈ ਹੋਏ ਹਨ। ਤਿੰਨ ਨੰਬਰ ਮੇਜ਼ ਦੀ ਸਥਿਤੀ ਵੱਖਰੀ ਹੈ, ਇਹ ਤਿਲਕਣਾ ਮੇਜ਼ ਸੀ ਅਤੇ ਇਸ 'ਤੇ ਪਈ ਕਿਸੇ ਚੀਜ਼ ਵਿਚ ਵੀ ਅੱਗੇ ਵਧਣ ਦੀ ਸਮਰੱਥਾ ਨਹੀਂ ਸੀ। ਜੇ ਕਿਸੇ ਅਡੰਬਰ (system) ਵਿਚ ਪਦਾਰਥਾਂ ਜਾਂ ਗੁਣਾਂ ਦੀ ਘਾਟ ਕਰਕੇ ਕਿਸੇ ਤਰੱਕੀ ਦੀ ਸਮਰੱਥਾ ਮੂਲੋਂ ਹੋਵੇ ਹੀ ਨਾ ਹੋਵੇ, ਤਾਂ ਉਹ ਤਰੱਕੀ ਬਿਲਕੁਲ ਨਹੀਂ ਹੋ ਸਕਦੀ।

ਗਿਆਨ ਸਿੰਘ: ਹਜ਼ੂਰ! ਮੈਨੂੰ ਯਾਦ ਹੈ, ਜਦ ਸਾਡੇ ਘਰ ਦੀ ਕੁੰਜੀ ਗਵਾਚ ਜਾਂਦੀ ਸੀ ਤਾਂ ਸਾਡਾ ਗਵਾਂਢੀ ਕੁੰਜੀਆਂ ਦਾ ਵੱਡਾ ਸਾਰਾ ਗੁੱਛਾ ਲੈ ਕੇ ਆਉਂਦਾ। ਅਸੀਂ ਕੁੰਜੀਆਂ ਲਗਾ ਲਗਾ ਕੇ ਵੇਖੀ ਜਾਂਦੇ। ਜੇ ਗੁੱਛੇ ਵਿਚ ਜੰਦਰੇ ਦੇ ਅਨੁਕੂਲ ਕੋਈ ਕੁੰਜੀ ਹੁੰਦੀ ਤਾਂ ਜੰਦਰਾ ਖੁੱਲ੍ਹ ਜਾਂਦਾ। ਜੇ ਉਚਿਤ ਕੁੰਜੀ ਗੁੱਛੇ ਵਿਚ ਨਾ ਹੁੰਦੀ ਤਾਂ ਅਸੀਂ ਸਾਰੀਆਂ ਕੁੰਜੀਆਂ ਲਾ ਲਾ ਕੇ ਥੱਕ ਜਾਂਦੇ, ਅਖ਼ੀਰ ਜੰਦਰਾ ਤੋੜਨਾ ਪੈਂਦਾ ਸੀ।

ਅਰਸਤੂ : ਇਸ ਤਜਰਬੇ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਦਿਸ਼ਾਹੀਣ ਤਬਦੀਲੀਆਂ

ਨਾਲ ਵੀ ਜੂਨਾਂ ਵਿਚ ਵਿਕਾਸ ਜਾਂ ਤਰੱਕੀ ਹੋ ਸਕਦੀ ਹੈ। ਪਰ ਐਸਾ ਤਾਂ ਹੀ ਹੋ ਸਕਦਾ ਹੈ ਜੇ ਸੰਭਾਵੀਂ ਤਬਦੀਲੀਆਂ ਵਿਚੋਂ ਕੁਛ ਤਬਦੀਲੀਆਂ ਕਾਮਯਾਬੀ ਦਾ ਸਾਧਨ ਬਣਨ ਜੋਗੀਆਂ ਹੋਣ। ਜਿਸ ਸੰਸਾਰ ਵਿਚ ਐਸੀ ਸਮਰੱਥਾ (potentiality) ਨਾ ਹੋਵੇ, ਓਥੇ ਉਚੇ ਦਰਜੇ (higher form) ਵਾਲਾ ਜੀਵਨ ਵਿਕਸਤ ਹੋਣਾ ਅਸੰਭਵ ਹੋਵੇਗਾ।

**ਹਾਜਿਨਜ਼ :** ਜੀ! ਇਸ ਤਜਰਬੇ ਤੋਂ ਇਹ ਸਿੱਧ ਹੁੰਦਾ ਹੈ, ਕਿ ਜੇ ਵਿਕਾਸ ਲਈ ਲੋੜੀਂਦਾ ਸਾਜ਼ੋ-ਸਾਮਾਨ ਮੌਜੂਦ ਹੋਵੇ, ਤਾਂ ਦਿਸ਼ਾ-ਹੀਣ ਜਾਂ ਅਛੰਦ (random) ਪਰਿਵਰਤਨ ਵੀ ਜੀਵਨ-ਵਿਕਾਸ ਵਿਚ ਸਹਾਈ ਹੋ ਸਕਦੇ ਹਨ। ਸਾਡੀ ਜਾਚੇ ਇਹ ਸਿੱਟਾ ਡਾਰਵਿਨ ਜੀ ਦੇ ਸਿਧਾਂਤ ਦੀ ਪੁਸ਼ਟੀ ਕਰਦਾ ਹੈ। ਕੁਦਰਤੀ ਹੈ ਕਿ ਇਸ ਬਾਰੇ ਆਪ ਕੁਛ ਹੋਰ ਚਰਚਾ ਕਰਨਾ ਪਸੰਦ ਕਰੋਗੇ।

*(ਪ੍ਰਯੋਗਸ਼ਾਲਾ ਵਿਚ ਕੁਛ ਧਰਮ-ਸ਼ਾਸਤਰੀ, ਅਤੇ ਗਣਿਤ-ਵੇਤਾ (mathematician) ਵੀ ਬੈਠੇ ਹੋਏ ਹਨ। ਦਾਨੇ ਇਕ ਦੂਜੇ ਨਾਲ਼ ਹੌਲ਼ੀ ਹੌਲ਼ੀ ਗੱਲਾਂ ਕਰ ਰਹੇ ਹਨ। ਕੁਛ ਦੇਰ ਬਾਅਦ ਇਹ ਧਰਮ-ਸ਼ਾਸਤਰੀ ਉੱਠਦਾ ਹੈ)*

**ਧਰਮ-ਸ਼ਾਸਤਰੀ:** ਜੀ ਪੁਰਾਣੇ ਰਿਖੀਆਂ ਨੇ ਸੰਸਾਰ ਦੀ ਵਿਵਸਥਾ ਵਿਚ ਬੜੀ ਅਦਭੁਤ ਵਿਉਂਤ (design) ਦਾ ਅਨੁਭਵ ਕੀਤਾ ਹੈ, ਇਸ ਵਿਉਂਤ ਨੂੰ ਵਿਉਂਤਕਾਰ ਪ੍ਰਭੂ ਦੀ ਹਸਤੀ ਦਾ ਪ੍ਰਮਾਣ ਮੰਨਿਆ ਜਾਂਦਾ ਰਿਹਾ ਹੈ। ਪਰ ਆਪ ਦੀ ਪ੍ਰਦਰਸ਼ਨੀ (demonstration) ਨੇ ਇਸ ਦਲੀਲ ਨੂੰ ਕਮਜ਼ੋਰ ਸਿੱਧ ਕਰ ਦਿੱਤਾ ਹੈ। ਇਹ ਤਾਂ ਮੰਨਣਾ ਹੀ ਪਵੇਗਾ।

**ਹਾਜਿਨਜ਼ :** ਜੀ ਸਾਡਾ ਮਨੋਰਥ ਤਾਂ ਕੇਵਲ ਡਾਰਵਿਨ ਜੀ ਦੀ ਧਾਰਣਾ ਨੂੰ ਪਰਖਣਾ ਸੀ। ਅਸੀਂ ਵਿਕਾਸ ਪ੍ਰਕਿਰਿਆ ਦੀਆਂ ਹਾਲਤਾਂ (conditions) ਨੂੰ ਲੈਬ (lab.) ਵਿਚ ਪ੍ਰਸਤੁਤ ਕਰਨ ਲਈ ਲਾਟਰੀ ਵਾਲਾ ਕੰਪਿਊਟਰ ਪ੍ਰੋਗਰਾਮ ਵਰਤਿਆ ਹੈ। ਸਾਡੇ ਲਈ ਇਸਦਾ ਕੋਈ ਹੋਰ ਡੂੰਘਾ ਅਰਥ ਨਹੀਂ। ਅਸੀਂ ਤਜਰਬੇ ਤੋਂ ਉਪਜੇ ਨਿਗਮਨ (deduction) ਨੂੰ ਸਾਇੰਸ ਤਕ ਹੀ ਸੀਮਤ ਰੱਖਦੇ ਹਾਂ।

**ਗਿਆਨ ਸਿੰਘ:** ਹਜ਼ੂਰ! ਵਿਚਾਰਨ ਵਾਲ਼ੀ ਗੱਲ ਤਾਂ ਇਹ ਹੈ ਕਿ ਇਸ ਤਜਰਬੇ ਵਿਚ ਕੁਨੈਕਸ਼ਨ ਲੱਗਿਆਂ ਕੰਪਿਊਟਰ ਨੇ, ਲਾਟਰੀ ਵਰਗੀ ਵਿਧੀ ਵਾਲ਼ਾ ਕੰਪਿਊਟਰ-ਪ੍ਰੋਗਰਾਮ ਵਰਤਿਆ ਹੈ। ਤਬਦੀਲੀਆਂ ਵਿਚ ਜੋ ਅਛੰਦਤਾ (randomness) ਦਿਸਦੀ ਹੈ, ਇਹ ਇਸੇ ਪ੍ਰੋਗਰਾਮ ਕਰਕੇ ਉਪਜੀ ਹੈ, ਪਰ ਪ੍ਰੋਗਰਾਮ ਵਿਚ ਤਾਂ ਸਾਰੇ ਆਦੇਸ਼ (instructions) ਕੰਪਿਊਟਰੀ ਤਰਕ (logic) ਅਧੀਨ ਹਨ, ਜਿਨ੍ਹਾਂ ਵਿਚ ਹਮੇਸ਼ਾਂ ਕੋਈ ਵਿਵਸਥਾ (organization) ਹੁੰਦੀ ਹੈ। ਇਸ ਵਿਵਸਥਾ ਦੇ ਮੁਤਾਬਕ ਹੋਣ ਕਰਕੇ ਅਸੀਂ ਕੁਨੈਕਸ਼ਨਾਂ ਦੀ ਤਬਦੀਲੀ ਨੂੰ ਅਛੰਦ (random) ਨਹੀਂ ਕਹਿ ਸਕਦੇ। ਜਿਵੇਂ ਇਸ ਪ੍ਰਦਰਸ਼ਨੀ ਲਈ ਤਬਦੀਲੀਆਂ ਦਾ ਪ੍ਰੋਗਰਾਮ ਬਣਾਉਣ ਵਾਲ਼ੇ ਵਿਗਿਆਨੀ ਦੀ ਲੋੜ ਹੈ, ਉਸੇ ਤਰ੍ਹਾਂ ਡਾਰਵਿਨੀ ਵਿਕਾਸ ਦਾ ਪ੍ਰੋਗਰਾਮ ਬਣਾਉਣ ਵਾਲ਼ੀ ਕਿਸੇ ਚੇਤਨ ਹਸਤੀ ਦੀ ਲੋੜ ਹੈ।

**ਹਾਜਿਨਜ਼ :** ਸਾਇੰਸ ਤੋਂ ਦੂਰ ਦੁਰਾਡੇ, ਸਮਾਜ-ਸ਼ਾਸਤਰ ਜਾਂ ਧਰਮ-ਸ਼ਾਸਤਰ ਵਿਚ, ਅਛੰਦ ਪਰਿਵਰਤਨ ਵਾਲ਼ੀ ਧਾਰਣਾ ਦਾ ਕੀ ਪ੍ਰਭਾਵ ਹੈ? ਸਾਇੰਸਦਾਨ ਇਸ ਚਰਚਾ ਵਿਚ ਨਹੀਂ ਪੈਂਦੇ। ਉਨ੍ਹਾਂ ਨੂੰ ਆਪਣੀ ਸੀਮਾ ਦਾ ਪਤਾ ਹੈ। ਫ਼ਿਲਾਸਫ਼ਰ ਅਤੇ ਧਰਮ-ਸ਼ਾਸਤਰੀ ਅਕਲ ਦੇ ਘੋੜੇ 'ਤੇ ਚੜ੍ਹ ਕੇ ਇਹ ਸੀਮਾ ਟੱਪਦੇ ਹਨ।



**ਬੋਧਰਾਜ :** ਮਹਾਰਾਜ! ਸਾਇੰਸ ਦੇ ਨਵੇਂ ਲੱਭੇ ਸੰਕਲਪ ਵਿਚ ਪ੍ਰੇਰਣ-ਸ਼ਕਤੀ ਹੁੰਦੀ ਹੈ। ਅਸੀਂ ਦੂਸਰੇ ਗਿਆਨ ਖੇਤਰਾਂ ਨੂੰ ਇਸ ਪ੍ਰੇਰਨਾ ਤੋਂ ਨਵੇਕਲਾ (isolated) ਨਹੀਂ ਰੱਖ ਸਕਦੇ।

**ਇਲਮਦੀਨ:** ਜੀ! ਜੇ ਇਹ ਨੁਮਾਇਸ਼ ਕੁਦਰਤ ਦਾ ਸਹੀ ਮਾਡਲ ਹੈ ਤਾਂ ਸਾਨੂੰ ਗਿਆਨ ਸਿੰਘ ਦੇ ਇਤਰਾਜ਼ 'ਤੇ ਗੌਰ ਕਰਨਾ ਚਾਹੀਦਾ ਹੈ। ਨੁਮਾਇਸ਼ ਵਿਚ ਦਿਖਾਈਆਂ ਤਬਦੀਲੀਆਂ ਨੂੰ ਕੰਪਿਊਟਰ ਦਾ ਮੰਤਕ (logic) ਸ਼ੁਰੂ ਕਰਦਾ ਹੈ। ਇਸ ਕਰਕੇ ਇਹ ਬੇ-ਤਰਤੀਬੀਆਂ ਨਹੀਂ, ਇਨ੍ਹਾਂ ਪਿੱਛੇ ਕੰਪਿਊਟਰ ਪ੍ਰੋਗਰਾਮ ਦਾ ਕਾਇਦਾ (method) ਕੰਮ ਕਰ ਰਿਹਾ ਹੈ। ਅਸੀਂ ਹਯਾਤੀ (life) ਦੇ ਇਰਤਕਾ (evolution) ਵਾਲ਼ੀਆਂ ਤਬਦੀਲੀਆਂ ਨੂੰ ਓਪਰੀ ਨਜ਼ਰ ਨਾਲ਼ ਦੇਖਦੇ ਹਾਂ। ਇਸ ਕਰਕੇ ਇਹ ਬੇ-ਅਸੂਲੀਆਂ ਲਗਦੀਆਂ ਹਨ। ਇਨ੍ਹਾਂ ਦੇ ਪਿੱਛੇ ਵੀ ਜ਼ਰੂਰ ਕੋਈ ਡਿਜ਼ਾਇਨ ਹੋਵੇਗਾ। ਮੇਰੀ ਜਾਚੇ ਤਾਂ ਇਹ ਡਿਜ਼ਾਇਨ ਸੱਚੇ ਰੱਬ ਨੇ ਬਣਾਇਆ ਹੈ। ਮੈਨੂੰ ਤਾਂ ਇਸ ਦਲੀਲ ਵਿਚ ਵਜ਼ਨ ਲਗਦਾ ਹੈ।

**ਬੋਧਰਾਜ :** ਇਸ ਕਿਸਮ ਦੀਆਂ ਦਲੀਲਾਂ ਵਿਚ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਪਹਿਲਾਂ ਸਾਨੂੰ ਵਿਕਾਸ ਵਿਉਂਤਕਾਰ ਚਾਹੀਦਾ ਹੈ, ਫਿਰ ਵਿਉਂਤਕਾਰ ਦਾ ਵਿਉਂਤਕਾਰ, ਫਿਰ ਅੱਗੋਂ ਉਸਦਾ ਵੀ ਕੋਈ ਵਿਉਂਤਕਾਰ...ਇਤਿ ਆਦਿ...।

**ਇਲਮਦੀਨ:** ਇਹ ਸਿਲਸਿਲਾ ਉੱਤੇ ਤੋਂ ਉੱਤੇ ਤੁਰਿਆ ਨਹੀਂ ਜਾ ਸਕਦਾ। ਕੋਈ ਤਾਂ ਆਖ਼ਰੀ ਸਰਵ-ਉੱਚ ਵਿਉਂਤਕਾਰੀ ਹਸਤੀ ਜ਼ਰੂਰ ਹੋਵੇਗੀ ਜੀ। ਇਹ ਰੱਬ ਦੀ ਜ਼ਾਤ ਹੈ।

**ਬੋਧਰਾਜ :** ਰੱਬ ਨੂੰ ਮੰਨਣ ਵਾਲ਼ੇ ਇਸ ਵਿਉਂਤ ਦੀ ਪਉੜੀ ਨੂੰ ਰੱਬ 'ਤੇ ਖ਼ਤਮ ਕਰਦੇ ਹਨ। ਕੁਦਰਤ-ਵਾਦੀ (naturalist) ਇਸ ਨੂੰ ਉਰੇ ਹੀ ਮੁਕਾ ਦੇਂਦੇ ਹਨ। ਕਹਿੰਦੇ ਹਨ ਕੁਦਰਤ ਨੇ ਆਪਣੀ ਸਾਰੀ ਬਿਧਿ ਆਪ ਹੀ ਬਣਾ ਲਈ ਹੈ। ਇਨ੍ਹਾਂ 'ਚੋਂ ਕੌਣ ਸੱਚਾ ਹੈ? ਇਸ ਦਾ ਫ਼ੈਸਲਾ ਤਰਕ ਜਾਂ ਵਿਗਿਆਨ ਨਹੀਂ ਕਰ ਸਕਦਾ। ਲੋਕ ਆਪਣੀ ਸੋਚ-ਵਿਧੀ (ideology) ਆਪਣੀ ਪਸੰਦ ਅਨੁਸਾਰ ਚੁਣ ਲੈਂਦੇ ਹਨ।

**ਗਿਆਨ ਸਿੰਘ:** ਜੀ! ਕੁਦਰਤ-ਵਾਦੀਆਂ ਅਨੁਸਾਰ ਸੰਸਾਰ ਆਪ ਹੀ ਆਪਣਾ ਜਨਮ-ਦਾਤਾ ਹੈ, ਅਤੇ ਆਪ ਹੀ ਆਪਣਾ ਵਿਉਂਤਕਾਰ। ਦਿਲਚਸਪ ਗੱਲ ਇਹ ਹੈ ਕਿ ਇਹ ਸੱਜਣ ਚੇਤਨਤਾ ਅਤੇ ਹੋਰ ਰੱਬੀ ਸਿਫ਼ਤਾਂ ਨੂੰ ਸੰਸਾਰ ਵਿਚ ਥਾਪੀ ਜਾਂਦੇ ਹਨ।

**ਬੋਧਰਾਜ :** ਅਤੇ ਬ੍ਰਹਮ-ਵੇਤਾ ਵੀ ਤਾਂ ਸੰਸਾਰ ਨੂੰ 'ਹਰਿ ਕਾ ਰੂਪ' ਹੀ ਦੱਸਦੇ ਹਨ। ਜਿਵੇਂ ਲਿਖਿਆ ਹੈ: ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਦਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥*

* (ਸ੍ਰੀ ਗੁਰੂ ਗ੍ਰੰਥ ਸਾਹਿਬ, ਰਾਮਕਲੀ ਮਹਲਾ 3, ਅਨੰਦ, ਪੰਨਾ 922)

**ਇਲਮਦੀਨ:** ਵਾਹ ਵਾ ਜੀ! ਲਗਦਾ ਹੈ ਦੋਵੇਂ ਧਿਰ ਇੱਕੋ ਸਿੱਟੇ 'ਤੇ ਪਹੁੰਚੇ ਹਨ। *(ਦਰਸ਼ਕ ਮੁਸਕਰਾਉਂਦੇ ਹਨ)*

*(ਦਰਸ਼ਕ ਅਤੇ ਪ੍ਰਦਰਸ਼ਨੀ ਦੇ ਵਾਲੰਟੀਅਰ ਬੜੇ ਖ਼ੁਸ਼ ਦਿਸਦੇ ਹਨ। ਵਾਲੰਟੀਅਰ ਆਇਆਂ ਪ੍ਰਾਹੁਣਿਆਂ ਨਾਲ਼ ਹੱਥ ਮਿਲ਼ਾ ਕੇ ਧੰਨਵਾਦ ਕਰਦੇ ਹਨ। ਕੰਧ 'ਤੇ ਲੱਗਾ ਕਲਾਕ ਗਿਆਰਾਂ ਵਜਾਉਂਦਾ ਹੈ, ਤਾਂ ਪ੍ਰਦਰਸ਼ਨੀ ਖ਼ਤਮ ਹੁੰਦੀ ਹੈ। ਸਾਰੇ ਦਰਸ਼ਕ ਤਾਲੀਆਂ ਵਜਾ ਕੇ ਜਾਰਜੀਆ-ਟੈਕ ਦਾ ਅਭਿਨੰਦਨ ਕਰਦੇ ਹਨ। ਕ੍ਰਿਕ, ਵਾਟਸਨ, ਗਿਆਨ ਸਿੰਘ, ਇਲਮਦੀਨ, ਅਤੇ ਬੋਧਰਾਜ ਬੈਕੁੰਠ ਵਾਸੀਆਂ ਨੂੰ ਵਿਮਾਨ 'ਤੇ ਚੜ੍ਹਾਉਣ ਲਈ ਲੈ ਜਾਂਦੇ ਹਨ)* ❑ ❑

[2047, Loff Road, Castlegar, B.C. Canada, V1N 4M9]

## ਡਾ. ਦਰਸ਼ਨ ਸਿੰਘ ਸਹਿਰੀ ਦਾ ਖ਼ਤ: ਇਕ ਸਪਸ਼ਟੀਕਰਨ

*ਜਿਸ ਉਦਾਰਤਾ ਨਾਲ ਮੇਰੇ ਸੰਬਾਦਾਂ ਨੂੰ 'ਸਿਰਜਣਾ' ਵਿਚ ਥਾਂ ਦਿੱਤੀ ਗਈ ਹੈ, ਉਸ ਲਈ ਮੈਂ ਆਪ ਦਾ ਰਿਣੀ ਹਾਂ। ਹੁਣ 'ਵਿਗਿਆਨ-ਸੁਗਿਆਨ ਸੰਬਾਦ' ਦੀ ਸਾਰੀ ਚਰਚਾ ਨੂੰ ਇਕੱਠਿਆਂ ਕਰਕੇ ਮੈਂ ਇਕ ਕਿਤਾਬਚਾ ਬਣਾ ਦਿੱਤਾ ਹੈ ਅਤੇ ਇਸ ਦੀ ਉਥਾਨਕਾ ਵਿਚ 'ਸਿਰਜਣਾ' ਦਾ ਹਵਾਲਾ ਦਿੱਤਾ ਹੈ। ਆਸ ਹੈ ਕਿ ਆਪ ਨੂੰ ਇਹ ਮਨਜ਼ੂਰ ਹੋਵੇਗਾ। ਕਿਤਾਬਚੇ ਦੀ ਸੱਤਵੀਂ ਕਿਸ਼ਤ 'ਵਿਕਾਸਵਾਦ' 'ਤੇ ਹੈ, ਜੋ ਈ-ਮੇਲ ਰਾਹੀਂ ਤੁਹਾਨੂੰ ਘੱਲੀ ਹੈ। ਆਸ ਹੈ ਕਿ ਦਾਨੇ ਸੱਜਣ ਇਸ ਵਿਚੋਂ, ਥੋੜ੍ਹਾ ਬਹੁਤ, ਦਿਮਾਗ਼ੀ ਭੋਜਨ ਜ਼ਰੂਰ ਪ੍ਰਾਪਤ ਕਰਨਗੇ।*

*ਸ਼ਾਇਦ ਅਚੇਤ ਹੀ, ਪਿਛਲੀ ਛਪਾਈ ਵਿਚ ਕੁਛ ਫ਼ਰਕ ਰਹਿ ਗਏ ਹਨ। ਜੇ ਅਗਲੇ ਅੰਕਾਂ ਵਿਚ ਇਨ੍ਹਾਂ ਦੀ ਸੋਧ ਕਰ ਲਈ ਜਾਵੇ ਤਾਂ ਚੰਗਾ ਹੋਵੇਗਾ। ਚਰਚਾ ਦੀ ਲੜੀ ਦਾ ਨਾਮ 'ਵਿਗਿਆਨ-ਸੁਗਿਆਨ ਸੰਬਾਦ' ਹੈ, ਪਰ 'ਸਿਰਜਣਾ' ਦੇ ਇਕ ਅੰਕ ਵਿਚ 'ਵਾਦ ਵਿਵਾਦ' ਹੋ ਗਿਆ ਹੈ, ਅਤੇ ਪਿਛਲੇ ਅੰਕ ਵਿਚ ਸੰਵਾਦ ਛਪਿਆ ਹੈ। ਇਸੇ ਤਰ੍ਹਾਂ ਮੇਰੇ ਨਾਮ ਦੇ ਸ਼ਬਦ-ਜੋੜ 'ਸਹਿਰੀ' ਦੀ ਬਜਾਏ 'ਸਾਹਰੀ' ਛਪੇ ਹਨ।*

*'ਮਾਨਵਵਾਦ' ਵਾਲ਼ਾ ਸੰਬਾਦ ਸੋਹਣਾ ਛਪਿਆ ਹੈ। ਇਸ ਵਿਚ ਟਾਈਪ ਦੀਆਂ ਉਕਾਈਆਂ ਤਾਂ ਦੋ-ਤਿੰਨ ਹੀ ਹਨ, ਅਤੇ ਉਹ ਵੀ ਮਾਮੂਲੀ। ਪਰ ਦੋ ਨੁਕਤੇ ਗੰਭੀਰ ਹਨ। ਜਨਵਰੀ-ਮਾਰਚ 2005 ਦੇ ਅੰਕ 135 ਦੇ ਪੰਨਾ 69 ਦੀਆਂ ਸਤਰਾਂ 12-15 ਮੇਰੇ ਖਰੜੇ ਨਾਲ਼ ਨਹੀਂ ਰਲ਼ਦੀਆਂ। ਇਨ੍ਹਾਂ ਵਿਚ ਹਾਮਰਸ਼ੋਲਡ ਅਨੁਸਾਰ:*

*'ਜੇ ਅਸੀਂ ਕੋਈ ਸਮਾਜਕ ਪਾਲਿਸੀ ਬਣਾਈਏ, ਤਾਂ ਸਾਇੰਸ ਇਸ ਨੂੰ ਲਾਗੂ ਕਰਨ ਵਿਚ ਸਹਾਈ ਨਹੀਂ ਹੋ ਸਕਦੀ। ਪਾਲਿਸੀ ਦੇ ਮੂਲ ਰੂਪ ਵਿਚ ਭਲੀ ਜਾਂ ਬੁਰੀ ਹੋਣ ਬਾਰੇ ਫ਼ੈਸਲਾ ਸਾਇੰਸ ਨਹੀਂ ਕਰ ਸਕਦੀ। ਇਹ ਫ਼ੈਸਲਾ ਅਸੀਂ ਆਪਣੇ ਗੁਣ-ਵਿਧਾਨ (Value System) ਅਨੁਸਾਰ ਕਰਦੇ ਹਾਂ।'*

*ਹੋ ਸਕਦਾ ਹੈ ਕਿ ਇਹ ਛਪਾਈ ਮੇਰੀ ਭੇਜੀ ਹੋਈ ਫ਼ਾਈਲ ਮੁਜਬ ਹੀ ਹੋਵੇ, ਪਰ ਸੰਬਾਦ ਦੀ ਸਮੁੱਚੀ ਸੋਚ ਅਨੁਸਾਰ ਇਹ ਬਿਆਨ ਇੰਝ ਚਾਹੀਦਾ ਹੈ :*

*'ਜੇ ਅਸੀਂ ਕੋਈ ਸਮਾਜਕ ਪਾਲਿਸੀ ਬਣਾਈਏ, ਤਾਂ ਸਾਇੰਸ ਇਸ ਨੂੰ ਲਾਗੂ ਕਰਨ ਵਿਚ <u>ਸਹਾਈ ਤਾਂ ਹੋ ਸਕਦੀ ਹੈ</u>, ਪਰ ਪਾਲਿਸੀ ਦੇ ਮੂਲ ਰੂਪ ਵਿਚ ਭਲੀ ਜਾਂ ਬੁਰੀ ਹੋਣ ਬਾਰੇ ਫ਼ੈਸਲਾ ਸਾਇੰਸ ਨਹੀਂ ਕਰ ਸਕਦੀ। ਇਹ ਫ਼ੈਸਲਾ ਅਸੀਂ ਆਪਣੇ ਗੁਣ-ਵਿਧਾਨ (Value System) ਅਨੁਸਾਰ ਕਰਦੇ ਹਾਂ।'*

*ਇਹ ਬੜਾ ਬੁਨਿਆਦੀ ਨੁਕਤਾ ਹੈ। ਇਹ ਸੁਧਾਈ ਛਪ ਜਾਵੇ ਤਾਂ ਚੰਗਾ ਹੋਵੇਗਾ।*

*ਦੂਸਰੀ ਗੱਲ ਜਰਮਨ ਫ਼ਿਲਾਸਫ਼ਰ Friedrich Nitzche ਦੇ ਨਾਮ ਬਾਰੇ ਹੈ। ਮੈਂ ਵੀ ਆਮ ਹਿੰਦੁਸਤਾਨੀਆਂ ਵਾਂਗ ਇਸ ਦਾ ਉਚਾਰਨ 'ਨਿਤਸ਼ੇ' ਹੀ ਕਰਦਾ ਰਿਹਾ ਹਾਂ। ਪੱਛਮ ਵਿਚ ਇਸ ਦਾ ਉਚਾਰਨ 'ਨੀਚਹ' ਹੈ। ਇਧਰ ਜੇ ਜਰਮਨ ਚਿੰਤਕ 'ਨਿਤਸ਼ੇ' ਬਾਰੇ ਕੋਈ ਹਵਾਲਾ ਦੇਈਏ ਤਾਂ ਲੋਕ ਹੈਰਾਨੀ ਨਾਲ ਬਿਟ ਬਿਟ ਦੇਖਣ ਲੱਗ ਪੈਂਦੇ ਹਨ। ਅਸਲ ਉਚਾਰਨ 'ਨੀਚਹ' ਹੈ। ਮੈਨੂੰ ਯਾਦ ਹੈ, ਇਕਬਾਲ ਦੇ ਚਿੰਤਨ ਸ੍ਰੋਤਾਂ ਬਾਰੇ ਉਰਦੂ ਲੇਖਾਂ ਵਿਚ 'ਨਿਤਸ਼ੇ' ਹੀ ਛਪਦਾ ਰਿਹਾ ਹੈ। ਇਹ ਹੀ 'ਕੁਚਾਰਨ' ਅਸੀਂ ਅਪਣਾ ਲਿਆ ਹੈ। ਸ਼ਾਇਦ ਅੱਜ ਕੱਲ੍ਹ ਪੰਜਾਬ ਵਿਚ 'ਗ਼ਲਤ-ਉਲ-ਆਮ ਸਹੀ-ਉਲ-ਆਮ' ਵਾਲ਼ੇ ਰਿਵਾਜ ਅਨੁਸਾਰ 'ਨਿਤਸ਼ੇ' ਕਬੂਲ ਹੋ ਗਿਆ ਹੋਵੇਗਾ। ਪਰ ਇਸ ਨਾਲ਼ ਵਿਦੇਸ਼ੀ ਵਿਦਵਾਨਾਂ ਨਾਲ ਗੱਲਬਾਤ ਵਿਚ ਔਕੜ ਜ਼ਰੂਰ ਆਏਗੀ।*

*[ਦਰਸ਼ਨ ਸਿੰਘ ਸਹਿਰੀ-ਕੈਸਲਗਾਰ, ਬੀ. ਸੀ., ਕੈਨੇਡਾ]*



## ਜਗਤਾਰ ਕਾਵਿ : ਖੰਡਰ 'ਚ ਬਲਦਾ ਦੀਵਾ

ਸੁਖਦੇਵ ਸਿੰਘ

*ਖ਼ੁਦਾ ਜਾਣੇ ਤੁਸੀਂ ਕਿਸ ਕੋਨ ਤੋਂ ਹੈ ਵੇਖਿਆ ਇਸਨੂੰ*
*ਮੈਂ ਈਸਾ ਵਾਂਗ ਸੂਲੀ 'ਤੇ ਲਟਕਦੀ ਇਹ ਸਦੀ ਵੇਖੀ*

ਜਗਤਾਰ ਦੀ ਕਵਿਤਾ ਲੰਘੀ ਸਦੀ ਦੇ ਸਿਤਮ ਦੀ ਗਵਾਹ ਹੈ; ਆਮ ਆਦਮੀ ਦੇ ਸਰੀਰਕ, ਮਾਨਸਿਕ ਅਤੇ ਅਵਚੇਤਨੀ ਦਮਨ ਦੀ ਪ੍ਰਮਾਣਿਕ ਦਸਤਾਵੇਜ਼। ਇਸ ਅੱਧੀ ਸਦੀ ਦਾ ਇਤਿਹਾਸ ਕ੍ਰਾਂਤੀਆਂ ਤੇ ਭ੍ਰਾਂਤੀਆਂ ਦਾ ਇਤਿਹਾਸ ਹੈ। ਵਿਗਿਆਨਕ ਤੇ ਤਕਨੀਕੀ ਵਿਕਾਸ ਨਾਲ ਮਨੁੱਖ ਦੀ ਉਤਪਾਦਨ ਸਮਰੱਥਾ ਵਿਚ ਵਾਧਾ ਹੋਇਆ। ਪੂੰਜੀਵਾਦੀ ਵਿਕਾਸ ਨੇ ਆਮ ਆਦਮੀ ਲਈ ਅਨੇਕਾਂ ਸੰਭਾਵਨਾਵਾਂ ਪੈਦਾ ਕੀਤੀਆਂ। ਗਿਆਨ-ਵਿਗਿਆਨ ਦੇ ਪਾਸਾਰ ਨਾਲ ਕੁਦਰਤ ਦੇ ਅਨੇਕਾਂ ਰਹੱਸ ਮਨੁੱਖ ਦੇ ਸਾਹਮਣੇ ਉਜਾਗਰ ਹੋਏ। ਪ੍ਰਕਿਰਤਕ ਸੰਸਾਧਨਾਂ ਨੂੰ ਮਨੁੱਖ ਦੀ ਬਿਹਤਰੀ ਲਈ ਵਰਤਣ ਦਾ ਰਾਹ ਖੁੱਲ੍ਹਿਆ। ਸਾਖਰਤਾ, ਆਵਾਜਾਈ ਅਤੇ ਸੰਚਾਰ ਦੇ ਸਾਧਨਾਂ ਦੇ ਪਾਸਾਰ ਨਾਲ ਪਦਾਰਥਕ ਵਿਕਾਸ ਦੀ ਗਤੀ ਤੇਜ਼ ਹੋਈ, ਕੰਮ ਦੀਆਂ ਸਥਿਤੀਆਂ ਬਿਹਤਰ ਹੋਈਆਂ। ਇਸ ਦੇ ਪਰਿਣਾਮ ਸਰੂਪ ਮਨੁੱਖ ਦੀ ਬਰਾਬਰੀ, ਆਜ਼ਾਦੀ, ਭ੍ਰਾਤਰੀਅਤਾ ਅਤੇ ਸਮਾਜਕ-ਨਿਆਂ ਦੀ ਸੋਚ ਬੁਲੰਦ ਹੋਈ। ਸਾਮੰਤੀ ਦਮਨ ਤੇ ਬਸਤੀਵਾਦੀ ਸਾਮਰਾਜ ਦੀ ਲੁੱਟ ਘਟਣ ਨਾਲ ਲੋਕਤੰਤਰੀ ਵਿਵਸਥਾ ਮਜ਼ਬੂਤ ਹੋਈ। ਨਿਰਸੰਦੇਹ, ਵੀਹਵੀਂ ਸਦੀ ਵਿਚ ਮਨੁੱਖੀ ਵਿਕਾਸ ਦੀਆਂ ਅਸੀਮ ਸੰਭਾਵਨਾਵਾਂ ਪੈਦਾ ਹੋਈਆਂ। ਪਰ ਤਸਵੀਰ ਦਾ ਦੂਸਰਾ ਪਾਸਾ ਵੀ ਹੈ। ਪੂੰਜੀਵਾਦੀ ਵਿਕਾਸ ਦਾ ਮਾਰਗ ਅਸਾਵੇਂ ਵਿਕਾਸ ਦਾ ਮਾਰਗ ਹੈ। ਇਸ ਵਿਚ ਆਮ ਆਦਮੀ ਦੇ ਹਿੱਸੇ ਵਿਕਾਸ ਨਹੀਂ, ਵਿਕਾਸ ਦਾ ਭਰਮ ਆਉਂਦਾ ਹੈ। ਵਿਕਾਸ ਜਾਂ ਉਤਪਾਦਨ ਲੋਕਾਂ ਦੀਆਂ ਲੋੜਾਂ ਦੀ ਪੂਰਤੀ ਜਾਂ ਬਿਹਤਰੀ ਲਈ ਨਹੀਂ, ਮੁਨਾਫ਼ੇ ਖਾਤਰ ਹੁੰਦਾ ਹੈ। ਬੀਤੀ ਅੱਧੀ ਸਦੀ ਵਿਚ ਪੂੰਜੀਵਾਦ ਦੀ ਲੁੱਟ ਬਹੁਤ ਸੂਖਮ, ਗੁੱਝੀ ਅਤੇ ਵਧੇਰੇ ਵਿਆਪਕ ਹੋ ਗਈ ਹੈ। ਸਾਮਰਾਜੀ ਬਸਤੀਵਾਦ-ਵਿਸ਼ਵੀਕਰਣ, ਉਦਾਰੀਕਰਣ ਅਤੇ ਮੰਡੀਕਰਣ ਦੇ ਲੁਭਾਉਣੇ ਨਾਅਰਿਆਂ ਰਾਹੀਂ ਨਵੇਂ ਰੂਪ ਵਿਚ ਹਾਜ਼ਰ ਹੈ। ਅਸਾਵੇਂ ਵਿਕਾਸ ਦੇ ਪੂੰਜੀਵਾਦੀ ਮਾਰਗ ਨੇ ਆਮ ਆਦਮੀ ਨੂੰ ਅਨੇਕਾਂ ਤਰ੍ਹਾਂ ਦਾ ਦਮਨ, ਸੰਤਾਪ ਅਤੇ ਬੇਵਸੀ ਦਾ ਅਹਿਸਾਸ ਦਿੱਤਾ ਹੈ। ਬਾਜ਼ਾਰਵਾਦ ਤੇ ਖਪਤ ਦੇ ਮਾਰੂ ਸ਼ਿਕੰਜੇ 'ਚ ਫਸੇ 'ਆਪਣੇ ਹੱਥ, ਜ਼ਿਹਨ ਅਤੇ ਤਨ ਵੇਚਣ ਲਈ ਮਜਬੂਰ ਬੰਦੇ ਨੂੰ ਆਪਣੀ ਚੀਕ ਵੀ ਅੰਦਰੇ ਅੰਦਰ ਦਬਾਉਣੀ' ਪੈਂਦੀ ਹੈ। ਤੀਸਰੀ ਦੁਨੀਆਂ ਦਾ ਆਮ ਆਦਮੀ ਨਵ-ਸਾਮਰਾਜਵਾਦ ਦੀ ਆਰਥਿਕ ਲੁੱਟ ਤੇ ਜ਼ਿਹਨੀ ਦਮਨ ਦਾ ਸੰਤਾਪ ਭੋਗਦਾ ਗੁੰਗਾ-ਬੋਲ਼ਾ ਹੋ ਗਿਆ ਹੈ। ਉਸਦੀ ਪਥਰਾਈ ਨਜ਼ਰ ਵਿਚ ਰਾਂਗਲੇ ਭਵਿੱਖ ਦੇ ਸੁਪਨੇ ਨਹੀਂ, ਬੀਤ ਰਹੇ ਆਤੰਕ ਦੀ ਡਹਿਸ ਹੈ। ਤੀਸਰੇ ਸੰਸਾਰ ਦਾ ਮਨੁੱਖ ਆਪਣੀ ਇੱਛਾ ਤੇ ਸਮਰੱਥਾ ਅਨੁਸਾਰ ਨਹੀਂ, ਬਾਜ਼ਾਰ, ਵਿਗਿਆਪਨਾਂ ਅਤੇ ਸਰਮਾਏ ਦੀ ਇੱਛਾ ਅਨੁਸਾਰ ਜਿਊਣ ਲਈ ਬੇਵੱਸ ਹੈ। ਖਪਤ ਸੱਭਿਆਚਾਰ 'ਚ ਬੰਦਾ ਖ਼ੁਦ ਖਪਤ ਦੀ ਵਸਤੂ ਬਣ ਗਿਆ ਹੈ। ਮੰਡੀ, ਵਿਗਿਆਪਨਾਂ ਅਤੇ ਖਪਤ ਦੇ ਸ਼ੋਰ 'ਚ ਅਣਚਾਹਿਆ ਭੋਗਿਆ ਜਾਂਦਾ ਬੰਦਾ ਹਰ ਪੱਖੋਂ dehumanise ਹੁੰਦਾ ਹੈ ਅਤੇ ਇਹ ਸਥਿਤੀਆਂ ਹੀ ਉਸਨੂੰ ਇਸ ਆਦਮ-ਖਾਣੀ ਵਿਵਸਥਾ ਨਾਲ ਲੜਨ ਦੀ ਚੇਤਨਾ ਦਿੰਦੀਆਂ ਹਨ। ਆਰਥਿਕ ਤੇ ਜ਼ਿਹਨੀ ਲੁੱਟ ਦੇ ਭੰਨੇ ਬੰਦੇ ਅੰਦਰਲਾ 'ਕੁਲੰਬਸ' ਮਰਦਾ ਨਹੀਂ, ਪ੍ਰਸ਼ਨ ਕਰਦਾ ਹੈ। ਜਗਤਾਰ ਦੇ ਕਾਵਿ-ਪਾਤਰ ਦਾ ਇਹ ਪ੍ਰਸ਼ਨ ਪੂੰਜੀਵਾਦੀ ਵਿਵਸਥਾ ਵਿਚ ਬੰਦੇ ਦੀ ਹੋਣੀ ਦਾ ਬੋਧ ਹੀ ਨਹੀਂ ਕਰਵਾਉਂਦਾ, ਸਗੋਂ ਇਸ ਵਿਵਸਥਾ ਦੀ legitimacy ਅੱਗੇ ਪ੍ਰਸ਼ਨ-ਚਿੰਨ੍ਹ ਵੀ ਲਾਉਂਦਾ ਹੈ:

*ਮੇਰੇ ਅੰਦਰਲਾ 'ਕੁਲੰਬਸ' , ਮੈਨੂੰ ਅਕਸਰ ਪੁੱਛਦਾ ਹੈ-*
*ਤੇਰੀ ਪੀੜ੍ਹੀ ਦੇ ਇਹ ਲੋਕ, ਕਿਉਂ ਨਿਪੁੰਸਕ ਨੇ ਭਲਾ?* *(ਲਹੂ ਦੇ ਨਕਸ਼)*

ਇਸ ਅੱਧੀ ਸਦੀ ਦੇ ਸਫ਼ਰ ਦੌਰਾਨ ਜਗਤਾਰ ਦੀ ਕਵਿਤਾ ਦੀ ਧਾਰ ਖੁੰਢੀ ਨਹੀਂ ਹੋਈ। ਉਹ ਸਮਝੌਤਾਬਾਜ਼ ਰੋਂਦੂ ਮੱਧਵਰਗੀ ਨਹੀਂ, ਕ੍ਰਾਂਤੀਕਾਰੀ ਚੇਤਨਾ ਵਾਲਾ ਬੇਲਿਹਾਜ਼ ਰਚਨਾਕਾਰ ਹੈ। ਉਹ ਮਕਾਰ ਬੁੱਧੀਜੀਵੀਆਂ ਵਾਂਗ ਮੂੰਹ-ਰੱਖਣੀਆਂ ਗੱਲਾਂ ਨਹੀਂ ਕਰਦਾ। ਸਾਫ਼ਗੋਈ ਉਸਦੀ ਜੀਵਨ-ਸ਼ੈਲੀ ਅਤੇ ਰਚਨਾ-ਸ਼ੈਲੀ ਦੋਹਾਂ ਦਾ ਅੰਗ ਹੈ। ਆਮ ਵਰਤੋਂ-ਵਿਹਾਰ ਵਿਚ ਵੀ ਅਤੇ ਰਚਨਾਕਾਰੀ ਸਮੇਂ ਵੀ ਉਹ ਲਕੀਰ ਦੇ ਇਕ ਪਾਸੇ ਰਹਿੰਦਾ ਹੈ। ਪੱਕਾ ਧਿਰ-ਪਾਲ। ਪਰ ਉਹ ਆਪਣੀ ਧਿਰ ਜਾਂ ਆਪਣੀ ਜਾਤ/ਨਿਜ ਦੀਆਂ ਕਮਜ਼ੋਰੀਆਂ ਨੂੰ ਵੀ ਨਹੀਂ ਬਖ਼ਸ਼ਦਾ। 'ਅਸਹਿਮਤੀ' ਉਸਦੀ ਰਚਨਾਕਾਰੀ ਦਾ ਬੀਜ-ਮੋਟਿਫ਼ ਹੈ। ਉਸ ਦੀ ਕਵਿਤਾ ਸਥਾਪਤ ਮੁੱਲ-ਵਿਧਾਨ ਨੂੰ ਰੱਦ ਹੀ ਨਹੀਂ ਕਰਦੀ, ਸਗੋਂ ਉਸਦਾ ਬਦਲ ਜਾਂ ਪ੍ਰਤਿ ਮੁੱਲ-ਵਿਧਾਨ ਸਿਰਜਦੀ ਹੈ। ਤੀਸਰੇ ਸੰਸਾਰ ਦੇ ਆਮ ਬੰਦੇ ਵਾਂਗ ਉਸਦੇ ਹਿੱਸੇ ਵੀ ਵਿਵਸਥਾ ਦਾ ਜ਼ਹਿਰ ਆਇਆ ਹੈ। ਉਸਦੀ ਕਵਿਤਾ ਵਿਵਸਥਾ ਦੁਆਰਾ ਵਰਤਾਈ ਜਾਂਦੀ ਹਿੰਸਾ ਦੇ ਖਿਲਾਫ਼ ਪ੍ਰਤਿ-ਹਿੰਸਾ (counterviolence) ਦੀ ਵਕਾਲਤ ਕਰਦੀ ਹੈ। ਉਸਦਾ ਇਹ ਵਿਚਾਰ ਕਿਸੇ ਨਕਾਰਾਤਮਕ ਗੰਢ (complex) ਦਾ ਸਿੱਟਾ ਨਹੀਂ, ਬਲਕਿ ਉਸਦੇ ਸੁਚੇਤ ਚਿੰਤਨ ਦਾ ਹਿੱਸਾ ਹੈ। ਉਹ ਪ੍ਰਤਿ-ਹਿੰਸਾ ਨੂੰ ਦਮਨ ਅਤੇ ਆਤੰਕ ਤੋਂ ਮੁਕਤੀ ਦੇ ਸਾਧਨ ਵਜੋਂ ਦੇਖਦਾ ਹੈ। ਉਸਨੇ ਆਪਣੀ ਕਾਵਿ-ਯਾਤਰਾ ਦੇ ਸ਼ੁਰੂ ਵਿਚ ਹੀ ਇਹ ਇਕਬਾਲ ਕਰ ਲਿਆ ਸੀ:

*ਮੈਂ ਉਹਨਾਂ 'ਚ ਸ਼ਾਮਿਲ ਹਾਂ*
*ਜਿਨ੍ਹਾਂ ਨੇ ਰੇਡੀਉ ਤੋਂ*
*ਕਾਲੀਆਂ ਭੇਡਾਂ ਦੇ ਸੁਰ ਪਹਿਚਾਣ ਕੇ*
*ਲੋਕਾਂ 'ਚ ਗੱਲ ਤੋਰੀ, ਤੇ ਸੂਲੀ ਦੀ ਕਸਮ ਖਾਧੀ*
*ਕਿ ਇਨ੍ਹਾਂ ਕਾਲੀਆਂ ਭੇਡਾਂ ਨੂੰ*
*ਖੇਤਾਂ ਦਾ ਹਰਾ ਘਾਹ ਖਾਣ ਨਹੀਂ ਦੇਣਾ*
*ਤੇ ਹੱਦਾਂ ਵੱਲ ਪਿੱਠ ਕਰਕੇ ਰ਼ਫ਼ਲ ਦਾ ਰੁਖ਼ ਬਦਲਿਆ ਹੈ।* *(ਲਹੂ ਦੇ ਨਕਸ਼)*

ਔਸਤ ਭਾਰਤੀ ਮਨੁੱਖ ਵਾਂਗ ਜਗਤਾਰ ਦੇ ਹਿੱਸੇ ਵੀ ਵਿਕਾਸ ਦੀਆਂ ਰਹਿਮਤਾਂ ਦੀ ਥਾਂ ਵਿਵਸਥਾ ਦਾ ਕਹਿਰ ਹੀ ਆਇਆ ਹੈ। ਉਸਦੀ ਆਪਣੀ ਪਰਿਵਾਰਕ ਜ਼ਿੰਦਗੀ ਵੀ ਹੌਲਨਾਕ ਹਾਦਸਿਆਂ ਨਾਲ ਭਰੀ ਪਈ ਹੈ। ਥੁੜਾਂ ਮਾਰੀ ਕਿਸਾਨੀ ਵਿਚ ਉਸਦਾ ਜਨਮ ਹੋਇਆ। ਜਨਮ ਸਮੇਂ ਤਾਏ ਨੇ ਗੋਦ ਲੈ ਲਿਆ। ਤਾਇਆ ਘਰ ਦੀ ਗਰੀਬੀ ਦੂਰ ਕਰਨ ਲਈ ਆਸਟ੍ਰੇਲੀਆ ਚਲਾ ਗਿਆ, ਪਰ ਮੁੜਕੇ ਨਾ ਪਰਤਿਆ। ਤਾਈ ਪਤੀ ਦੇ ਮੁੜਨ ਨੂੰ ਕਲਪਦੀ ਰਹੀ, ਉਸਨੇ ਉਥੇ ਵਿਆਹ ਕਰਵਾ ਲਿਆ। ਤਾਈ ਦਾ ਆਪਣਾ ਪੁੱਤਰ ਜਗਤਾਰ ਦੇ ਜਨਮ ਤੋਂ ਪਹਿਲਾਂ ਮਰ ਚੁੱਕਾ ਸੀ। ਪਤੀ ਤੇ ਪੁੱਤ ਦੇ ਵਿਯੋਗ ਵਿਚ ਕਲਪਦੀ ਤਾਈ ਜਦੋਂ ਚਰਖਾ ਕੱਤਦੀ ਕੱਤਦੀ ਕੋਈ ਦਰਦੀਲਾ ਗੀਤ ਛੋਹ ਲੈਂਦੀ ਤਾਂ ਅੰਦਰਲੀ ਵੇਦਨਾ ਹੰਝੂਆਂ ਰਾਹੀਂ ਬਾਹਰ ਆਉਂਦੀ। ਇਹ ਹੰਝੂ ਬਾਲਕੇ ਜਗਤਾਰ ਦੇ ਸੀਨੇ 'ਚ ਦਰਦ ਦੀ ਇਬਾਰਤ ਲਿਖ ਗਏ...ਤਾਈ ਦੇ ਦਰਦ-ਪਰੁੱਚੇ ਗੀਤਾਂ ਨੇ ਜਗਤਾਰ ਦੇ ਅਵਚੇਤਨ ਵਿਚ ਕਵਿਤਾ ਦੀ ਜਾਗ ਲਾਈ। ਜਗਤਾਰ ਦੇ ਗਰੀਬ ਪਿਤਾ ਨੇ ਸ਼ਰਾਬ ਦੇ ਠੇਕੇ ਲੈ ਕੇ ਘਰ ਦਾ ਧੋਣਾ ਧੋਣ ਦਾ ਯਤਨ ਕੀਤਾ, ਪਰ ਕਾਰੋਬਾਰ ਵਿਚ ਪਏ ਘਾਟੇ ਨੇ ਘਰ ਦੀ ਜ਼ਮੀਨ ਦਾ ਘੇਰਾ ਹੋਰ ਸੌੜਾ ਕਰ ਦਿੱਤਾ। ਪਿਤਾ ਨੇ ਜਗਤਾਰ ਨੂੰ ਵਾਪਸ ਲੈਣ ਤੋਂ ਇਨਕਾਰ ਕਰ ਦਿੱਤਾ। ਇਥੋਂ ਪਛਾਣ ਦਾ ਸੰਕਟ ਸ਼ੁਰੂ ਹੋਇਆ। ਆਪਣੀ ਹੋਂਦ ਹੀ ਜ਼ਿਹਨ ਵਿਚ ਛਿਲਤ ਵਾਂਗ ਚੁਭਣ ਲੱਗ ਪਈ। ਜਗਤਾਰ ਆਪਣੀ ਸ਼ੇਖੂਪੁਰੇ ਵਿਆਹੀ ਭੈਣ ਕੋਲ ਚੌਥੀ ਜਮਾਤ 'ਚ ਪੜ੍ਹਦਾ ਸੀ, ਜਦੋਂ ਦੇਸ਼ ਵੰਡਿਆ ਗਿਆ। ਕਾਫ਼ਲਿਆਂ 'ਚ ਰੁਲਦਾ ਤੇਈਆਂ ਦਿਨਾਂ ਬਾਅਦ ਜੱਦੀ ਪਿੰਡ ਪਹੁੰਚਿਆ। ਇਸ ਸਮੇਂ ਮਨੁੱਖ ਹੱਥੋਂ ਮਨੁੱਖ ਦੀ ਵੱਢ-ਟੁੱਕ ਦੇ ਜੋ ਦਰਿੰਦਗੀ ਭਰੇ ਦ੍ਰਿਸ਼ ਦੇਖੇ ਉਹ ਜਗਤਾਰ ਦੇ ਬਾਲ-ਮਨ ਉਤੇ ਡੂੰਘੀਆਂ ਝਰੀਟਾਂ ਪਾ ਗਏ। ਕੁਝ ਵੱਡਾ ਹੋ ਕੇ ਜਲੰਧਰ ਦੇ ਇਕ ਕਾਲਿਜ ਵਿਚ ਦਾਖਲਾ ਲਿਆ, ਪਰ ਪਿਤਾ ਨੇ ਬਾਰਾਂ ਰੁਪੈ ਮਹੀਨੇ ਦਾ ਖਰਚਾ ਝੱਲਣ ਤੋਂ



ਇਨਕਾਰ ਕਰ ਦਿੱਤਾ। ਛੋਟੀਆਂ ਨੌਕਰੀਆਂ ਦੇ ਸਹਾਰੇ ਪੜ੍ਹਾਈ ਜਾਰੀ ਰੱਖਣੀ ਚਾਹੀ, ਪਰ ਬੇਵਸੀ ਕਰਕੇ ਛੱਡਣੀ ਪਈ। ਉਸ ਸਮੇਂ ਦੀ ਥੁੜਾਂ ਮਾਰੀ ਕਿਸਾਨੀ ਬਾਰੇ ਜਗਤਾਰ ਆਪਣੀ ਇਕ ਕਵਿਤਾ ਵਿਚ ਕਹਿੰਦਾ ਹੈ:

*ਉਨ੍ਹਾਂ ਦਿਨਾਂ ਵਿਚ ਬਾਪੂ ਤੇ ਅੰਮਾਂ ਦੀਆਂ ਜੇਬਾਂ*
*ਕਰਫਿਊ ਲੱਗੇ ਬਾਜ਼ਾਰਾਂ ਵਾਂਗ ਖਾਲੀ ਸਨ*
*ਊਠ ਦੀ ਕੋਹਾਂਟ ਵਰਗੀਆਂ ਜ਼ਮੀਨਾਂ*
*ਹਰਿਆਵਲ ਨੂੰ ਤਰਸਦੀਆਂ, ਬਾਂਝ ਸਨ ਹੋ ਗਈਆਂ* *(ਚਨੁਕਰੀ ਸ਼ਾਮ)*

ਜਵਾਨੀ ਪਹਿਰੇ ਇਕ ਮੁਸਲਮਾਨ ਜਾਗੀਰਦਾਰ ਦੀ ਧੀ ਨਾਲ ਇਸ਼ਕ ਹੋਇਆ, ਪਰ ਧਰਮ ਤੇ ਮਾੜੀ ਆਰਥਿਕਤਾ ਆੜੇ ਆ ਗਈਆਂ। ਮਨ ਦੀ ਸਲੇਟ ਇਕ ਵਾਰ ਫੇਰ ਝਰੀਟੀ ਗਈ। ਫੇਰ ਮਾਂ, ਬਾਪ, ਭੈਣ, ਭਰਾ ਅਤੇ ਤਾਈ ਦੀਆਂ ਮੌਤਾਂ ਦਾ ਸਿਲਸਿਲਾ ਸ਼ੁਰੂ ਹੋਇਆ। ਉਪਰੋਥਲੀ ਹੋਈਆਂ ਮੌਤਾਂ ਨੇ ਵਜੂਦ ਨੂੰ ਰੂੰ ਵਾਂਗ ਪਿੰਜ ਦਿੱਤਾ। ਭਾਵੁਕ ਸਦਮਿਆਂ ਦੇ ਨਾਲ ਸ਼ਰੀਕਾਂ ਨਾਲ ਸ਼ੁਰੂ ਹੋਈ ਮੁੱਕਦਮੇਬਾਜ਼ੀ ਨੇ ਕਵੀ ਜਗਤਾਰ ਦੇ ਜ਼ਖਮਾਂ ਨੂੰ ਹੋਰ ਗਹਿਰਾ ਕੀਤਾ। 1975 ਵਿਚ ਕਵੀ ਦੇ ਛੋਟੇ ਭਰਾ ਅਵਤਾਰ ਦਾ ਕਤਲ ਹੋ ਗਿਆ, ਕਿਸੇ ਨੇ ਧੋਖੇ ਨਾਲ ਸ਼ਰਾਬ 'ਚ ਜ਼ਹਿਰ ਦੇ ਕੇ ਮਾਰ ਦਿੱਤਾ। ਅਜਿਹੇ ਕਈ ਹੌਲਨਾਕ ਹਾਦਸੇ ਜਗਤਾਰ ਦੀ ਜ਼ਿੰਦਗੀ ਦੇ ਨਾਲ ਨਾਲ ਰਹੇ। ਕਈ ਵਾਰ ਉਹ ਉਪਰਾਮ ਹੋਇਆ – ਇਕ ਵਾਰ ਆਤਮ ਹੱਤਿਆ ਕਰਨ ਦੀ ਕੋਸ਼ਿਸ਼ ਕੀਤੀ, ਸਾਧ ਹੋ ਜਾਣ ਦਾ ਵਿਚਾਰ ਵੀ ਮਨ ਵਿਚ ਆਇਆ। ਨਕਸਲਵਾੜੀ ਲਹਿਰ ਨਾਲ ਹਮਦਰਦੀ ਕਰਕੇ ਸਰਕਾਰੀ ਦਮਨ ਦਾ ਸ਼ਿਕਾਰ ਵੀ ਹੋਣਾ ਪਿਆ। ਇਕ ਮੁਲਾਕਾਤ ਵਿਚ ਜਗਤਾਰ ਕਹਿੰਦਾ ਹੈ; ਮੇਰੀ ਜ਼ਿੰਦਗੀ ਹਾਦਸਿਆਂ ਨਾਲ ਭਰੀ ਪਈ ਹੈ। ਜੇ ਮੇਰੀ ਜ਼ਿੰਦਗੀ ਵਿਚ ਇਹ ਹਾਦਸੇ ਨਾ ਹੁੰਦੇ ਤਾਂ ਮੈਂ ਸ਼ਾਇਰ ਨਾ ਹੁੰਦਾ'।

ਜਗਤਾਰ ਦੇ ਕਹਿਣ ਮੁਤਾਬਕ ਉਸਦੀ ਜ਼ਿੰਦਗੀ 'ਚ ਦੁੱਖ ਬਹੁਤ ਰਿਹਾ ਹੈ। ਦੁੱਖ ਨਾਲ ਲੜਨ ਲਈ ਹੀ ਉਹ ਕਵਿਤਾ ਲਿਖਦਾ ਰਿਹਾ ਹੈ। ਕਵਿਤਾ ਦੁੱਖ ਘਟਾ ਨਹੀਂ ਸਕਦੀ, ਦੁੱਖ ਦਾ ਸ਼ਿੱਦਤੀ ਅਹਿਸਾਸ ਬਣ ਜਾਂਦੀ ਹੈ। ਕਵਿਤਾ ਸਾਰਿਆਂ ਲਈ ਸਰਸਵਤੀ ਦਾ ਵਰਦਾਨ ਨਹੀਂ ਹੁੰਦੀ ਅਤੇ ਨਾ ਹੀ ਇਹ ਸਦਾ ਇਸ਼ਕ ਦੇ ਰਾਹ ਆਉਂਦੀ ਹੈ। ਧਰਤੀ ਹੇਠਲੇ ਲਾਵੇ ਵਾਂਗ ਕਦੇ ਕਦੇ ਕਵਿਤਾ ਵੀ ਸੀਨਾ ਪਾੜ ਕੇ ਬਾਹਰ ਆਉਂਦੀ ਹੈ। ਜਗਤਾਰ ਤਕ ਕਵਿਤਾ ਦਰਦ ਦੇ ਰਾਹ ਆਈ। ਉਹ ਕਹਿੰਦਾ ਹੈ ਕਿ 'ਮੈਂ ਜ਼ਿੰਦਗੀ ਦੀਆਂ ਵਧੀਕੀਆਂ ਵੱਲ ਪਿੱਠ ਕੀਤੀ ਹੋਈ ਹੈ। ਮੈਂ ਸਕੂਨ ਚਾਹੁੰਦਾ ਸੀ, ਇਸ ਲਈ ਦੁੱਖਾਂ ਵੱਲੋਂ ਮੂੰਹ ਮੋੜ ਕੇ ਕਵਿਤਾ ਵੱਲ ਕਰ ਲਿਆ।' ਕਵਿਤਾ ਨੇ ਉਸਨੂੰ ਥਿੜਕਣ ਤੋਂ ਬਚਾਈ ਰੱਖਿਆ। ਕਵਿਤਾ ਦੇ ਸਹਾਰੇ ਕਰਕੇ ਹੀ ਉਹ ਸਾਬਤ ਕਦਮੀਂ ਰਿਹਾ ਹੈ। ਉਸਨੇ ਬੇਇੰਤਹਾ ਦੁੱਖ ਝੱਲਿਆ ਹੈ, ਪਰ ਉਸਨੇ ਸਮਕਾਲੀ ਮੱਧਵਰਗੀ ਕਵੀਆਂ ਵਾਂਗ ਕਵਿਤਾ ਨੂੰ ਰੁਦਨ ਨਹੀਂ ਬਣਨ ਦਿੱਤਾ। ਉਸ ਅੰਦਰਲੇ ਚੇਤਨ ਰਚਨਾਕਾਰ ਦਾ ਇਹ ਵਿਸ਼ਵਾਸ ਹੈ ਕਿ 'ਸ਼ਬਦਾਂ ਨਾਲ ਵੀ ਯੁੱਗ ਪਲਟਾਇਆ ਜਾ ਸਕਦਾ ਹੈ।' ਉਸ ਦੀ ਕਵਿਤਾ ਨੇ ਲੁੱਟ ਅਤੇ ਦਮਨ ਦੇ ਹੱਥਲ ਕੀਤੇ ਬੰਦੇ ਦੀਆਂ ਅੱਖਾਂ ਵਿਚ 'ਚਾਨਣ ਦੇ ਫੁੱਲਾਂ ਦਾ ਸੁਪਨਾ' ਬੀਜਣ ਦੀ ਮਾਨਵਕਾਰੀ ਭੂਮਿਕਾ ਨਿਭਾਈ ਹੈ। ਇਸ ਸੰਦਰਭ ਵਿਚ ਉਸਦੇ ਕਾਵਿ-ਪਾਤਰ ਦੇ ਇਹ ਬੋਲ ਧਿਆਨਯੋਗ ਹਨ:

*ਜੇਲ੍ਹ ਦੀ ਗੁੰਮ-ਸੁੰਮ, ਅਤੇ ਤੰਗ ਕੋਠੜੀ ਵਿਚ*
*ਓਸ ਨੇ ਦੀਵਾਰ 'ਤੇ, ਆਪਣੇ ਲਹੂ ਨਾਲ*
*ਪਹਿਲਾ ਸ਼ਬਦ ਲਿਖਿਆ-ਜ਼ਿੰਦਗੀ*
*ਦੂਸਰਾ ਕ੍ਰਾਂਤੀ, ਅਤੇ ਤੀਜਾ ਆਜ਼ਾਦੀ...*
*...ਫੇਰ ਉਸ ਨੇ ਦੂਸਰੀ ਦੀਵਾਰ 'ਤੇ ਲਿਖਿਆ*
*ਮੇਰੀਆਂ ਅੱਖਾਂ, ਜ਼ਿਹਨ, ਕੰਨਾਂ ਦਾ ਰਿਸ਼ਤਾ*
*ਬਾਹਰਲੀ ਦੁਨੀਆਂ ਤੋਂ ਟੁੱਟ ਨਹੀਂ ਸਕਦਾ* *(ਲਹੂ ਦੇ ਨਕਸ਼)*

ਸੱਠਵਿਆਂ ਵਿਚ ਜਦੋਂ ਜਗਤਾਰ ਨੇ ਲਿਖਣਾ ਸ਼ੁਰੂ ਕੀਤਾ, ਉਦੋਂ ਪੰਜਾਬੀ ਸਾਹਿਤ-

ਸੱਭਿਆਚਾਰ ਤਿੱਖੇ ਵਿਚਾਰਧਾਰਕ ਸੰਵਾਦ ਦੀ ਸਥਿਤੀ ਵਿਚ ਸੀ। ਰਚਨਾਤਮਕ ਖੜੋਤ ਕਾਰਨ ਪ੍ਰਗਤੀਵਾਦੀ ਕਾਵਿਕ ਲਹਿਰ ਅਪ੍ਰਸੰਗਕ ਹੋ ਰਹੀ ਸੀ। ਮੱਧਵਰਗੀ ਕਵੀਆਂ ਦਾ ਉਸ ਉਦਾਰਵਾਦੀ ਮਾਨਵਵਾਦੀ ਦ੍ਰਿਸ਼ਟੀ ਤੋਂ ਮੋਹ-ਭੰਗ ਹੋਣਾ ਸ਼ੁਰੂ ਹੋ ਗਿਆ ਸੀ, ਜਿਹੜੀ ਪ੍ਰਗਤੀਵਾਦੀ ਲਹਿਰ ਦਾ ਵਿਚਾਰਧਾਰਕ ਪ੍ਰੇਰਨਾ ਸ੍ਰੋਤ ਸੀ। ਇਸ ਸਥਿਤੀ ਦੇ ਇਤਿਹਾਸਕ ਕਾਰਨ ਸਨ। ਨਹਿਰੂ ਦੀ ਅਗਵਾਈ ਹੇਠ ਬਣੀ ਕੌਮੀ ਸਰਕਾਰ ਕੁਝ ਕੁ ਸਾਲਾਂ ਵਿਚ ਹੀ ਪੂੰਜੀਪਤੀਆਂ ਦੇ ਏਜੰਡੇ ਨੂੰ ਲਾਗੂ ਕਰਨ ਵੱਲ ਤੁਰ ਪਈ। ਕੌਮੀ ਸਰਕਾਰ ਦੇ ਸਮਾਜਵਾਦੀ ਵਿਵਸਥਾ ਦੀ ਸਥਾਪਨਾ ਤੇ ਪਬਲਿਕ ਸੈਕਟਰ ਦੀ ਉਸਾਰੀ ਦੇ ਲਾਰਿਆਂ ਦਾ ਹੀਜ-ਪਿਆਜ਼ ਸਾਹਮਣੇ ਆਉਣ ਲੱਗਾ। ਆਜ਼ਾਦੀ, ਬਰਾਬਰੀ, ਸਮਾਜਕ-ਨਿਆਂ ਅਤੇ ਕ੍ਰਾਂਤੀ ਦਾ ਸੁਪਨਾ ਤਿੜਕ ਗਿਆ। ਮੱਧਵਰਗੀ ਬੁੱਧੀਜੀਵੀਆਂ, ਲੇਖਕਾਂ ਅਤੇ ਕਲਾਕਾਰਾਂ ਵਿਚ ਨਿਰਾਸ਼ਾ ਆਉਣੀ ਸੁਭਾਵਕ ਸੀ। ਪ੍ਰਗਤੀਵਾਦ ਤੋਂ ਮੋਹ-ਭੰਗ ਦੀ ਇਸ ਸਥਿਤੀ ਵਿਚ ਸਰਕਾਰੀ ਸ਼ਹਿ 'ਤੇ ਕੁਝ ਅਫਸਰ-ਨੁਮਾ ਲੇਖਕਾਂ ਤੇ ਕੁਝ ਛੇਤੀ ਸਥਾਪਤ ਹੋਣ ਦੇ ਚਾਹਵਾਨ ਕਵੀਆਂ ਨੇ ਪ੍ਰਯੋਗਵਾਦ ਦਾ ਬਿਗਲ ਵਜਾਇਆ। ਪ੍ਰਯੋਗਵਾਦੀ ਕਵੀਆਂ ਨੇ ਨਾਅਰਾ ਭਾਵੇਂ ਕਲਾਤਮਕ ਪ੍ਰਯੋਗਾਂ ਅਤੇ ਬਦਲ ਰਹੇ ਹਾਲਾਤ ਅਨੁਕੂਲ ਨਵੀਆਂ ਕਾਵਿਕ-ਵਿਧੀਆਂ ਦੀ ਤਲਾਸ਼ ਦਾ ਦਿੱਤਾ, ਪਰ ਇਨ੍ਹਾਂ ਦਾ ਅਸਲੀ ਮਨੋਰਥ ਪ੍ਰਗਤੀਵਾਦੀ ਵਿਚਾਰਧਾਰਾ ਨੂੰ ਢਾਹ ਲਾਉਣ ਦਾ ਸੀ। ਇਹ ਲਹਿਰ ਪੱਛਮ ਦੀ ਆਧੁਨਿਕਤਾਵਾਦੀ ਲਹਿਰ ਤੋਂ ਪ੍ਰੇਰਨਾ ਲੈ ਰਹੀ ਸੀ, ਜਿਸਦਾ ਵਿਚਾਰਧਾਰਕ ਆਧਾਰ ਅਸਤਿਤਵਵਾਦੀ ਦਰਸ਼ਨ ਸੀ। ਵਿਚਾਰਧਾਰਕ ਸੀਮਾਵਾਂ ਦੇ ਬਾਵਜੂਦ ਇਹ ਲਹਿਰ ਪੰਜਾਬੀ ਸਾਹਿਤ ਅੰਦਰ ਸਾਹਿਤ ਅਤੇ ਵਿਚਾਰਧਾਰਾ, ਸਾਹਿਤ ਅਤੇ ਯਥਾਰਥ, ਸਾਹਿਤ ਦੀ ਹੋਂਦ-ਵਿਧੀ, ਕਾਵਿ-ਭਾਸ਼ਾ ਅਤੇ ਕਾਵਿ-ਸੁਹਜ ਆਦਿ ਮਸਲਿਆਂ ਬਾਰੇ ਗੰਭੀਰ ਸੰਵਾਦ ਛੇੜਨ 'ਚ ਕਾਮਯਾਬ ਰਹੀ। ਇਸ ਲਹਿਰ ਨੇ ਸਾਹਿਤ ਦੇ ਮੁਹਾਣ ਨੂੰ ਰਾਜਸੀ, ਸਮਾਜ-ਸ਼ਾਸਤਰੀ ਅਤੇ ਮਾਨਵੀ ਮੁਕਤੀ ਦੇ ਪ੍ਰਵਚਨਾਂ ਵੱਲੋਂ ਮੋੜਕੇ ਸਾਹਿਤ ਦੇ ਸਾਹਿਤ-ਸ਼ਾਸਤਰੀ ਪ੍ਰਸ਼ਨਾਂ ਤਕ ਸੀਮਤ ਕਰ ਦਿੱਤਾ। ਇਸ ਸਮੇਂ ਡਾ: ਹਰਿਭਜਨ ਸਿੰਘ, ਜਸਵੰਤ ਸਿੰਘ ਨੇਕੀ, ਤਾਰਾ ਸਿੰਘ, ਈਸ਼ਵਰ ਚਿਤਰਕਾਰ ਅਤੇ ਮੀਸ਼ਾ ਆਦਿ ਕਵੀ ਕਾਵਿ-ਸੁਹਜ ਪ੍ਰਤੀ ਵਧੇਰੇ ਸਜੱਗ ਹੋ ਰਹੇ ਸਨ, ਪਰ ਇਹ ਸਾਹਿਤ ਦੇ ਮਾਨਵੀ ਸਰੋਕਾਰਾਂ ਤੋਂ ਮੁਨਕਰ ਨਹੀਂ ਸਨ। ਸ਼ਿਵ ਕੁਮਾਰ ਬਟਾਲਵੀ ਆਪਣੇ ਰੁਮਾਨੀ ਗੀਤਾਂ ਰਾਹੀਂ ਮਨੁੱਖ ਦੇ ਅਸਤਿਤਵੀ ਤੇ ਅਵਚੇਤਨੀ ਸੰਕਟਾਂ ਦੇ ਪ੍ਰਸ਼ਨਾਂ ਨੂੰ ਮੁਖਾਤਬ ਹੋਣ ਲੱਗਿਆ। ਕਵਿਤਾ ਨੂੰ ਮਨੁੱਖ ਦੇ ਰਾਜਸੀ, ਸਮਾਜ-ਸ਼ਾਸਤਰੀ ਅਤੇ ਵਜੂਦੀ ਮਸਲਿਆਂ ਦਾ ਪ੍ਰਵਚਨ ਮੰਨਿਆ ਜਾਵੇ ਜਾਂ ਕੋਰੀ ਸੁਹਜ-ਸਿਰਜਣਾ? ਇਹ ਪ੍ਰਸ਼ਨ ਇਸ ਸਮੇਂ ਦੇ ਸਾਹਿਤ-ਸਭਿਆਚਾਰ ਵਿਚ ਗੰਭੀਰ ਬਹਿਸ ਦਾ ਮੁੱਦਾ ਬਣਿਆ ਹੋਇਆ ਸੀ।

ਜਗਤਾਰ ਦਾ ਪਹਿਲਾ ਕਾਵਿ-ਸੰਗ੍ਰਹਿ 'ਰੁੱਤਾਂ ਰਾਂਗਲੀਆਂ' 1957 ਈ: ਵਿਚ ਛਪਿਆ, ਇਸ ਵਿਚ ਨਿੱਜੀ ਪਿਆਰ ਦੇ ਅਨੁਭਵ ਤੇ ਪੀੜਾਂ ਨੂੰ ਰੁਮਾਨੀ ਦ੍ਰਿਸ਼ਟੀ ਤੋਂ ਪੇਸ਼ ਕੀਤਾ ਗਿਆ ਸੀ। 'ਤਲਖੀਆਂ-ਰੰਗੀਨੀਆਂ' (1960) ਤਕ ਜਗਤਾਰ ਦੀ ਕਵਿਤਾ ਨਿੱਜ-ਕੇਂਦਰਤ ਅਤੇ ਰੁਮਾਂਟਿਕ ਦ੍ਰਿਸ਼ਟੀ ਵਾਲੀ ਪ੍ਰਗੀਤਕਤਾ ਤਕ ਹੀ ਸੀਮਤ ਹੈ। ਪ੍ਰਗਤੀਵਾਦੀ ਲਹਿਰ ਦੇ ਪ੍ਰਭਾਵ ਕਾਰਨ ਇਸ ਸੰਗ੍ਰਹਿ ਵਿਚ ਤਿਲੰਗਾਨਾ ਦੇ ਕਿਸਾਨ ਸੰਘਰਸ਼ ਅਤੇ ਮਾਸਕੋ ਬਾਰੇ ਕੁਝ ਕਵਿਤਾਵਾਂ ਵੀ ਮਿਲਦੀਆਂ ਹਨ। 'ਦੁੱਧ ਪਥਰੀ' (1961) ਦੇ ਪ੍ਰਕਾਸ਼ਨ ਨਾਲ ਜਗਤਾਰ ਦੀ ਪਛਾਣ ਪ੍ਰਗਤੀਵਾਦੀ ਕਵੀ ਵਜੋਂ ਬਣਨੀ ਸ਼ੁਰੂ ਹੁੰਦੀ ਹੈ। ਭਾਵੇਂ ਇਸ ਸੰਗ੍ਰਹਿ ਵਿਚ ਵੀ 'ਦੋ ਤਸਵੀਰਾਂ' ਅਤੇ 'ਦੁੱਧ ਪਥਰੀ' ਵਰਗੀਆਂ ਪਿਆਰ ਕਵਿਤਾਵਾਂ ਸ਼ਾਮਲ ਸਨ, ਪਰ ਅੰਮ੍ਰਿਤਾ-ਮੋਹਨ ਸਿੰਘ ਪੀੜ੍ਹੀ ਦੇ ਰੁਮਾਂਟਿਕ ਪ੍ਰਗਤੀਵਾਦ ਤੋਂ ਬੇਮੁੱਖ ਹੋ ਕੇ ਉਹ ਧਰਤੀ ਦੇ ਸੱਚ ਵੱਲ ਵਧੇਰੇ ਯਥਾਰਥਕ ਪਹੁੰਚ ਅਪਣਾਉਂਦਾ ਹੈ।

ਪ੍ਰਯੋਗਵਾਦੀ ਲਹਿਰ ਦੇ ਪ੍ਰਭਾਵ ਅਧੀਨ ਜਗਤਾਰ ਨੇ ਬਾਹਰੀ ਯਥਾਰਥ ਦੀ ਥਾਂ ਮਨੁੱਖ ਦੇ ਮਨੋ-ਯਥਾਰਥ ਦੇ ਦਵੰਦਾਂ ਨੂੰ ਆਪਣੀ ਕਵਿਤਾ ਦਾ ਕੇਂਦਰੀ ਸੂਤਰ ਬਣਾਉਣਾ ਸ਼ੁਰੂ ਕੀਤਾ।



'ਅਧੂਰਾ ਆਦਮੀ' (1967) ਦੀ ਭੂਮਿਕਾ ਵਿਚ ਉਸਨੇ ਮਨੋ-ਵਿਸ਼ਲੇਸ਼ਣੀ ਵਿਧੀ ਨੂੰ ਅਪਣਾਉਣ ਦੀ ਵਕਾਲਤ ਕਰਦਿਆਂ ਕਿਹਾ ਸੀ:

*"ਕੇਵਲ ਬਾਹਰੀ ਰੂਪ ਦੀ ਚਿਤਰਕਾਰੀ ਦਾ ਨਾਂ ਸਾਹਿਤ ਨਹੀਂ। ਯਥਾਰਥ ਦੀ ਤਹਿ ਤਕ ਉਤਰ ਕੇ ਅੰਤਰ ਵਿਰੋਧਾਂ ਨੂੰ ਜਾਣਨਾ, ਵਿਰੋਧਾਤਮਕ ਕਿਰਿਆਵਾਂ ਨੂੰ ਪਛਾਣਨਾ ਅਤੇ ਨਵੇਂ ਰੂਪ ਦੀਆਂ ਬਣ ਰਹੀਆਂ ਸ਼ਕਲਾਂ ਨੂੰ ਦੇਖਣਾ ਜ਼ਰੂਰੀ ਹੈ। ਜਿਹੜਾ ਸਾਹਿਤਕਾਰ ਇਨ੍ਹਾਂ ਗੱਲਾਂ ਵੱਲ ਧਿਆਨ ਨਹੀਂ ਦਿੰਦਾ, ਹੋ ਸਕਦਾ ਹੈ ਕਿ ਉਹ ਬਾਹਰੀ ਰੂਪ ਦੀ ਚਿੱਤਰਕਾਰੀ ਕਰਨ ਵਿਚ ਤਾਂ ਸਫਲ ਹੋ ਜਾਵੇ, ਪਰ ਉਸਦਾ ਸਾਹਿਤਕ ਤਜਰਬਾ ਬਿਲਕੁਲ ਅਧੂਰਾ ਹੋਵੇਗਾ। ਸਿਰਜਣਾਤਮਕ ਪ੍ਰਕਿਰਿਆ ਵਿਚ ਇਹ ਮਰਤਬਾ ਤਾਂ ਹੀ ਪ੍ਰਾਪਤ ਹੋ ਸਕਦਾ ਹੈ ਜਦ ਅਸੀਂ ਇਨਸਾਨੀ ਰੂਹ ਦੀ ਇੰਜਨੀਅਰੀ ਤੋਂ ਪੂਰੀ ਤਰ੍ਹਾਂ ਜਾਣੂ ਹੋਈਏ।"*

ਅਧੂਰਾ ਆਦਮੀ' ਵਿਚ ਜਗਤਾਰ ਨੇ ਉਚ-ਮੱਧਵਰਗ ਅਤੇ ਕੁਲੀਨ ਵਰਗ ਦੇ ਦੰਭੀ ਕਿਰਦਾਰ ਅਤੇ ਰੋਗੀ ਮਾਨਸਿਕਤਾ ਨੂੰ ਕਟਾਖ਼ਸ਼ ਦੀ ਵਿਧੀ ਰਾਹੀਂ ਚਿਤਰਿਆ। 'ਅਧੂਰੇ ਆਦਮੀ' ਦਾ ਚਿਹਨ ਤਥਾਕਥਿਤ ਆਧੁਨਿਕ ਮਨੁੱਖ ਦੇ ਸਹਿਮ, ਕੁੰਠਾ, ਨੈਤਿਕ ਨਿਘਾਰ ਤੇ ਜ਼ਿਹਨੀ ਬੌਣੇ ਪਣ ਦਾ ਚਿਹਨ ਹੈ। ਕੁਝ ਉਦਾਹਰਨ ਦੇਖੇ ਜਾ ਸਕਦੇ ਹਨ:

*..ਸਾਡੇ ਮਨੀਂ ਲੁਕੇ ਨੇ ਗਿਰਗਟ*
*ਨਜ਼ਰਾਂ ਅੰਦਰ ਤੋਤੇ ਝਾਕਣ*
*ਇਕ ਦੂਜੇ ਦੀ ਹੋਂਦੋਂ ਤ੍ਰਹਿੰਦੇ, ਅਸੀਂ ਸਮੇਂ ਦੀ ਸੂਲੀ ਚੜ੍ਹਦੇ*
*ਬਣਦੇ ਜਾਈਏ ਜਲ-ਕਣ...* *(ਅਧੂਰਾ ਆਦਮੀ)*
*ਰੌਣਕ ਵਿਚ ਵੀ ਆਪਣੇ ਆਪ ਨੂੰ*
*'ਕੱਲਿਆਂ 'ਕੱਲਿਆਂ ਅਨੁਭਵ ਕਰੀਏ*
*ਕਮਰੇ ਅੰਦਰ ਨੰਗੇ ਚਾਨਣ ਕੋਲੋਂ ਡਰੀਏ*
*ਨਟਖਟ ਸ਼ੋਖ਼ ਅੱਥਰੀਆਂ ਪੌਣਾਂ ਪਿੱਛੇ ਪਈਏ*
*ਆਪਣੇ ਮਨ ਦੀ ਆਪਣੇ ਕੋਲੋਂ, ਗੱਲ ਲਕੋਂਦੇ ਰਹੀਏ...* *(ਅਧੂਰਾ ਆਦਮੀ)*

1960 ਈ: ਤੋਂ ਬਾਅਦ ਪ੍ਰਚਲਿਤ ਹੋਈਆਂ ਵਿਭਿੰਨ ਸਾਹਿਤਕ ਲਹਿਰਾਂ ਪ੍ਰਤੀ ਜਗਤਾਰ ਦਾ ਰਵੱਈਆ ਸੰਵਾਦ ਵਾਲਾ ਰਿਹਾ ਹੈ। ਉਸਨੇ ਕਿਸੇ ਵੀ ਸਾਹਿਤਕ ਲਹਿਰ ਦੇ ਰਚਨਾਤਮਕ ਚੌਖਟੇ ਨੂੰ ਪਿਛਲੱਗਾਂ ਵਾਂਗ ਪ੍ਰਵਾਨ ਨਹੀਂ ਕੀਤਾ। ਨਿਰਸੰਦੇਹ, ਉਸਨੇ ਪ੍ਰਗਤੀਵਾਦੀ, ਪ੍ਰਯੋਗਵਾਦੀ, ਆਧੁਨਿਕਤਾਵਾਦੀ ਅਤੇ ਜੁਝਾਰਵਾਦੀ ਲਹਿਰਾਂ ਦੇ ਅਨੁਭਵ ਕਬੂਲੇ, ਪਰ ਇਨ੍ਹਾਂ ਲਹਿਰਾਂ ਨਾਲ ਉਸਦਾ ਰਿਸ਼ਤਾ ਫ਼ਾਸਲਾ-ਪਸੰਦੀ ਵਾਲਾ ਰਿਹਾ ਹੈ। ਉਸਨੇ ਹਾਸ਼ੀਏ 'ਤੇ ਵਿਚਰਦੇ ਅਤੇ ਸਭ ਸੁੱਖਾਂ ਤੋਂ ਨਿਰਵਾਸਤ ਕਿਰਤੀ ਵਰਗ ਦੇ ਤ੍ਰਾਸਦਿਕ ਜੀਵਨ ਦੀ ਯਥਾਰਥਕ ਤਸਵੀਰਕਸ਼ੀ ਵੀ ਕੀਤੀ ਹੈ, ਮੱਧਵਰਗੀ ਮਨੁੱਖ ਦੀਆਂ ਮਨੋ-ਗੁੰਝਲਾਂ ਤੇ ਕੁੰਠਾਂ ਦਾ ਕਟਾਖ਼ਸ਼ੀ ਨਿਰੂਪਣ ਵੀ ਕੀਤਾ ਹੈ ਅਤੇ ਖ਼ੂਬਸੂਰਤ ਪਿਆਰ ਕਵਿਤਾ ਵੀ ਲਿਖੀ ਹੈ। ਪਰ ਸ਼ੁਰੂ ਤੋਂ ਹੀ ਉਸਦੀ ਕਵਿਤਾ ਦੀ ਮੁੱਖ ਸੁਰ ਰਾਜਸੀ ਰਹੀ ਹੈ। ਉਸਨੇ ਪੰਜਾਬ ਦੀ ਰਾਜਨੀਤੀ ਵਿਚ ਕੋਈ ਸਰਗਰਮ ਭੂਮਿਕਾ ਨਹੀਂ ਨਿਭਾਈ, ਪਰ ਉਸਦੀ ਕਵਿਤਾ ਕੌਮੀ ਤੇ ਕੌਮਾਂਤਰੀ ਰਾਜਨੀਤਕ ਪਰਿਸਥਿਤੀਆਂ ਤੋਂ ਪ੍ਰਭਾਵਤ ਹੁੰਦੀ ਰਹੀ ਹੈ। ਰਾਜਨੀਤਕ ਤੌਰ 'ਤੇ ਉਹ ਮਾਰਕਸਵਾਦੀ ਚਿੰਤਨ ਅਤੇ ਖੱਬੇ ਪੱਖੀ ਲਹਿਰ ਤੋਂ ਪ੍ਰਭਾਵਤ ਰਿਹਾ ਹੈ। ਉਸਦੀ ਕਵਿਤਾ ਅੱਧੀ ਸਦੀ ਦੇ ਸਿਆਸੀ ਦੰਗਲ ਦਾ ਵਿਵੇਕਸ਼ੀਲ ਤਬਸਰਾ ਹੈ। ਉਸਨੇ ਬੁਰਜੂਆ ਸਿਆਸੀ ਪਾਰਟੀਆਂ ਦੇ ਲੋਕ-ਵਿਰੋਧੀ ਕਿਰਦਾਰ ਅਤੇ ਖੱਬੇ-ਪੱਖੀ ਲਹਿਰ ਅੰਦਰਲੇ ਕਲੇਸ਼ ਤੇ ਸਿਆਸੀ ਮੌਕਾਪ੍ਰਸਤੀ ਨੂੰ ਵੀ ਕਰੜੇ ਹੱਥੀਂ ਲਿਆ। ਖੱਬੇ ਪੱਖੀ ਸਿਆਸੀ ਪਾਰਟੀਆਂ ਅਤੇ ਕਿਰਤੀ ਵਰਗ ਨਾਲ ਹਮਦਰਦੀ ਹੋਣ ਦੇ ਬਾਵਜੂਦ ਉਹ ਇਨ੍ਹਾਂ ਦੀਆਂ ਭਾਂਜਵਾਦੀ ਨੀਤੀਆਂ ਪ੍ਰਤੀ ਆਲੋਚਨਾਤਮਕ ਵਤੀਰਾ ਅਪਣਾਉਂਦਾ ਹੈ। ਉਸਦੀ ਪ੍ਰਤਿਬੱਧਤਾ ਪਿੱਛਲੱਗ ਸ਼ਰਧਾਲੂ ਵਾਲੀ ਨਹੀਂ, ਸ਼ੰਕਾਵਾਨ ਜਗਿਆਸੂ ਵਾਲੀ ਹੈ। ਸੰਵਾਦ ਉਸਦੇ ਚਿੰਤਨ ਅਤੇ ਕਵਿਤਾ ਦੀ ਮੁੱਖ ਜੁਗਤ ਹੈ। ਉਸਨੇ ਸਮਕਾਲੀ ਪੰਜਾਬੀ ਕਵਿਤਾ ਦੇ ਦੋਹਾਂ ਮੁੱਖ ਰੁਝਾਨਾਂ (ਰੁਮਾਂਟਿਕ ਪ੍ਰਗਤੀਵਾਦ ਅਤੇ

ਪ੍ਰਯੋਗਵਾਦ) ਨਾਲੋਂ ਤੋੜ-ਵਿਛੋੜਾ ਕਰਦਿਆਂ ਐਲਾਨ ਕੀਤਾ ਸੀ:

*'ਤੁਸੀਂ ਪਰਕਾਰ ਵਾਂਗੂ, ਦਾਇਰਿਆਂ ਵਿਚ ਜੇ ਘਿਰੇ ਰਹਿਣਾ*
*ਤਾਂ ਸਾਡੀ ਅਲਵਿਦਾ*
*ਅਸੀਂ ਇਕ ਮੀਲ ਪੱਥਰ ਵਾਂਗ*
*ਗੱਡੇ ਰਹਿਣ ਵਿਚ ਵਿਸ਼ਵਾਸ ਨਹੀਂ ਰੱਖਦੇ...*
*ਅਸੀਂ ਗੁਲਮੋਹਰ ਦੇ ਫੁੱਲਾਂ ਦੇ ਰੰਗ ਵਰਗਾ, ਅਜ਼ਮ ਲੈ ਕੇ ਤੁਰੇ ਹਾਂ*
*ਅਸੀਂ ਬਸ ਇਕ ਸਫ਼ਰ ਬਣ ਕੇ*
*ਜੀਉਂਦੇ ਰਹਿਣ ਵਿਚ ਵਿਸ਼ਵਾਸ ਰੱਖਦੇ ਹਾਂ* *(ਲਹੂ ਦੇ ਨਕਸ਼)*

ਸੱਤਰਵਿਆਂ ਵਿਚ ਜੁਝਾਰਵਾਦੀ ਲਹਿਰ ਦੇ ਪ੍ਰਭਾਵ ਅਧੀਨ ਜਗਤਾਰ ਨੇ, ਉਸ ਵਿਦਰੋਹੀ ਪੀੜ੍ਹੀ ਦੇ ਆਕਰੋਸ਼ ਨੂੰ ਜ਼ੁਬਾਨ ਦਿੱਤੀ, ਜਿਹੜੀ ਸਥਾਪਤੀ ਦੇ ਸਮੁੱਚੇ ਮੁੱਲ-ਵਿਧਾਨ ਨੂੰ ਰੱਦ ਹੀ ਨਹੀਂ ਕਰਦੀ, ਸਗੋਂ ਉਸਦੇ ਹਰ ਜੁਜ਼ ਨਾਲ ਟਕਰਾਅ ਜਾਣ ਲਈ ਤਤਪਰ ਸੀ। 'ਲਹੂ ਦੇ ਨਕਸ਼' (1973) ਵਿਚ ਉਸਨੇ ਅਜਿਹੇ ਲਘੂ-ਮਾਨਵ ਦੇ ਵਿਦਰੋਹ ਨੂੰ ਰੂਪਮਾਨ ਕੀਤਾ ਜੋ ਤਰਸ ਦਾ ਪਾਤਰ ਬਣਨ ਤੋਂ ਇਨਕਾਰੀ ਹੈ। ਸੱਤਾ ਸੰਘਰਸ਼ ਵਿਚ ਬੇਰਹਿਮੀ ਨਾਲ ਦਰੜ ਦਿੱਤੇ ਗਏ ਇਸ ਨਿਮਨ-ਵਰਗੀ ਲਘੂ-ਮਾਨਵ ਨੂੰ 'ਕੀੜਿਆਂ ਦੇ ਭੌਣ 'ਤੇ ਖੜ੍ਹਨ ਵਰਗੀ' ਜ਼ਿੰਦਗੀ ਜਿਊਣ ਲਈ ਬੇਵੱਸ ਹੋਣਾ ਪਿਆ। ਇਸ ਨੂੰ 'ਵਿਰਸੇ 'ਚ ਬੋਲ਼ੇ ਕੰਨ, ਘੋੜੇ ਦੇ ਸੁੰਮ, ਜੁੜੇ ਹੋਏ ਹੱਥ ਅਤੇ ਪੱਥਰ ਦੀ ਅੱਖ' ਮਿਲੀ ਹੈ। ਇਸ ਲਈ ਉਹ ਹਰ ਰਵਾਇਤ ਅਤੇ ਸਥਾਪਤ ਸੱਚ ਨੂੰ ਮੰਨਣ ਤੋਂ ਇਨਕਾਰੀ ਹੈ:

*ਕਿਸੇ ਵੀ ਮੈਂ ਰਵਾਇਤ ਦਾ ਨਹੀਂ ਕਾਇਲ*
*ਸੋ ਮੇਰੇ ਲਈ, ਨਵੀਂ ਹੁਣ ਮੌਤ ਕੋਈ ਸੋਚੋ*
*ਮੈਂ ਪਹਿਲਾਂ, ਉਸ ਤੋਂ ਪਹਿਲਾਂ, ਤੇ ਉਸ ਤੋਂ ਬਹੁਤ ਪਹਿਲਾਂ*
*ਹੰਢਾਈ ਮੌਤ ਨਹੀਂ ਚਾਹੁੰਦਾ* *(ਲਹੂ ਦੇ ਨਕਸ਼)*

ਜਗਤਾਰ ਦੇ ਕਾਵਿ-ਪਾਤਰ ਦਾ ਇਹ ਰੋਸ ਕਿਸੇ ਭਾਵੁਕ ਪ੍ਰਤਿਕਰਮ ਦਾ ਸਿੱਟਾ ਨਹੀਂ ਦਮਨਕਾਰੀ ਵਿਵਸਥਾ ਪ੍ਰਤੀ ਬੇਵਿਸ਼ਵਾਸੀ, ਤਿੱਖੀ ਨਫ਼ਰਤ ਅਤੇ ਨਾਬਰੀ ਦਾ ਪਰਿਣਾਮ ਹੈ। ਦੇਸ਼, ਸੰਵਿਧਾਨ ਤੇ ਨਿਆਂਸ਼ਾਲਾ ਮਨੁੱਖ ਦੀ ਸੁਰੱਖਿਅਤਾ ਤੇ ਮੁਕਤੀ ਦੇ ਜ਼ਾਮਨ ਨਹੀਂ, ਸੱਤਾ ਦੀ ਸਿਆਸਤ ਦੇ ਮੋਹਰੇ ਹਨ, ਜੋ ਬੰਦੇ ਨੂੰ 'ਬਦਬੂ ਮਾਰਦੇ ਮਰੇ ਹੋਏ ਚੂਹੇ' ਵਿਚ, 'ਘਰਾਂ ਨੂੰ ਖੰਡਰਾਂ' ਵਿਚ ਅਤੇ ਦੇਸ਼ ਨੂੰ 'ਮਕਤਲ' ਵਿਚ ਬਦਲ ਦਿੰਦੇ ਹਨ। ਭੁੱਖ ਤੇ ਜ਼ਿਹਨੀ ਦਮਨ ਦਾ ਝੰਬਿਆ ਬੰਦਾ ਪਸ਼ੂਆਂ ਵਰਗੀ ਜੂਨ ਭੋਗਦਾ ਹੈ, ਉਹ ਆਪਣੇ ਦੇਸ਼ ਅੰਦਰ ਹੀ ਬਿਗਾਨਾ ਜਾਂ ਦੇਸ਼-ਧ੍ਰੋਹੀ ਹੋ ਜਾਂਦਾ ਹੈ। ਜਗਤਾਰ ਦਾ ਕਾਵਿ-ਪਾਤਰ ਇਸ ਦੂਹਰੇ ਦਮਨ ਦੇ ਸ਼ਿਕਾਰ ਕਿਰਤੀ ਵਰਗ ਦੀ ਹੋਣੀ ਦਾ ਬੋਧ ਵੀ ਕਰਵਾਉਂਦਾ ਹੈ ਅਤੇ ਇਸ ਤੋਂ ਮੁਕਤੀ ਲਈ 'ਅੱਗ ਦਾ ਬੀਜ ਬੀਜਣ' ਜਾਂ 'ਰਫ਼ਲ ਦਾ ਰੁਖ਼ ਬਦਲਣ' ਵਾਲਿਆਂ ਦਾ ਸਾਥੀ ਬਣਨ ਦੀ ਪ੍ਰੇਰਨਾ ਵੀ ਦਿੰਦਾ ਹੈ:

*ਮੈਂ ਉਨ੍ਹਾਂ ਵਿਚ ਸ਼ਾਮਲ ਹਾਂ*
*ਜਿਨ੍ਹਾਂ ਲੋਕਾਂ ਦੇ ਘਰਾਂ ਵਿਚ, ਸੱਖਣੇ ਭਾਂਡੇ, ਬੁਝੇ ਚੁੱਲ੍ਹੇ*
*ਸਦਾ ਹੀ ਦਾਣਿਆਂ ਦੀ ਮੁੱਠ ਨੂੰ, ਤੇ ਅੱਗ ਨੂੰ ਤਰਸਦੇ ਰਹਿੰਦੇ*
*ਇਹ ਗੁੱਲਮੋਹਰ ਦੇ ਫੁੱਲਾਂ ਵਰਗੀਆਂ ਕੁੜੀਆਂ*
*ਜੋ ਗ਼ਮ ਨਾਲ, ਅਮਲਤਾਸ ਹੋ ਗਈਆਂ*
*ਇਹ ਅੰਗੂਰਾਂ ਜਿਹੇ ਬੱਚੇ*
*ਜੋ ਭੁਖਾਂ ਨੇ ਹੈ ਅੱਜ , ਹਰੜਾਂ ਬਣਾ ਦਿੱਤੇ* *(ਲਹੂ ਦੇ ਨਕਸ਼)*

*ਮੈਂ ਉਨ੍ਹਾਂ ਦਾ ਸਾਥੀ ਹਾਂ*
*ਜੋ ਅੱਗਾਂ ਦੇ ਬੀਜ ਬੀਜਣ ਦੀ ਗੱਲ ਕਰਦੇ ਨੇ*
*ਗਰਭਵਤੀ ਧਰਤੀ ਦਾ ਗਰਭਪਾਤ ਰੋਕਣ ਲਈ*
*ਦਿਨ ਰਾਤੀਂ ਪੀੜਾਂ ਜਰਦੇ ਨੇ* *(ਲਹੂ ਦੇ ਨਕਸ਼)*

ਪ੍ਰਤਿਬੱਧ ਅਤੇ ਚੇਤਨ ਰਚਨਾ-ਧਰਮੀ ਹੋਣ ਕਾਰਨ ਜਗਤਾਰ ਨੇ ਸ਼ਬਦ ਤੋਂ 'ਸ਼ਾਸਤਰ'



ਅਤੇ 'ਸ਼ਸਤਰ' ਦੋਹਾਂ ਦਾ ਕੰਮ ਲਿਆ ਹੈ। ਉਸਦੀ ਕਵਿਤਾ ਤ੍ਰਾਸਦਿਕ ਸਥਿਤੀਆਂ ਦਾ ਬੋਧ ਕਰਵਾਉਂਦੀ ਹੋਈ, ਉਨ੍ਹਾਂ ਨੂੰ ਬਦਲਣ ਦੀ ਚੇਤਨਾ ਵੀ ਦਿੰਦੀ ਹੈ ਅਤੇ ਦਮਿਤ ਮਨੁੱਖ ਦੀ ਸੁੰਨ ਹੋਈ ਸੰਵੇਦਨਾ ਨੂੰ ਗਰਮਾਉਂਦੀ ਵੀ ਹੈ। ਉਹ ਇਸ ਗੱਲੋਂ ਸੁਚੇਤ ਹੈ ਕਿ ਜਦੋਂ ਵਿਵਸਥਾ ਦੇ ਦਮਨ ਅੱਗੇ ਸ਼ਬਦ ਅਰਥਹੀਣ ਹੋ ਜਾਂਦੇ ਹਨ, ਵਿਚਾਰ ਮੁਕਤੀ ਦੀ ਥਾਂ ਦਾਸਤਾ ਦਾ ਜ਼ਰੀਆ ਬਣ ਜਾਂਦੇ ਹਨ ਤਾਂ ਕਾਵਿ/ਸ਼ਬਦ ਨੂੰ 'ਸ਼ਸਤਰ' ਵਾਂਗ ਵਰਤਣਾ ਪੈਂਦਾ ਹੈ। ਸ਼ਬਦਾਂ ਜਾਂ ਵਿਚਾਰਾਂ ਦੁਆਰਾ ਫੈਲਾਈ ਜਾਂਦੀ ਹਿੰਸਾ ਨੂੰ ਉਨ੍ਹਾਂ ਦੇ ਪ੍ਰਤਿਕੂਲ ਅਰਥ ਜਾਂ ਸੰਕਲਪ ਸਿਰਜ ਕੇ ਹੀ ਠੱਲ੍ਹਿਆ ਜਾ ਸਕਦਾ ਹੈ। ਜਗਤਾਰ ਨੇ ਅਜਿਹੀ ਕਾਵਿ-ਭਾਸ਼ਾ ਦੀ ਸਿਰਜਣਾ ਕੀਤੀ ਜੋ ਸੁੰਨ ਹੋਈ ਸੰਵੇਦਨਾ 'ਚ ਗਰਮ ਸਲਾਖਾਂ ਵਾਂਗ ਹਲਚਲ ਪੈਦਾ ਕਰਦੀ ਹੈ। ਇਸ ਤਲਖ਼, ਤੁਰਸ਼, ਤੇਜ਼ਾਬੀ ਭਾਸ਼ਾ ਨੇ ਬੇਵੱਸ ਲੋਕਾਈ ਦੇ ਮਨਾਂ ਵਿਚ ਭਾਵੁਕ ਤੇ ਬੌਧਿਕ ਵਿਸਫੋਟ ਕੀਤਾ। ਵਿਚਾਰਧਾਰਕ ਸਪਸ਼ਟਤਾ ਅਤੇ ਲੋਕ-ਪੱਖੀ ਸੰਘਰਸ਼ਾਂ ਨਾਲ ਸੁਹਿਰਦ ਸਮਬੱਧਤਾ ਕਰਕੇ ਜਗਤਾਰ ਨੇ 'ਛਾਂਗਿਆ ਰੁੱਖ' (1976), 'ਸ਼ੀਸ਼ੇ ਦਾ ਜੰਗਲ' (1980), 'ਜਜ਼ੀਰਿਆਂ ਵਿਚ ਘਿਰਿਆ ਸਮੁੰਦਰ' (1985), 'ਚਨੁਕਰੀ ਸ਼ਾਮ' (1990), 'ਜੁਗਨੂੰ ਦੀਵਾ ਤੇ ਦਰਿਆ' (1992), 'ਅੱਖਾਂ ਵਾਲੀਆਂ ਪੈੜਾਂ' (1999) ਅਤੇ 'ਪ੍ਰਵੇਸ਼ ਦੁਆਰ' (2003) ਆਦਿ ਕਾਵਿ-ਸੰਗ੍ਰਹਿਾਂ ਵਿਚ ਆਪਣੀ ਸਥਾਪਤੀ ਵਿਰੋਧੀ, ਵਿਦਰੋਹੀ ਅਤੇ ਕ੍ਰਾਂਤੀਕਾਰੀ ਕਵੀ ਵਾਲੀ ਪਛਾਣ ਨੂੰ ਕਾਇਮ ਰੱਖਿਆ ਹੈ।

ਜਗਤਾਰ ਗੁਰਬਾਣੀ, ਪੰਜਾਬੀ ਸੂਫ਼ੀ ਕਵਿਤਾ, ਵਿਸ਼ਵ ਭਰ ਦੇ ਮਾਨਵਵਾਦੀ ਸਾਹਿਤ ਅਤੇ ਮਾਰਕਸਵਾਦ ਤੋਂ ਆਪਣੀ ਵਿਚਾਰਧਾਰਕ ਪ੍ਰੇਰਨਾ ਲੈਂਦਾ ਹੈ, ਜਿਸਦਾ ਸਾਂਝਾ ਵਿਚਾਰਧਾਰਕ ਸੂਤਰ 'ਸਰਬੱਤ ਦਾ ਭਲਾ' ਹੈ। ਉਹ ਕੁੱਲ ਦੁਨੀਆਂ ਲਈ ਆਰਥਿਕ, ਸਮਾਜਕ ਬਰਾਬਰੀ ਅਤੇ ਸਮਾਜਕ ਨਿਆਂ ਦੀ ਕਾਮਨਾ ਕਰਦਾ ਹੈ। ਜਨਵਾਦੀ ਦ੍ਰਿਸ਼ਟੀ ਕਾਰਣ ਉਸ ਦੀ ਹਮਦਰਦੀ ਵਿਵਸਥਾ ਦਾ ਬਾਲਣ ਬਣੇ ਆਮ ਆਦਮੀ ਨਾਲ ਹੈ, ਉਹ ਚਾਹੇ ਕਿਸੇ ਦੇਸ਼, ਕੌਮ ਜਾਂ ਧਰਮ ਦਾ ਹੋਵੇ। ਇਕ ਮੁਲਾਕਾਤ ਵਿਚ ਉਹ ਕਹਿੰਦਾ ਹੈ, *"ਮੇਰੀ ਕਵਿਤਾ ਵਿਚ ਹਮੇਸ਼ਾਂ ਅਜਿਹਾ ਮਨੁੱਖ ਮੌਜੂਦ ਹੁੰਦਾ ਹੈ ਜੋ ਦੱਬਿਆ-ਪਿਸਿਆ ਹੈ। ਇਹ ਮਨੁੱਖ ਭਾਵੇਂ ਪੰਜਾਬ ਦਾ ਹੈ, ਜਾਂ ਬੰਗਾਲ ਦਾ, ਤੀਜੇ ਸੰਸਾਰ ਦਾ ਹੈ ਜਾਂ ਪਹਿਲੇ ਸੰਸਾਰ ਦਾ।"* ਧਰਮ-ਨਿਰਪੇਖ ਮਾਨਵਵਾਦੀ ਦ੍ਰਿਸ਼ਟੀ ਕਾਰਨ ਉਹ ਵਿਸ਼ਵ ਏਕਤਾ ਤੇ ਭਾਈਚਾਰੇ ਦਾ ਸਮਰਥਕ ਹੈ ਤੇ ਮਾਰਕਸੀ ਚਿੰਤਨ ਦੇ ਪ੍ਰਭਾਵਾਂ ਕਾਰਨ ਸਮਾਜਕ ਨਿਆਂ ਦਾ। ਕੁਝ ਉਦਾਹਰਨ ਪੇਸ਼ ਹਨ:

*ਹਰ ਇਕ ਵਿਹੜੇ 'ਚ ਲੋਅ ਲੱਗੇ, ਹਰਿਕ ਆਂਗਣ 'ਚ ਰੰਗ ਉੱਗੇ*
*ਦੁਆ ਕੀ ਹੋਰ ਕਰਨੀ ਹੈ, ਮੇਰੀ ਇਕੋ ਦੁਆ ਪੁੱਗੇ*
*ਕਮਦਿਲਾਂ ਨੂੰ ਦਿਲ, ਨਪਰਿਆਂ ਪਰ ਦਈਂ*
*ਯਾ ਖ਼ੁਦਾ ਸਭ ਬੇਘਰਾਂ ਨੂੰ ਘਰ ਦਈਂ*
*ਸਾਰਿਆਂ ਦੇਸ਼ਾਂ ਨੂੰ ਬਖ਼ਸ਼ੀਂ ਅਮਨ ਤੂੰ*
*ਸਭ ਗੁਲਾਮਾਂ ਨੂੰ ਸੁਤੰਤਰ ਕਰ ਦਈਂ*
*ਬੇੜੀਆਂ ਤੇ ਝਾਂਜਰਾਂ ਤੋਂ ਇਸ ਵਰ੍ਹੇ*
*ਮੁਕਤ ਕੈਦੀ, ਕਸਬੀਆਂ ਨੂੰ ਕਰ ਦਈਂ* *(ਜੁਗਨੂੰ ਦੀਵਾ ਤੇ ਦਰਿਆ)*

ਬੇੜੀਆਂ ਤੇ ਝਾਂਜਰਾਂ ਦੇ ਚਿਹਨ ਰਾਜਸੀ ਤੇ ਸੱਭਿਆਚਾਰਕ ਗੁਲਾਮੀ ਦੀਆਂ ਦਿਸਦੀਆਂ ਤੇ ਅਣਦਿਸਦੀਆਂ/ਸੂਖਮ ਜ਼ੰਜੀਰਾਂ ਦੇ ਪ੍ਰਤੀਕ ਹਨ। ਸਭ ਧਰਮਾਂ, ਕੌਮਾਂ, ਘੱਟ-ਗਿਣਤੀਆਂ ਅਤੇ ਖੇਤਰੀ ਸੱਭਿਆਚਾਰਾਂ ਦੀ ਪਛਾਣ ਤੇ ਸਨਮਾਨ ਨੂੰ ਬਹਾਲ ਕੀਤੇ ਬਿਨਾਂ ਵਿਸ਼ਵ-ਸ਼ਾਂਤੀ ਤੇ ਭਾਈਚਾਰੇ ਦੀ ਕਲਪਣਾ ਨਹੀਂ ਕੀਤੀ ਜਾ ਸਕਦੀ। ਅਜੋਕੇ ਵਿਸ਼ਵੀਕਰਨ ਤੇ ਸੂਚਨਾ-ਕ੍ਰਾਂਤੀ ਦੇ ਦੌਰ ਵਿਚ ਇਹ ਉਦਾਰਵਾਦੀ-ਮਾਨਵਵਾਦੀ ਅਤੇ ਆਰਥਿਕ ਸਮਾਜਕ ਬਰਾਬਰੀ ਦਾ ਮਾਰਕਸਵਾਦੀ ਸੰਕਲਪ ਹੋਰ ਵੀ ਪ੍ਰਸੰਗਕ ਹੋ ਗਏ ਹਨ। ਜਗਤਾਰ ਖ਼ੁਦ ਭਾਵੇਂ ਨਾਸਤਕ ਹੈ, ਪਰ ਉਹ ਧਰਮ ਦੇ ਮਾਨਵਵਾਦੀ ਤੇ ਉਸਾਰੂ ਰੋਲ ਤੋਂ ਮੁਨਕਰ ਨਹੀਂ। ਉਸ ਦਾ ਪੰਜਾਬੀਅਤ, ਰਾਸ਼ਟਰੀਅਤਾ ਅਤੇ

ਵਿਸ਼ਵ-ਭਾਈਚਾਰੇ ਦਾ ਸੰਕਲਪ 'ਸਰਬ ਧਰਮ ਸਤਿਕਾਰ' ਦੇ ਉਦਾਰਵਾਦੀ ਮਾਡਲ ਅਤੇ ਸਮਾਜਕ ਨਿਆਂ ਦੇ ਮਾਰਕਸੀ ਸੰਕਲਪ ਉਤੇ ਆਧਾਰਤ ਹੈ। ਇਸ ਸੰਦਰਭ ਵਿਚ ਉਸਦੀਆਂ ਨਜ਼ਮਾਂ-'ਇਕ ਦੂਸਰੇ ਲਈ ਦੁਆ' (ਜ਼ਜੀਰਿਆਂ ਵਿਚ ਘਿਰਿਆ ਸਮੁੰਦਰ) 'ਅਜੀਬ-ਰਿਸ਼ਤਾ' (ਪ੍ਰਵੇਸ਼ ਦੁਆਰ) ਅਤੇ ਨਿਮਨ ਲਿਖਤ ਸ਼ਿਅਰ ਦੇਖੇ ਜਾ ਸਕਦੇ ਹਨ:

*ਕਾਫ਼ਿਰ ਹਾਂ, ਪਰ ਨਿਸਾਰ ਹਾਂ ਕੁਦਰਤ ਦੇ ਰੰਗ ਤੋਂ*
*ਗੀਤਾ ਸਵੇਰ ਹੈ ਮਿਰੀ ਅੰਜੀਲ ਸ਼ਾਮ ਹੈ*
*ਮੈਂ ਅਜਮੇਰ ਸ਼ਰੀਫ਼ 'ਚ ਵੰਡਾਂ ਸ਼ੀਰਨੀਆਂ*
*ਸੁਖ ਦਾ ਮੂੰਹ ਵੇਖੇ ਮੇਰਾ ਪੰਜਾਬ ਕਿਤੇ* *(ਜੁਗਨੂੰ ਦੀਵਾ ਤੇ ਦਰਿਆ)*

ਪੂੰਜੀਵਾਦੀ ਵਿਵਸਥਾ ਦੀ ਸੱਤਾ-ਸਿਆਸਤ ਵਿਚ ਧਰਮ, ਸਦਾਚਾਰ, ਗਿਆਨ ਅਤੇ ਵਿਗਿਆਨ ਸਭ ਮੋਹਰੇ ਬਣ ਜਾਂਦੇ ਹਨ। ਇਨ੍ਹਾਂ ਦੀ ਨਕੇਲ ਸਰਮਾਏ/ਮੁਨਾਫ਼ੇ ਦੇ ਹੱਥ ਵਿਚ ਹੁੰਦੀ ਹੈ। ਸਰਮਾਏ ਤੇ ਸੱਤਾ ਉਤੇ ਕਬਜ਼ੇ ਲਈ ਹਰ ਹਰਬਾ ਜਾਇਜ਼ ਹੁੰਦਾ ਹੈ। ਧਰਮ ਜਦੋਂ ਸੱਤਾ ਪ੍ਰਾਪਤੀ ਦਾ ਵਸੀਲਾ ਬਣ ਜਾਂਦਾ ਹੈ ਤਾਂ ਆਪਣੀ ਮਾਨਵਕਾਰੀ ਭੂਮਿਕਾ ਗੁਆ ਬਹਿੰਦਾ ਹੈ। ਜਗਤਾਰ ਧਰਮ ਦੀ ਅਜਿਹੀ ਨਕਾਰਾਤਮਕ ਵਰਤੋਂ ਪ੍ਰਤੀ ਸੁਚੇਤ ਹੈ। ਉਸਦੀ ਕਵਿਤਾ ਉਨ੍ਹਾਂ ਸੰਪਰਦਾਇਕ ਤਾਕਤਾਂ ਦੀ ਪੂਰੀ ਬੇਬਾਕੀ ਨਾਲ ਨਿਸ਼ਾਨਦੇਹੀ ਕਰਦੀ ਹੈ ਜੋ ਧਰਮ ਨੂੰ ਸੰਪਰਦਾਇਕ ਪੁੱਠ ਦੇ ਕੇ ਆਪਣੇ ਰਾਜਸੀ ਹਿਤਾਂ ਲਈ ਵਰਤਦੀਆਂ ਰਹੀਆਂ ਹਨ। ਉਸ ਦੀ ਕਵਿਤਾ ਭਾਰਤੀ ਸਿਆਸਤਦਾਨਾਂ, ਅਪਰਾਧੀਆਂ ਅਤੇ ਤਥਾ-ਕਥਿਤ ਧਾਰਮਿਕ ਆਗੂਆਂ ਦੇ ਨਾਪਾਕ ਗੱਠਜੋੜ ਨੂੰ ਬੇਪਰਦ ਹੀ ਨਹੀਂ ਕਰਦੀ, ਸਗੋਂ ਉਸਦੇ ਖਿਲਾਫ਼ ਵਿਸ਼ਾਲ ਇਨਸਾਨੀ ਸਾਂਝ ਵਾਲਾ ਲੋਕ-ਮੋਰਚਾ ਉਸਾਰਨ ਦੀ ਪ੍ਰੇਰਨਾ ਦਿੰਦੀ ਹੈ। ਪਿਛਲੇ ਸਮੇਂ ਵਿਚ ਨਾ ਕੇਵਲ ਪੰਜਾਬ ਨੇ ਸੰਤਾਪ ਭੋਗਿਆ ਹੈ, ਸਗੋਂ ਭਾਰਤ ਦੇ ਕਈ ਖਿੱਤਿਆਂ ਵਿਚ ਘੱਟ-ਗਿਣਤੀਆਂ ਨੇ ਫ਼ਿਰਕੂ ਜਨੂੰਨ ਦਾ ਕਹਿਰ ਝੱਲਿਆ ਹੈ। 'ਚਨੁਕਰੀ ਸ਼ਾਮ' ਦੀਆਂ ਕਵਿਤਾਵਾਂ ਵਿਚ ਜਗਤਾਰ ਨੇ ਪੰਜਾਬ ਵਿਚ ਖਾੜਕੂ ਹਿੰਸਾ ਤੇ ਸਰਕਾਰੀ ਦਮਨ ਦੀ ਦੂਹਰੀ ਮਾਰ ਸਹਿੰਦੇ ਮਨੁੱਖ ਦੇ ਜਿਉਂਦੇ ਜੀਅ ਲਾਸ਼ ਬਣ ਜਾਣ ਦੇ ਅਮਲ ਨੂੰ ਬੇਬਾਕੀ ਨਾਲ ਰੂਪਮਾਨ ਕੀਤਾ ਹੈ। ਉਹ ਬੇਮੁਹਾਰ ਹੋਈ ਖਾੜਕੂ ਲਹਿਰ ਦੇ ਕਾਰਕੁਨਾਂ ਨੂੰ 'ਧੱਕੇ ਦੇ ਪ੍ਰਾਹੁਣੇ' ਕਹਿੰਦਾ ਹੈ, ਜੋ 'ਬਾਬਰ' ਵਾਂਗ ਜੋਰੀਂ ਦਾਨ ਲੈਂਦੇ ਹਨ। ਉਸ ਲਈ ਫ਼ਿਰਕੂ ਸਿਆਸਤ ਦੇ ਕਰਨਧਾਰ 'ਜਾਂਗਲੀ ਤਹਿਜ਼ੀਬ' ਦੇ ਰਾਖੇ ਹਨ:

*ਰੇਲ ਕਬਰਾਂ ਵਿਚ ਖੜੋਤੀ, ਚੀਕਦੀ ਹੈ*
*ਧਾਨ ਦੇ ਖੇਤਾਂ ਤੋਂ ਲੰਘ ਕੇ*
*ਨਾਲ ਦੇ ਪਿੰਡਾਂ ਦੀਆਂ, ਕੰਧਾਂ ਤੇ ਦਹਿਲੀਜ਼ਾਂ ਨੂੰ ਟੱਪ ਕੇ*
*ਹਰ ਕਿਸੇ ਵਾਸੀ ਦੇ ਦਿਲ ਤੇ ਜ਼ਿਹਨ ਉਤੇ*
*ਦਸਤਕਾਂ ਚੀਕਾਂ ਨੇ ਦਿੱਤੀਆਂ*
*ਲੋਕ ਪਰ ਚੁੱਪ ਦੇ ਜ਼ਜੀਰੇ ਬਣ ਗਏ...*
*ਇਕ ਮਹਾਂਕਾਲੀ ਦੀ ਖਾਤਰ*
*ਔਰਤਾਂ, ਬਾਲਾਂ, ਜਵਾਨਾਂ ਦੀ ਬਲੀ ਦਿੱਤੀ ਗਈ*
*ਇਸ ਤਰ੍ਹਾਂ ਇਕ ਜਾਂਗਲੀ ਤਹਿਜ਼ੀਬ ਦੀ*
*ਬੁਨਿਆਦ ਮੁੜ ਰੱਖੀ ਗਈ* *(ਚਨੁਕਰੀ ਸ਼ਾਮ)*

'ਜੁਗਨੂੰ ਦੀਵਾ ਤੇ ਦਰਿਆ' ਦੀਆਂ ਗ਼ਜ਼ਲਾਂ ਵਿਚ ਜਗਤਾਰ ਨੇ ਇਹ ਸਪਸ਼ਟ ਕੀਤਾ ਕਿ ਜਮਾਤੀ ਸਮਾਜ ਵਿਚ ਧਰਮ ਵੀ ਵੱਖ-ਵੱਖ ਜਮਾਤਾਂ ਦੇ ਹਿਤਾਂ ਦੀ ਪੂਰਤੀ ਦਾ ਸਾਧਨ ਬਣ ਜਾਂਦਾ ਹੈ। ਵਿਚਾਰਧਾਰਾ ਵਾਂਗ ਧਰਮ ਵੀ ਕਾਬਜ਼ ਜਮਾਤਾਂ ਦੇ ਹਿਤਾਂ ਦਾ ਸੰਵਾਹਕ ਹੁੰਦਾ ਹੈ। ਜਦੋਂ ਧਰਮ ਸੱਤਾ ਹਥਿਆਉਣ ਵਾਲੀ ਪੌੜੀ ਬਣ ਜਾਂਦਾ ਹੈ ਤਾਂ ਉਹ ਨਿਓਟਿਆਂ ਦੀ ਓਟ ਨਹੀਂ ਰਹਿੰਦਾ, ਬਸਤੀਆਂ ਤੇ ਘਰਾਂ ਦੇ ਉਜਾੜੇ ਦੀ ਸਿਆਸਤ ਬਣ ਜਾਂਦਾ ਹੈ:



*- ਕਾਤਿਲਾਂ ਰਲਣਾ ਈ ਸੀ ਸੋ ਰਲ ਗਏ ਸ਼ਾਹਾਂ ਦੇ ਨਾਲ*
*ਕਿਸ ਲਈ ਰਲੀਆਂ ਨੇ ਦਰਗਾਹਾਂ ਕਤਲਗਾਹਾਂ ਦੇ ਨਾਲ*
*-ਮੰਦਰ ਮਸਜਿਦ, ਹਰੀਦੁਆਰੇ, ਹੁਣ ਨਾ ਓਟ ਨਿਓਟਿਆਂ ਦੀ*
*ਸੰਖਾਂ ਦੀ ਆਵਾਜ਼ ਹੈ ਬਦਲੀ, ਬਦਲੇ ਰੰਗ ਅਜ਼ਾਨਾਂ ਦੇ* *(ਜੁਗਨੂੰ ਦੀਵਾ ਤੇ ਦਰਿਆ)*

ਦੂਹਰੇ ਮਿਆਰਾਂ ਕਾਰਨ ਹੀ ਭਾਰਤੀ ਬੁਰਜੁਆਜ਼ੀ ਕਿਤੇ ਵਿਸ਼ਵੀਕਰਣ ਦਾ ਸਮਰਥਨ ਕਰਦੀ ਹੈ ਕਿਤੇ ਸਵਦੇਸ਼ੀ ਦਾ। ਨਾਅਰਾ ਸਭ ਦੀ ਸੁਤੰਤਰ ਪਹਿਚਾਣ ਵਾਲੇ ਬਹੁਲਤਾਵਾਦੀ ਸਮਾਜ ਦੇ ਨਿਰਮਾਣ ਦਾ ਦਿੰਦੀ ਹੈ, ਪਰ ਅਮਲ ਸੱਭਿਆਚਾਰਕ ਰਾਸ਼ਟਰਵਾਦ ਨੂੰ ਮਜ਼ਬੂਤ ਕਰਨ ਦਾ। 'ਪ੍ਰਵੇਸ਼ ਦੁਆਰ' ਸੰਗ੍ਰਹਿ ਦੀਆਂ-'ਰੰਗ ਤੇ ਆਦਮੀ' ਅਤੇ 'ਪਹਿਚਾਣ' ਆਦਿ ਨਜ਼ਮਾਂ ਵਿਚ ਜਗਤਾਰ ਭਾਰਤੀ ਸਿਆਸਤ ਵਿਚ ਉਭਰ ਰਹੇ ਸਭਿਆਚਾਰਕ ਰਾਸ਼ਟਰਵਾਦ ਦੇ ਮਾਰੂ ਰੁਝਾਨ ਦਾ ਕਟਾਖ਼ਸ਼ੀ ਅੰਦਾਜ਼ ਵਿਚ ਖੰਡਨ ਕਰਦਾ ਹੈ। ਨਵ-ਸਾਮਰਾਜਵਾਦ ਆਪਣੀਆਂ ਪਸਾਰਵਾਦੀ ਨੀਤੀਆਂ ਤਹਿਤ ਨਵੀਆਂ ਮੰਡੀਆ ਦੀ ਤਲਾਸ਼ ਤੇ ਹਥਿਆਰ ਵੇਚਣ ਲਈ ਗੁਆਂਢੀ ਮੁਲਕਾਂ ਨੂੰ ਧਰਮ ਦੇ ਨਾਂ ਉਤੇ ਕਿਵੇਂ ਲੜਾਉਂਦਾ ਹੈ, ਇਸ ਦਾ ਸਟੀਕ ਚਿੱਤਰ 'ਦੋ ਵਿਰੋਧੀ', 'ਅਮਰੀਕਾ, 'ਬਦੇਸ਼ੀ ਸੌਦਾਗਰ' ਆਦਿ ਕਵਿਤਾਵਾਂ ਵਿਚ ਦੇਖਿਆ ਜਾ ਸਕਦਾ ਹੈ:

*ਅਸੀ ਦੋਵੇਂ ਜਣੇ, ਬਾਰੂਦ ਦੇ ਢੇਰਾਂ ਤੇ ਬੈਠੇ ਹਾਂ...*
*ਅਸੀਂ ਇਕ ਦੂਸਰੇ ਨੂੰ, ਤੀਲੀਆਂ ਕੱਢ ਕੱਢ ਡਰਾਉਂਦੇ ਹਾਂ*
*ਤੇ ਹਰ ਪਲ ਮਾਚਸਾਂ ਦੇ ਮਾਰਕੇ, ਇਕ ਦੂਸਰੇ ਤਾਈਂ ਵਖਾਉਂਦੇ ਹਾਂ...*
*ਕਦੇ ਪਰ ਸੋਚਦੇ ਨਈਂ, ਕਿ ਕਿਸਨੇ ਮਾਚਸਾਂ ਸਾਨੂੰ ਫੜਾਈਆਂ ਨੇ*

*ਸਾਡੇ ਅਸਟੋਰਾਂ ਦੇ ਵਿਚ*
*ਬਾਰੂਦ ਦੇ ਹੀ ਨਾਲ ਨਾਲ, ਭਰ ਰਹੇ*
*ਚਾਲਾਕ ਸੌਦਾਗਰ ਬਦੇਸ਼ੀ, ਆਪਣੀ ਮੰਡੀ ਦਾ ਮਾਲ*
*ਸਾਡੇ ਅਸਟੋਰਾਂ 'ਚ ਹੈ ਬਾਰੂਦ ਭਰਿਆ*
*ਸਾਡੇ ਗੋਦਾਮਾਂ ਦੇ ਅੰਦਰ ਭੁੱਖ ਹੈ* *(ਪ੍ਰਵੇਸ਼ ਦੁਆਰ)*

ਜਗਤਾਰ ਆਪਣੇ ਯੁਗ ਦੇ ਵਿਚਾਰਧਾਰਕ ਦਵੰਦਾਂ, ਬਦਲ ਰਹੇ ਉਪਜ-ਸੰਬੰਧਾਂ, ਨਵੀਆਂ ਆਰਥਿਕ ਨੀਤੀਆਂ ਅਤੇ ਰਾਜਸੀ ਸੱਭਿਆਚਾਰ ਵਿਚ ਉਭਰ ਰਹੇ ਨਵੇਂ ਸਮੀਕਰਣਾਂ ਨੂੰ ਬਾਖ਼ੂਬੀ ਪਹਿਚਾਣਦਾ ਹੈ। ਉਸ ਦੀ ਕਵਿਤਾ ਵਿਚ ਵਿਸ਼ਵੀਕਰਣ, ਉਦਾਰੀਕਰਣ, ਬਾਜ਼ਾਰਵਾਦ ਅਤੇ ਉਪਭੋਗਵਾਦੀ ਸੱਭਿਆਚਾਰ ਦੇ ਪਛੜੇ ਅਤੇ ਤੀਸਰੇ ਸੰਸਾਰ ਦੇ ਲੋਕਾਂ ਉਪਰ ਪੈਣ ਵਾਲੇ ਮਾਰੂ ਪ੍ਰਭਾਵਾਂ ਦਾ ਸਟੀਕ ਚਿਤਰਣ ਹੋਇਆ ਹੈ। ਅਮਰੀਕਨ ਸਾਮਰਾਜ ਦੀਆਂ ਪਸਾਰਵਾਦੀ ਤੇ ਨਵ-ਬਸਤੀਵਾਦੀ ਆਰਥਿਕ ਨੀਤੀਆਂ ਨੇ ਪਛੜੇ ਮੁਲਕਾਂ ਲਈ ਨਵੀਂ ਕਿਸਮ ਦੀ ਗੁਲਾਮੀ ਅਤੇ ਵੰਗਾਰਾਂ ਸਿਰਜੀਆਂ ਹਨ। ਤਕਨਾਲੋਜੀ ਦੇ ਵਿਕਾਸ ਨਾਲ ਉਤਪਾਦਨ ਵਿਚ ਢੇਰ ਵਾਧਾ ਹੋ ਰਿਹਾ ਹੈ, ਪਰ ਕਿਰਤੀ ਭੁੱਖੇ ਮਰ ਰਹੇ ਹਨ। ਉਦਾਰੀਕਰਣ ਦੇ ਬਹਾਨੇ ਖੁੱਲ੍ਹੇ ਮੰਡੀ ਸੰਬੰਧਾਂ ਦੁਆਰਾ ਬਹੁ-ਰਾਸ਼ਟਰੀ ਕੰਪਨੀਆਂ ਵਿਕਾਸਸ਼ੀਲ ਦੇਸ਼ਾਂ ਦੇ ਕੁਦਰਤੀ ਤੇ ਮਨੁੱਖੀ ਸੰਸਾਧਨਾਂ ਦੀ ਅੰਨ੍ਹੇਵਾਹ ਲੁੱਟ ਕਰ ਰਹੀਆਂ ਹਨ। ਆਪਣੇ ਮੁਨਾਫ਼ੇ ਖਾਤਰ ਤੀਸਰੀ ਦੁਨੀਆਂ ਦੇ ਦੇਸ਼ਾਂ ਦੇ ਭੂਗੋਲਿਕ ਸੁਹਜ ਅਤੇ ਵਾਤਾਵਰਣ ਨੂੰ ਪਲੀਤ ਕੀਤਾ ਜਾ ਰਿਹਾ ਹੈ। ਮੰਡੀ ਕਿਰਤੀਆਂ ਦੇ ਸਭ ਸੁਪਨਿਆਂ ਨੂੰ ਡਕਾਰ ਜਾਂਦੀ ਹੈ, ਵਿਕਾਸ ਨਹੀਂ, ਉਸਦੇ ਹਿੱਸੇ ਰਹਿੰਦ-ਖੂੰਹਦ ਆਉਂਦੀ ਹੈ:

*ਬੁਝਿਆ ਚਰਾਗ਼, ਦਿਲ, ਉਦਾਸੀ ਝੀਲ ਸ਼ਾਮ ਹੈ*
*ਕਿੱਥੇ ਹੈ ਤੇਰੇ ਚਿਹਰੇ ਦੀ ਕੰਦੀਲ ਸ਼ਾਮ ਹੈ*
*ਖੇਤਾਂ 'ਚ ਚਿਮਨੀਆਂ ਦਾ ਹੁਣ ਧੂੰਆਂ ਹੈ ਫੈਲਿਆ*
*ਮੇਰੇ ਗਰਾਂ ਦੀ ਵੀ ਬੜੀ ਤਬਦੀਲ ਸ਼ਾਮ ਹੈ* *(ਜੁਗਨੂੰ ਦੀਵਾ ਤੇ ਦਰਿਆ)*

*ਅਸੀਂ ਕਣਕ ਬੀਜਦੇ ਹਾਂ*
*ਪਾਲਦੇ ਹਾਂ/ ਵੱਢਦੇ ਹਾਂ/ ਮੰਡੀ ਲੈ ਕੇ ਜਾਂਦੇ ਹਾਂ*
*ਪਰ ਕਣਕ ਨੂੰ ਸਾਡੇ ਘਰਾਂ ਦਾ, ਰਾਹ ਨਹੀਂ ਆਉਂਦਾ*
*ਸਾਡੇ ਘਰਾਂ ਵਿਚ, ਸਿਲ੍ਹੇ ਦੇ ਦਾਣੇ ਆਉਂਦੇ ਹਨ*
*ਪਿੜਾਂ ਦੀ ਹੂੰਝ ਆਉਂਦੀ ਹੈ*
*ਛਟਕਣ ਆਉਂਦਾ ਹੈ, ਪਰ ਕਣਕ ਨਹੀਂ ਆਉਂਦੀ* (ਪ੍ਰਵੇਸ਼ ਦੁਆਰ)

ਜਗਤਾਰ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਸਮਾਜੀ-ਸਿਆਸੀ ਵਰਤਾਰੇ ਦੀਆਂ ਮਹੀਨ ਘੁੰਡੀਆਂ ਨੂੰ ਸਮਝਣ ਵਾਲਾ ਅਵਾਮੀ ਸ਼ਾਇਰ ਹੈ। ਉਹ ਸਾਹਿਤ ਦੇ ਸਮਾਜਕ ਸਰੋਕਾਰਾਂ ਅਤੇ ਕਲਾਤਮਿਕਤਾ ਬਾਰੇ ਇਕੋ ਜਿੰਨਾ ਸੁਚੇਤ ਹੈ ਪਰ ਉਸਦੀ ਪਹਿਲੀ ਵਫ਼ਾ ਜ਼ਿੰਦਗੀ ਨਾਲ ਹੈ, ਸ਼ਿਲਪ ਨਾਲ ਨਹੀਂ। ਉਸਨੇ ਕਵਿਤਾ ਨੂੰ ਨਾ ਨਾਅਰਾ ਬਣਨ ਦਿੱਤਾ ਅਤੇ ਨਾ ਹੀ ਕੋਰੀ ਸ਼ਬਦ-ਘਾੜਤ। ਉਸਨੇ ਗ਼ਜ਼ਲ ਵਰਗੇ ਸ਼ਾਸਤਰੀ ਬੰਧੇਜ ਵਾਲੇ ਮੁਸ਼ਕਿਲ ਹੁਨਰ ਨੂੰ ਨਾ ਕੇਵਲ ਤਖ਼ੱਯੁਲ ਦੀ ਬੁਲੰਦੀ ਬਖ਼ਸ਼ੀ, ਸਗੋਂ ਇਸ ਨੂੰ ਪੰਜਾਬੀ ਜ਼ੁਬਾਨ ਅਤੇ ਸੱਭਿਆਚਾਰ ਦੇ ਮੁਹਾਵਰੇ ਅਨੁਕੂਲ ਨਵਾਂ ਖ਼ਮੀਰ ਵੀ ਦਿੱਤਾ। ਭਾਸ਼ਾਈ ਗਿਆਨ ਬਹੁਤ ਵਸੀਹ ਹੋਣ ਕਰਕੇ ਉਸਨੇ ਕਾਵਿ-ਭਾਸ਼ਾ ਦੇ ਖੇਤਰ ਵਿਚ ਬਹੁਤ ਖ਼ੂਬਸੂਰਤ ਪ੍ਰਯੋਗ ਕੀਤੇ। ਪਰ ਉਸਦੀ ਕਵਿਤਾ ਦੀ ਪ੍ਰਾਪਤੀ ਵਿਸ਼ਵ ਪੱਧਰ 'ਤੇ ਦਰਪੇਸ਼ ਮਸਲਿਆਂ ਬਾਰੇ ਵਿਚਾਰਧਾਰਕ ਸੰਵਾਦ ਨੂੰ ਮਘਾਈ ਰੱਖਣ ਕਰਕੇ ਹੈ। ਉਸਦੀ ਕਵਿਤਾ ਨੇ ਆਮ ਆਦਮੀ ਦੇ ਹੱਕ ਵਿਚ ਬਹੁ-ਮੁਹਾਜ਼ੀ ਜੰਗ ਲੜੀ ਹੈ। ਉਸਨੇ ਤੀਸਰੇ ਸੰਸਾਰ ਦੇ ਦਮਿਤ ਮਨੁੱਖ; ਖਾਸ ਕਰਕੇ ਘੱਟ-ਗਿਣਤੀਆਂ, ਦਲਿਤਾਂ ਅਤੇ ਔਰਤਾਂ ਦੀ ਹੱਕ-ਤਲਫ਼ੀ ਲਈ ਸਭ ਡਰਾਂ ਤੇ ਪ੍ਰਲੋਭਣਾਂ ਤੋਂ ਬੇਲਾਗ ਰਹਿ ਕੇ ਆਵਾਜ਼ ਬੁਲੰਦ ਕੀਤੀ ਹੈ। ਜਗਤਾਰ ਅਨੁਸਾਰ ਅੱਜੋਕੀ ਵਿਚਾਰਧਾਰਕ ਰੋਲ-ਘਚੋਲ ਦੀ ਸਥਿਤੀ ਵਿਚ ਜਦੋਂ ਆਪਣੇ ਤੇ ਬਿਗਾਨੇ ਦੀ ਪਛਾਣੀ ਵੀ ਸੰਭਵ ਨਹੀਂ ਰਹੀ, ਇਹ ਲੜਾਈ ਹੋਰ ਵੀ ਮੁਸ਼ਕਿਲ ਅਤੇ ਜ਼ਰੂਰੀ ਹੋ ਗਈ ਹੈ। ਇਸੇ ਲਈ ਉਸਦਾ ਕਾਵਿ-ਪਾਤਰ ਪੂੰਜੀਵਾਦ ਦੇ ਬਹੁ-ਰੰਗੇ ਪਰ ਲੁਭਾਉਣੇ ਮਖੌਟਿਆਂ ਸੰਗ ਲੜਨ ਦਾ ਅਹਿਦ ਕਰਦਾ ਹੈ:

*ਫ਼ਸਲਾਂ ਲਈ ਮੈਂ ਪਹਿਲਾਂ, ਸੈਲਾਬ ਨਾਲ ਲੜਿਆ*
*ਡਿਗਦੇ ਘਰਾਂ ਦੀ ਖਾਤਰ, ਬਰਸਾਤ ਨਾਲ ਲੜਿਆ*
*ਪੁਸ਼ਤਾਂ ਤੋਂ ਸੂਦਖੋਰਾਂ ਦੇ ਕੋਲ ਸਨ ਜੋ ਗਿਰਵੀ*
*ਉਨ੍ਹਾਂ ਘਰਾਂ ਦੀ ਖਾਤਰ, ਹਾਲਾਤ ਨਾਲ ਲੜਿਆ*
*ਲੋਕਾਂ ਲਈ ਮੈਂ ਕਾਤਿਲ ਰਸਮਾਂ ਦੇ ਨਾਲ ਲੜਿਆ*
*ਜਾਬਰ ਹਕੂਮਤਾਂ ਸੰਗ, ਸ਼ਬਦਾਂ ਦੇ ਨਾਲ ਲੜਿਆ...*
*ਜੋ ਹੁਣ ਲੜਾਈ ਲੜਨੀ, ਇਹ ਮੈਂ ਮਖੌਟਿਆਂ ਸੰਗ*
*ਇਹ ਵੀ ਮੇਰੀ ਲੜਾਈ, ਪਰ ਆਖ਼ਰੀ ਨਹੀਂ ਹੈ* (ਪ੍ਰਵੇਸ਼ ਦੁਆਰ)

ਜਗਤਾਰ ਨੂੰ ਕਵਿਤਾ ਦੀ ਭੂਮਿਕਾ ਬਾਰੇ ਕੋਈ ਭੁਲੇਖਾ ਨਹੀਂ। ਉਸਨੂੰ ਪਤਾ ਹੈ ਕਿ ਦਮਨਕਾਰੀ ਵਿਵਸਥਾ ਦੇ ਤੰਦੂਏ ਜਾਲ ਖਿਲਾਫ਼ ਲੜਨ ਲਈ ਇਕੱਲੀ ਕਵਿਤਾ ਕਾਫ਼ੀ ਨਹੀਂ ਹੁੰਦੀ। ਪਦਾਰਥਕ ਸਥਿਤੀਆਂ ਨੂੰ ਵਿਚਾਰ ਨਾਲ ਪਦਾਰਥਕ ਸ਼ਕਤੀਆਂ ਦੇ ਬਲ ਨਾਲ ਹੀ ਬਦਲਿਆ ਜਾ ਸਕਦਾ ਹੈ। ਪਰ ਠੋਸ ਸਮਾਜਕ ਸਥਿਤੀਆਂ ਨੂੰ ਬਦਲਨ ਦੀ ਚੇਤਨਾ ਵਿਚਾਰ ਹੀ ਦਿੰਦੇ ਹਨ। ਕਵਿਤਾ ਜਾਂ ਵਿਚਾਰ ਜਦੋਂ ਲੋਕਾਂ ਦੀ ਸਮਝ ਦਾ ਹਿੱਸਾ ਬਣ ਜਾਂਦਾ ਹੈ ਤਾਂ ਉਹ ਵੀ ਪਦਾਰਥਕ ਸ਼ਕਤੀ ਦਾ ਰੂਪ ਧਾਰ ਲੈਂਦਾ ਹੈ। ਜਗਤਾਰ ਦੀ ਕਵਿਤਾ ਨੇ ਸਮਾਜ ਦੇ ਚਲੰਤ ਮੁਹਾਣ ਅਤੇ ਭਾਰੂ ਵਿਚਾਰਾਂ ਦੀ ਜਕੜ ਨੂੰ ਤੋੜਨ ਵਿਚ ਕਿੰਨਾ ਕੁ ਯੋਗਦਾਨ ਦਿੱਤਾ ਹੈ? ਇਸ ਦੇ ਉਤਰ ਵਜੋਂ ਉਸਦਾ ਸ਼ਿਅਰ ਹਾਜ਼ਰ ਹੈ:

*ਹਨੇਰਾ ਬੇਲਗਾਮਾਂ, ਤੁੰਦ ਵੀ ਗੁਸਤਾਖ਼ ਵੀ ਸੀ ਪਰ,*
*ਹਵਾ ਭਰ ਇਕ ਟਟਹਿਣਾ ਮਾਤ ਉਸਨੂੰ ਕਰ ਗਿਆ ਹੈ* (ਅੱਖਾਂ ਵਾਲੀਆਂ ਪੀੜਾਂ) ❑❑

[ਰੀਡਰ, ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]





## ਕਾਂ ਬਨੇਰੇ ਸੁੱਕਣ [ਸਲੀਮ ਸ਼ਹਿਜ਼ਾਦ]

ਅੰਗਰੇਜ਼ਾਂ ਨੇ ਕੁੱਲ ਦੁਨੀਆਂ ਉਤੇ ਏਨਾ ਰਾਜ ਨਹੀਂ ਕੀਤਾ ਜਿੰਨਾ ਆਪਣੀ ਬੋਲੀ ਦਾ ਪ੍ਰਭਾਵ ਛੱਡਿਆ ਹੈ। ਅੰਗਰੇਜ਼ੀ ਵਿਚ ਛਪਣ ਵਾਲਾ ਟੀ.ਐਸ. ਈਲੀਅਟ ਹੋਵੇ ਜਾਂ ਐਲਬਰਟ ਕਾਮੂ ਉਨ੍ਹਾਂ ਦੀ ਰਚਨਾ ਛਪਦੇ ਸਾਰ ਗਰਦਾਨੀ ਜਾਂਦੀ ਹੈ। ਪੰਜਾਬੀ ਸਾਹਿਤ ਦੇ ਪਾਰਖੂ ਵੀ ਆਪਣੀ ਭਾਸ਼ਾ ਵਿਚ ਰਚੀ ਗਈ ਰਚਨਾ ਦੀ ਪ੍ਰਸ਼ੰਸਾ ਕਰਦੇ ਸਮੇਂ ਅੰਗਰੇਜ਼ੀ ਮੁਹਾਵਰੇ ਤੇ ਮਾਪ-ਦੰਡ ਹੀ ਵਰਤਦੇ ਹਨ। ਜੇ ਭਾਈ ਵੀਰ ਸਿੰਘ ਪੰਜਾਬੀ ਦਾ ਵਰਡਸਵਰਥ ਹੈ ਤਾਂ ਪੂਰਨ ਸਿੰਘ ਪੰਜਾਬੀ ਦਾ ਵਾਲਟ ਵਿੱਟਮੈਨ ਅਤੇ ਸ਼ਿਵ ਕੁਮਾਰ ਕੀਟਸ। ਉਧਰਲੇ ਪੰਜਾਬ ਦਾ ਹਾਲ ਸਾਡੇ ਨਾਲੋਂ ਵੀ ਮਾੜਾ ਹੈ। ਸੁਚੇਤ ਕਿਤਾਬ ਘਰ, ਲਾਹੌਰ ਵੱਲੋਂ ਪ੍ਰਕਾਸ਼ਤ ਸਲੀਮ ਸ਼ਹਿਜ਼ਾਦ ਦਾ ਸੱਜਰਾ ਕਾਵਿ ਸੰਗ੍ਰਹਿ 'ਕਾਂ ਬਨੇਰੇ ਸੁੱਕਣ' (ਪੰਨੇ 284-ਸ਼ਾਹਮੁਖੀ ਤੇ ਗੁਰਮੁਖੀ ਆਹਮੋ-ਸਾਹਮਣੇ, ਮੁੱਲ 175 ਰੁਪਏ) ਇਸੇ ਧਾਰਨਾ ਉਤੇ ਮੋਹਰ ਲਾਉਂਦਾ ਹੈ। ਬਨੇਰੇ ਉਤੇ ਬੈਠੇ ਕਾਂ ਕਿਵੇਂ ਸੁੱਕਦੇ ਹਨ, ਇਸਦਾ ਅੰਦਾਜ਼ਾ ਲਾਉਣਾ ਏਨਾ ਸੌਖਾ ਨਹੀਂ। ਜ਼ੁਲਫ਼ਿਕਾਰ ਅਹਿਮਦ ਤਾਬਿਸ਼ ਦਾ ਬਣਾਇਆ ਬਹੁਤ ਹੀ ਭਾਵਪੂਰਤ ਮੁੱਖ ਚਿੱਤਰ ਵੀ ਇਸਦੀ ਠੀਕ ਸੂਹ ਨਹੀਂ ਦਿੰਦਾ। ਸਲੀਮ ਸ਼ਹਿਜ਼ਾਦ ਦੀ ਕਵਿਤਾ ਨੂੰ ਬਹੁਤ ਧਿਆਨ ਨਾਲ ਪੜ੍ਹਿਆਂ ਹੀ ਤੰਦ ਲੱਭਦੀ ਹੈ। ਸਲੀਮ ਸਾਹਬ ਦੀ ਸ਼ਾਇਰੀ ਵਿਚ ਬਾਤਾਂ ਵੀ ਨੇ, ਰਮਜ਼ਾਂ ਵੀ ਤੇ ਰਮਜ਼ਾਂ ਦਾ ਖੁਲਾਸਾ ਵੀ। ਉਹ ਗੰਜੀ ਬਾਰ ਦਾ ਰਹਿਣ ਵਾਲਾ ਹੈ ਤੇ ਰਮਜ਼ਾਂ ਖੋਲ੍ਹਣ ਦੀ ਰੁਚੀ ਉਸਨੂੰ ਵਿਰਸੇ ਵਿਚ ਮਿਲੀ ਹੈ। ਜੇ ਇੰਝ ਨਾ ਹੋਵੇਤਾਂ ਚੰਗੇ ਭਲੇ ਕਾਵਾਂ ਨੂੰ ਬਨੇਰੇ ਉਤੇ ਸੁੱਕਣੇ ਪਾਉਣ ਦੀ ਥਾਂ ਉਨ੍ਹਾਂ ਦੀ ਕਾਂ ਕਾਂ ਵਿਚੋਂ ਸੁੱਖ ਸੁਨੇਹੇ ਭਾਲ ਸਕਦਾ ਸੀ। ਅਮਨਾਂ ਦੀ ਬੋਲੀ ਵਾਲੇ ਲੰਮੇ ਤੇ ਸੁਖਦਾਈ ਸੁਨੇਹੇ।

ਸਲੀਮ ਸ਼ਹਿਜ਼ਾਦ ਦੇ ਦੁੱਖਾਂ ਦੀ ਪੈੜ ਨੱਪਣ ਲਈ ਦ੍ਰਿਸ਼ਟੀ ਨਾਲੋਂ ਦ੍ਰਿਸ਼ਟੀਕੋਣ ਦੀ ਵਧੇਰੇ ਲੋੜ ਹੈ।

*ਬੁੱਢੇ ਕੰਨ ਤੋਂ ਮੁੜ੍ਹਕਾ ਡਿਗਿਆ, ਸਾਵੇ ਹੋ ਗਏ ਕੱਖ*
*ਹੱਥ ਨਿਮਾਣੇ ਨਿੰਮੋਝੂਣੇ, ਰੋਂਦੇ ਵੱਖੋ ਵੱਖ*
*'ਬੁੱਢਾ ਹੋਇਉਂ ਸ਼ਾਹ ਹੁਸੈਨਾ' ਬੁੱਚੀ ਹੋ ਗਈ ਅੱਖ*

ਸਾਵੇ ਕੱਖਾਂ ਦੇ ਕੰਨ ਤੋਂ ਡਿਗਦੇ ਮੁੜ੍ਹਕੇ ਨਾਲ ਸਾਂਝ ਪੁਆ ਕੇ ਮਿਹਨਤੀ ਹੱਥਾਂ ਨੂੰ ਵੱਖੋ ਵੱਖ ਕਰ ਕੇ ਨਿੰਮੋਝੂਣੇ ਦਿਖਾਉਣ ਦਾ ਕਮਾਲ ਸ਼ਾਹ ਹੁਸੈਨ ਦੇ ਬੁਢੇਪੇ ਦੀ ਪੁੱਠ ਦੇ ਕੇ ਨਿਖਾਰਨਾ ਸ਼ਹਿਜ਼ਾਦ ਦਾ ਹੀ ਕਮਾਲ ਹੋ ਸਕਦਾ ਹੈ। ਦੋ ਰੰਗ ਹੋਰ:

*ਇਕ ਪੰਨੇ 'ਤੇ ਨਜ਼ਮ ਵਗਾਓ, ਦੂਜੇ ਉਤੇ ਰੋਕੋ*
*ਤੀਜੇ ਉਤੇ ਉਂਗਲਾਂ ਧਰ ਕੇ, ਇੱਟਾਂ ਥੱਲੇ ਦੱਬੋ*
*'ਕਾਲੀਆਂ ਇੱਟਾਂ ਕਾਲੇ ਰੋੜ, ਮੀਂਹ ਵਸਾ ਦੇ ਜ਼ੋਰੋ ਜ਼ੋਰ'*

*ਮਿੱਟੀ ਆਪਣੀ ਥਾਂ ਨਹੀਂ ਛੱਡਦੀ, ਪਾਣੀ ਅੱਗੇ ਵਗ ਜਾਂਦਾ ਏ*
*ਉਮਰਾਂ ਦੀ ਕਿਸੇ ਪੈਲੀ ਅੰਦਰ, ਸੱਧਰਾਂ ਵਾਂਗਰ ਲਗ ਜਾਂਦਾ ਏ*
*ਉਮਰਾਂ ਗਾਲਣ ਸੌਖਾ ਨਾਹੀਂ*
*ਉਮਰਾਂ ਸ੍ਰਾਵੇਂ ਆਣ ਖਲੋਂਦੀਆਂ*
*ਉਮਰਾਂ ਨਾਹੀਂ ਉਮਰਾਂ ਹੁੰਦੀਆਂ*

ਸਲੀਮ ਸ਼ਹਿਜ਼ਾਦ ਚੰਨ ਦੀ ਗੱਲ ਕਰੇ, ਤਾਰਿਆਂ ਦੀ ਜਾਂ ਰੁੱਤਾਂ ਦੀ, ਪਾਠਕ ਨੇ ਸੱਭੇ ਵਸਤਾਂ ਤੱਕੀਆਂ ਹੁੰਦੀਆਂ ਹਨ ਪਰ ਇਨ੍ਹਾਂ ਦੇ ਉਹ ਅਰਥ ਨਹੀਂ ਤੱਕੇ ਹੁੰਦੇ ਜੋ ਕਵੀ ਕੱਢਦਾ ਹੈ। ਕਿ ਉਮਰਾ ਭੋਗ ਕੇ ਵੀ ਬੰਦਾ ਬੁੱਢਾ ਨਹੀਂ ਹੁੰਦਾ, ਸਲੀਮ ਸ਼ਹਿਜ਼ਾਦ ਦੇ ਕਹਿਣ ਦਾ ਢੰਗ ਆਪਣਾ

ਗੁਣ ਕਦੀ ਸਿੱਧ ਪੱਧਰਾ ਨਹੀਂ ਹੁੰਦਾ, ਉਸਦੀ ਸੂਹ ਨੱਪਣੀ ਪੈਂਦੀ ਏ।

*ਰਿਜ਼ਕ ਅਸਾਨੂੰ ਕੂੜਾ ਕੀਤਾ*
*ਉਮਰਾਂ ਬੰਜਰ ਹੋਈਆਂ*

ਸਲੀਮ ਸ਼ਹਿਜ਼ਾਦ ਆਪਣੀ ਸ਼ਾਇਰੀ ਵਿਚ ਨਿੱਜ ਤੋਂ ਬਾਹਰ ਦੀ ਗੱਲ ਵੀ ਇਸੇ ਰੌਂਅ ਵਿਚ ਕਰਦਾ ਹੈ। ਉਹ ਹਾਕਮ ਦੀ ਗੱਲ ਕਰੇ ਜਾਂ ਮਾਰਸ਼ਲ ਲਾਅ ਲਾਉਣ ਦੀ, ਉਸਦੀ ਕਵਿਤਾ ਵਿਚ ਚੋਭ ਸਦਾ ਪ੍ਰਧਾਨ ਹੁੰਦੀ ਏ। ਹਾਕਮ ਬਾਰੇ ਲਿਖਦਾ ਏ :

*ਛਿੱਥਾ ਹੋ ਕੇ ਚਿੱਥ ਜਾਂਦਾ ਏ*
*ਅੰਦਰ ਬਾਹਰ ਵਿੱਥ ਪਾਂਦਾ ਏ*

ਜਨਤਾ ਨੂੰ ਲੁਹਣ ਤੇ ਲੁੱਟਣ ਵਾਲੇ ਇਨ੍ਹਾਂ ਹਾਕਮਾਂ ਦੇ ਲਾਂਬੂ ਲੱਗੇ ਵਾਵਰੋਲਿਆਂ ਦੀ ਮਾਰ ਵਿਚ ਆਇਆ ਬੰਦਾ ਕਿਸ ਲਾਚਾਰੀ ਦਾ ਸ਼ਿਕਾਰ ਹੁੰਦਾ ਹੈ ਇਸਨੂੰ ਸ਼ਾਇਰ ਨੇ 'ਆਪਣੇ ਹੱਥੀਂ ਲਿਖ ਲਿਖ ਲਿਖਤਾਂ ਆਪਣੇ ਨਾਵੇਂ ਪਾਂਦੇ ਸਾਂ' ਕਹਿਕੇ ਉਭਾਰਿਆ ਹੈ। ਇਸ ਤਰ੍ਹਾਂ ਦੀ ਹਨੇਰਗਰਦੀ ਵਿਚੋਂ ਚਾਨਣ ਦੀ ਭਾਲ ਕਰਨੀ ਕਿੰਨੀ ਔਖੀ ਹੈ, ਉਸਦੀਆਂ ਹੋਰ ਨਜ਼ਮਾਂ ਸਿੰਗੋਂ ਫੜ ਕੇ ਪੇਸ਼ ਕਰਦੀਆਂ ਹਨ:

*ਛਾਵਾਂ ਛਾਂਗ ਕੇ ਧੁੱਪਾਂ ਕੱਢੀਆਂ, ਰੁੱਖ ਅਰੂੜੀ ਸੁੱਟੇ*
*ਅੱਖਾਂ ਦਾ ਦੁੱਧ ਪੀ ਪੀ ਹੋ ਗਏ, ਜ਼ਹਿਰੋ ਜ਼ਹਿਰੀ ਜੁੱਸੇ*
*ਨੀਲੋ ਨੀਲ ਅਣੂੰਹੇ ਫਿਰਦੇ, ਪੈਰੀਂ ਪਾ ਕੇ ਖੁੱਸੇ*
*ਸਾਵਣ ਸੱਪ ਦੀ ਜੂਨ ਵਟਾਵੇ, ਪਿੱਛਲ ਪੈਰੀਂ-ਹੁੱਸੇ*

*ਚਾਨਣ ਟੁੱਕ ਕੇ ਚੂਹੇ ਲੈ ਗਏ, ਧੁੱਪ ਦਾ ਮੱਖਣ ਬਾਂਦਰ*
*ਵਾ ਦਾ ਚੋਲਾ ਬਿੱਲੀ ਪਾਵੇ, ਨਾਲੇ ਖੇਡੇ ਮੱਕਰ*
*ਚੁੱਪ ਦੀ ਚਿਕ ਨੂੰ ਚੁੱਕਣ ਵਾਲਾ, ਇਕੋ ਇਕ ਸੀ ਬੱਦਲ*
*ਉਹ ਬੱਦਲ ਵੀ ਵੱਸ ਨਾ ਸਕਿਆ, ਨਾ ਬਣ ਸਕਿਆ ਕੱਜਲ*

ਸਲੀਮ ਸ਼ਹਿਜ਼ਾਦ ਨੇ ਅਜਿਹੀ ਹਨੇਰਗਰਦੀ ਲਿਆਉਣ ਵਾਲਿਆਂ ਨੂੰ ਕਾਵਾਂ ਦੀ ਦੁਨੀਆਂ ਕਿਹਾ ਹੈ। ਏਥੇ ਕਾਂ ਗਿਰਝਾਂ ਵਾਂਗ ਝਪਟਾਂ ਮਾਰਦੇ ਹਨ। ਬੰਦੇ ਨੂੰ ਜੀਊਣ ਤਕ ਨਹੀਂ ਦਿੰਦੇ। ਹੁਕਮ ਚਲਾਉਣ ਵਾਲਿਆਂ ਦੇ ਹੱਥ ਕਾਲੇ ਹਨ, ਧੁੱਪਾਂ ਘਸਮੈਲੀਆਂ ਤੇ ਜੀਵਨ ਖਾਕੀ ਮੱਛਰ ਦਾ ਸਤਾਇਆ ਹੋਇਆ। ਆਦਮੀ ਵਿਚੋਂ ਆਦਮੀਅਤ ਮੁੱਕ ਜਾਂਦੀ ਹੈ ਤੇ ਉਸਨੂੰ ਆਪਣੀਆਂ ਹੀ ਆਂਦਰਾਂ ਦਾ ਡਰ ਖਾਣ ਲਗਦਾ ਹੈ:

*ਆਂਦਰ ਵੱਢ ਕੇ ਛੱਪਰ ਸੁੱਟੀ, ਅੱਖਾਂ ਸੁੱਕਣੇ ਪਾਈਆਂ*
*ਚਮੜੇ ਦੇ ਮੈਂ ਖ਼ੁਆਬ ਮੜ੍ਹਾਏ, ਸੂਲਾਂ ਤੱਕਣ ਆਈਆਂ*
*ਸੁਫਨੇ ਨੂੰ ਮੈਂ ਚਿੱਠੀ ਘੱਲੀ, ਯਾਦਾਂ ਕਰਕੇ ਟੋਟੇ*
*ਅੰਦਰੋਂ ਅੰਦਰੀ ਟੁਰਦੇ ਰਹਿੰਦੇ, ਪੈਰ ਹਿਜਰ ਦੇ ਛੋਟੇ*

ਸ਼ਾਇਰ ਦੇ ਸਾਰੇ ਤੱਤ ਆਪ ਮੁਹਾਰੇ ਤੇ ਆਪਣੀ ਕਿਸਮ ਦੇ ਹਨ। ਤਨਜ਼ ਉਸਦਾ ਹਥਿਆਰ ਹੀ ਨਹੀਂ ਸ਼ਕਤੀ ਵੀ ਹੈ। ਉਸਦੀ ਦੁਨੀਆਂ ਦੇ ਸਿਆਣੇ ਲੋਕ ਖ਼ੁਦ ਬਨੇਰੇ ਉਤੇ ਚੜ੍ਹ ਚੜ੍ਹ ਕੂਕਾਂ ਮਾਰਦੇ ਹਨ:

*ਕਾਵਾਂ ਘਰ ਜੇ ਸੱਧਰਾਂ ਛੁੱਕਣ*
*ਪਾਪਾਂ ਦੇ ਵੀ ਝੇੜੇ ਮੁੱਕਣ।*

ਸਲੀਮ ਸ਼ਹਿਜ਼ਾਦ ਦੀ ਤਨਜ਼ ਦੀ ਸਭ ਤੋਂ ਵੱਡੀ ਸ਼ਕਤੀ ਇਹ ਹੈ ਕਿ ਉਹ ਖਾਕੀ ਮੱਛਰ ਨੂੰ ਸ਼ਕਤੀਸ਼ਾਲੀ ਨਹੀਂ ਸਮਝਦਾ। ਉਹ ਕੁੱਤਾ-ਮੱਖੀ ਨੂੰ ਖਲਕਤ ਦੇ ਪਿੱਛੇ ਪਈ ਦਿਖਾ ਕੇ ਮੱਛਰ ਤੋਂ ਸ਼ੀਹਾਂ ਨੂੰ ਪੁਛਵਾਉਂਦਾ ਹੈ ਕਿ ਖਲਕਤ ਕਿੱਥੇ ਹੈ। ਇਕ ਹੋਰ ਫੈਸਲਾਕੁਨ ਕਵਿਤਾ ਦੇਖੋ :



*ਖਾਕੀ ਰੰਗ ਦੇ ਪਰਦੇ ਟੰਗੋ, ਜਿੱਤ ਹਾਰ ਦੀ ਸੂਲੀ ਉੱਤੇ*
*ਸਾਰੇ ਰਲ ਮਿਲ ਤਾੜੀ ਮਾਰੋ, ਪੰਖੂ ਉੱਡਣ ਮਾੜੀ ਡਿੱਗੇ*
*ਖੇਡ ਤਮਾਸ਼ੇ ਵੇਖਣ ਵਾਲੇ, ਨਿੰਮੋਝਾਣੇ ਹੋ ਹੋ ਚੀਕਣ*
*ਪਿਛਲੇ ਪਹਿਰ ਦੀ ਪੌੜੀ ਪਿੱਟੇ, ਮੇਰੇ ਸਿਰ ਨੂੰ ਪੰਛੀ ਸਮਝੋ*
*ਮਾੜੀ ਉਤੇ ਪੰਖੂ, ਖਾਕੀ ਰੰਗ ਦੇ ਪਰਦੇ ਪਿੱਛੇ*
*ਉੱਸਲ ਵੱਟੇ ਲੈਂਦਾ, ਜਿੱਤ ਹਾਰ ਦਾ ਹੱਥ ਨਿਕੰਮਾ, ਕੰਮੀਂ ਰੁਝੇ*

ਸਲੀਮ ਸ਼ਹਿਜ਼ਾਦ ਦੀ ਸ਼ਾਇਰੀ ਦੀ ਥਾਹ ਪਾਉਣ ਲਈ ਉਸਦੀ ਰਮਜ਼ ਤੇ ਚੋਭ ਦੀ ਨਬਜ਼ ਵੇਖਣੀ ਪੈਂਦੀ ਹੈ। ਇਸਨੂੰ ਚੰਗੇਰੇ ਤੇ ਸਿਆਣੇ ਹਕੀਮ ਦੀ ਤਲਾਸ਼ ਹੈ। ਜੇ ਸਲੀਮ ਕਿਧਰੇ ਅਮਰੀਕਾ ਜਾਂ ਇੰਗਲੈਂਡ ਵਿਚ ਪੈਦਾ ਹੋ ਕੇ ਇਹੀਓ ਗੱਲਾਂ ਏਸ ਹੀ ਸ਼ੈਲੀ ਤੇ ਸ਼ਬਦਾਵਲੀ ਰਾਹੀਂ ਅੰਗਰੇਜ਼ੀ ਜ਼ੁਬਾਨ ਵਿਚ ਲਿਖਦਾ ਤਾਂ ਉਸਨੂੰ ਨਵੀਨ ਕਵਿਤਾ ਦੀ ਨਵੀਨਤਮ ਲਹਿਰ ਦਾ ਮੋਢੀ ਮੰਨਿਆ ਜਾਣਾ ਸੀ।

ਇਹ ਚੰਗੀ ਗੱਲ ਹੈ ਕਿ ਉਸਦੇ ਪ੍ਰਕਾਸ਼ਕ ਨੇ ਸ਼ਾਹਮੁਖੀ ਦੇ ਆਹਮੋ ਸਾਹਮਣੇ ਉਸਦੀਆਂ ਗੁੱਝੀਆਂ ਤੇ ਤਿੱਖੀਆਂ ਰਮਜ਼ਾਂ ਵਾਲੀ ਸ਼ਾਇਰੀ ਨੂੰ ਗੁਰਮੁਖੀ ਅੱਖਰਾਂ ਵਿਚ ਵੀ ਲਿਖ ਛੱਡਿਆ ਹੈ ਨਹੀਂ ਤਾਂ ਠੇਠ ਪੰਜਾਬੀ ਤੋਂ ਬੇਸਮਝ ਪਾਠਕਾਂ ਨੇ ਹਿਜਰ ਦੇ ਛੋਟੇ ਪੈਰਾਂ ਨੂੰ ਛੋਟੇ ਪੀਰ ਪੜ੍ਹ ਲੈਣਾ ਸੀ ਤੇ ਮੁਸ਼ਕਾ ਧਾਰਨ ਨੂੰ ਮਸ਼ਕਾਂ ਧਾਰਨਾ।

ਹੁਣ ਜਾਂਦੇ ਜਾਂਦੇ ਗੰਜੀ ਬਾਰ ਦੀ ਮੁਟਿਆਰ ਦੇ ਮੁਖੜੀ ਦੀ ਗੱਲ:

*ਓਸ ਕੁੜੀ ਦਾ ਮੁਖੜਾ ਯਾਰੋ, ਲਿਸ਼ਕਾਂ ਨੂੰ ਸ਼ਰਮਾਵੇ*
*ਹੱਥਾਂ ਵਿਚੋਂ ਰੁੱਤਾਂ ਫੁੱਟਣ, ਜਦ ਉਹ ਮਹਿੰਦੀ ਲਾਵੇ*
*ਓਸ ਕੁੜੀ ਦੇ ਪੈਰਾਂ ਉਤੋਂ, ਮੌਸਮ ਵਾਰੀ ਜਾਵੇ*
*ਸਾਡਾ ਮਨ ਵੀ ਛਣ ਛਣ ਛਣਕੇ, ਜਦ ਉਹ ਝਾਂਜਰ ਪਾਵੇ*

ਮੈਂ ਉਸ ਮੁਟਿਆਰ ਨੂੰ ਜਨਾਬ ਸਲੀਮ ਸ਼ਹਿਜ਼ਾਦ ਦੇ ਖੇਤਰ ਦੀ ਆਪਣੇ ਅੰਦਾਜ਼ੇ ਨਾਲ ਕਿਹਾ ਹੈ। ਉਸਨੂੰ ਪੁੱਛਣਾ ਪਵੇਗਾ ਕਿ ਕਿਧਰੇ ਪੋਠੋਹਾਰ ਦੀ ਤਾਂ ਨਹੀਂ, ਜਿਸਦੇ ਪੈਰਾਂ ਨੂੰ ਪਿੰਡੀ ਦੇ ਕਵੀ ਮੋਹਨ ਸਿੰਘ ਨੇ ਮੱਖਣ ਦੇ ਪੇੜੇ ਕਿਹਾ ਸੀ।

[ਗੁਲਜ਼ਾਰ ਸਿੰਘ ਸੰਧੂ]

## ਹਰਖ ਸੋਗ [ਚੰਦਨ ਨੇਗੀ]

ਚੰਦਨ ਨੇਗੀ ਪੰਜਾਬੀ ਕਹਾਣੀ ਜਗਤ ਵਿਚ ਕਿਸੇ ਜਾਣ-ਪਛਾਣ ਦੀ ਮੁਥਾਜ ਨਹੀਂ। ਉਹ ਆਪਣੀ ਗਲਪ ਸੰਵੇਦਨਾ ਨੂੰ 'ਮੇਰਾ ਆਪਾ ਮੋੜ ਦੇ', 'ਚਿਤ੍ਰ-ਗੁਪਤ', 'ਕਰਜ਼ਾ ਸਾਰ', 'ਗੰਧ ਕਥੂਰੀ', 'ਬਾਰਿ ਪਰਾਇ', 'ਸਗਲ ਸੰਗਿ', ਆਦਿ ਕਹਾਣੀ ਸੰਗ੍ਰਿਹਾਂ ਅਤੇ 'ਜਲ ਬਿਨ ਕੁੰਭ', 'ਕਲਰ ਕੇਰੀ ਛਾਪਰੀ' 'ਕਨਿਕ ਕਾਮਿਨੀ' ਨਾਮੀ ਨਾਵਲਾਂ ਰਾਹੀਂ ਕਾਫੀ ਖੁੱਲ੍ਹਾ-ਮੋਕਲਾ ਵਿਸਥਾਰ ਦੇ ਚੁੱਕੀ ਹੈ। ਉਸਦੀ ਸ਼ਖਸੀਅਤ ਵਿਚ ਡੂੰਘੇ ਉੱਕਰ ਹੋਏ ਸਿੱਖ-ਅਧਿਆਤਮ ਨੇ, ਉਸ ਨੂੰ ਆਪਣੀਆਂ ਪੁਸਤਕਾਂ ਦੇ ਨਾਮ ਵੀ ਗੁਰਬਾਣੀ ਦੀ ਸ਼ਬਦ-ਧਾਰਾ ਵਿਚੋਂ ਚੁਣਨ ਲਈ ਜਿਵੇਂ ਮਜਬੂਰ ਜਿਹਾ ਕੀਤੀ ਰੱਖਿਆ। ਹੱਥਲੀ ਕਹਾਣੀ ਪੁਸਤਕ 'ਹਰਖ਼-ਸੋਗ' ਦਾ ਨਾਮਕਰਨ ਅਤੇ ਸਮਰਪਣ ਪੰਨੇ 'ਤੇ ਅੰਕਿਤ ਗੁਰੂ ਤੇਗ ਬਹਾਦਰ ਦੇ ਸ਼ਲੋਕਾਂ 'ਚੋਂ ਇਕ ਅੰਗ, ਉਪਰੋਕਤ ਧਾਰਨਾ ਦੀ ਪਿੱਠ ਪੂਰਦਾ ਹੈ। ਪਰ ਇਸ ਦਾ ਅਰਥ ਇਹ ਬਿਲਕੁਲ ਨਹੀਂ ਕਿ 'ਹਰਖ਼-ਸੋਗ' ਪੁਸਤਕ ਵਿਚ ਦਰਜ ਕੁੱਲ ਕਹਾਣੀਆਂ ਹੀ ਉਸ ਅੰਦਰਲੀ ਧਰਮ ਸ਼ਰਧਾਵਾਨਤਾ ਤਕ ਸੀਮਤ ਹਨ। ਸਗੋਂ ਇਸਦੇ ਵਿਪਰੀਤ ਉਸ ਦੀਆਂ ਕਹਾਣੀਆਂ ਦੇ ਵਿਸ਼ੇ ਜ਼ਿੰਦਗੀ ਦੀ ਵਿਸ਼ਾਲਤਾ ਵਾਂਗ ਵੰਨ-ਸੁਵੰਨਤਾ ਨਾਲ ਓਤ-ਪੋਤ ਹਨ। ਇਸ ਲਈ ਚੰਦਨ ਨੇਗੀ ਨੂੰ ਕਿਸੇ ਇਕ ਵਰਗ ਵਿਸ਼ੇਸ਼ ਦੀ ਲੇਖਿਕਾ ਨਹੀਂ ਮੰਨਿਆ ਜਾ ਸਕਦਾ।

ਉਸਦੀਆਂ ਕਹਾਣੀਆਂ ਮਾਨਵੀ ਦੁੱਖਾਂ-ਦਰਦਾਂ, ਵਿਸ਼ੇਸ਼ ਕਰਕੇ ਇਸਤਰੀ ਵਰਗ ਦੀ ਪੀੜਾ ਉਤਪੀੜਾ ਦਾ ਬਿਆਨ ਕਰਨ ਵੱਲ ਰੁਚਿਤ ਹੋਈਆਂ, ਇਨ੍ਹਾਂ ਦੁੱਖਾਂ-ਦਰਦਾਂ, ਪੀੜਾਂ, ਉਤਪੀੜਾ ਦਾ

ਮਨੋ ਵਿਰੇਚਨ ਕਰਨ ਦੀ ਸਮਰੱਥਾ ਵੀ ਰੱਖਦੀਆਂ ਹਨ। ਉਸਦੇ ਪਾਤਰ ਉਚ-ਵਰਗ ਜਾਂ ਮੱਧ-ਵਰਗ ਤਕ ਹੀ ਸੀਮਤ ਨਹੀਂ, ਸਗੋਂ ਕਾਮਾ ਵਰਗ ਤਕ ਵੀ ਫੈਲੇ ਹੋਏ ਹਨ। ਇਸ ਪੁਸਤਕ ਵਿਚਲੀਆਂ ਤਿੰਨ ਕਹਾਣੀਆਂ, 'ਸਿੱਲ੍ਹ', 'ਮੰਗਲ ਸੂਤਰ', ਤੇ 'ਇਕ ਬੇੜੀ ਹੋਰ' ਘਰਾਂ ਵਿਚ ਕੰਮ ਕਰਦੀਆਂ ਮਾਈਆਂ ਨਾਲ ਸੰਬੰਧਤ ਹਨ। ਇਨ੍ਹਾਂ ਕਾਮਾ-ਇਸਤਰੀਆਂ ਨੂੰ ਇਕ ਪਾਸੇ ਤਾਂ ਰੋਜ਼ੀ-ਰੋਟੀ ਖ਼ਾਤਰ ਵੱਡੇ ਘਰਾਂ ਦੀ ਜੂਠ ਖਾਣ ਵਰਗੀ ਨਮੋਸ਼ੀ ਹੰਢਾਉਣੀ ਪੈਂਦੀ ਹੈ, ਦੂਜੇ ਪਾਸੇ ਆਪਣੇ ਹੀ ਤਿੜਕੇ ਘਰਾਂ ਦਾ ਸੰਤਾਪ ਵੀ ਆਪਣੇ ਤਨ-ਬਦਨ 'ਤੇ ਝੱਲਣਾ ਪੈਂਦਾ ਹੈ। ਚੰਦਨ ਨੇਗੀ ਦੀ ਕਹਾਣੀ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਤਲਖ਼ ਵਿਪਰੀਤ ਪਰਿਸਥਿਤੀਆਂ ਅੰਦਰ ਵੀ ਆਪਣੇ ਅਜਿਹੇ ਪਾਤਰਾਂ ਨੂੰ ਰੁਲਣ-ਡੋਲਣ ਨਹੀਂ ਦਿੰਦੀ ਸਗੋਂ ਜਿਥੋਂ ਤਕ ਹੋ ਸਕੇ ਉਨ੍ਹਾਂ ਨੂੰ ਸਲਾਮਤ ਰੱਖਦੀ ਹੋਈ ਆਉਂਦੇ ਭਵਿੱਖ ਵਾਸਤੇ ਤਿਆਰ ਕਰਦੀ ਨਵੇਂ-ਨਕੋਰ ਸੁਪਨੇ ਲੈਣ ਲਈ ਉਤਸ਼ਾਹਤ ਕਰਦੀ ਹੈ। 'ਸਿੱਲ੍ਹ' ਕਹਾਣੀ ਦੀ ਚੰਦਰਾ, 'ਮੰਗਲਸੂਤਰ' ਦੀ ਨਗਮਾ, 'ਇਕ ਬੇੜੀ ਹੋਰ' ਦੀ ਸ਼ਿਆਮਾ ਇਸ ਤੱਥ ਦੀਆਂ ਨਿੱਗਰ ਉਦਾਹਰਣਾਂ ਹਨ। ਡਾ. ਸੁਤਿੰਦਰ ਸਿੰਘ ਨੂਰ ਵੱਲੋਂ ਇਸ ਪੁਸਤਕ ਦੀ ਭੂਮਿਕਾ ਵਿਚ ਨੇਗੀ ਨੂੰ ਮੂਲ ਰੂਪ ਵਿਚ ਸਾਡੇ ਸਮਾਜ ਦੇ ਮਨੁੱਖੀ ਸੰਬੰਧਾਂ, ਉਨ੍ਹਾਂ ਵਿਚ ਵੀ ਨਾਰੀ ਦੇ ਤਣਾਓ ਤੇ ਰਿਸ਼ਤਿਆਂ ਦੇ ਯਥਾਰਥ ਦੀ ਕਹਾਣੀਕਾਰਾ ਹੋਣ ਦਾ ਵਾਜਬ ਤੌਰ 'ਤੇ ਮਾਣ ਦਿੱਤਾ ਗਿਆ ਹੈ।

'ਹਰਖ਼ ਸੋਗ' ਕਹਾਣੀ ਪੁਸਤਕ ਵਿਚ ਅੰਕਿਤ 18 ਕਹਾਣੀਆਂ ਵਿਚੋਂ 'ਖੁਣੇ ਹੋਏ ਤਿਲ' ਤੇ 'ਇਹ ਕਹਾਣੀ ਨਹੀਂ' ਦੇਸ਼-ਵੰਡ ਸਮੇਂ ਪੰਜਾਬੀ ਸਮਾਜ, ਵਿਸ਼ੇਸ਼ ਕਰਕੇ ਇਸਤਰੀ ਵਰਗ ਨੂੰ ਝੱਲਣੀ ਪਈ ਸ਼ਰਮਨਾਕ ਨਮੋਸ਼ੀ ਨਾਲ ਸਿੱਧੀਆਂ ਸੰਬੰਧਤ ਹਨ। 'ਖੁਣੇ ਹੋਏ ਤਿਲ' ਦੀ ਪਠਾਣੀ ਭੂਆ ਦੀ ਪੇਸ਼ਕਾਰੀ, ਸਾਂਝੇ ਪੰਜਾਬ ਦੇ ਸਾਂਝੇ ਰਿਸ਼ਤਿਆਂ ਨੂੰ ਸਮਰਪਤ ਹੈ ਅਤੇ 'ਇਹ ਕਹਾਣੀ ਨਹੀਂ' ਚੰਦਨ ਨਾਮੀ ਲੜਕੀ ਦੀ ਮਾਸੀ ਮੂੰਹੋਂ ਮਨੁੱਖੀ ਦਰਿੰਦਗੀ ਦਾ ਕੀਤਾ ਬਿਆਨ, ਰਾਜਸੀ ਚੌਧਰੀਆਂ ਦੇ ਮੂੰਹ 'ਤੇ ਚੁਪੇੜ।

ਇਸ ਸੰਗ੍ਰਹਿ ਵਿਚ ਸਭ ਤੋਂ ਵੱਧ ਧਿਆਨ ਖਿੱਚਣ ਵਾਲੀ ਕਹਾਣੀ 'ਵਿਸੂਰੇ' ਆਖੀ ਜਾ ਸਕਦੀ ਹੈ। ਭਾਵੇਂ 'ਹਰਖ਼ ਸੋਗ' ਦੀ ਧਰਾਤਲ ਵੀ 'ਵਿਸੂਰੇ' ਕਹਾਣੀ ਦੀ ਸੰਰਚਨਾ ਨਾਲ ਮੇਲ ਖਾਂਦੀ ਹੈ। 'ਹਰਖ਼ ਸੋਗ' ਵਿਚ ਪਤੀ ਦੀ ਬੇ-ਵਫ਼ਾਈ ਕਾਰਨ ਘਰ-ਬਾਰ ਛੱਡ ਕੇ ਸਾਧਵੀ ਬਣੀ ਅਮਰ ਦਾ ਹਰਖ਼ ਸੋਗ ਆਪਣੇ ਪਤੀ ਨੂੰ ਪ੍ਰੇਮਿਕਾ ਸਮੇਤ ਆਪਣੇ ਸਾਹਮਣੇ ਬੈਠੀ ਸੰਗਤ ਵਿਚ ਦੇਖ ਕੇ ਉਤੇਜਤ ਹੋ ਉੱਠਦਾ ਹੈ, ਜਦ ਕਿ ਉਸ ਨੇ ਕਈ ਸਾਰੇ ਵਰ੍ਹੇ ਇਸ ਭਾਵਨਾ ਨੂੰ ਪੂਰੀ ਤਰ੍ਹਾਂ ਦਬਾ ਕੇ ਰੱਖਿਆ ਹੈ। ਪਰ 'ਵਿਸੂਰੇ' ਦਾ ਹੁਣ ਮਨਹੂਸ ਗਿਣਿਆ ਜਾਂਦਾ ਮੁੱਖ ਪਾਤਰ, ਸਾਬਕਾ ਇੰਜੀਨੀਅਰ ਆਪਣੀ ਪਤਨੀ ਦੀ ਆਪਣੇ ਛੋਟੇ ਭਰਾ ਨਾਲ ਬਣੀ ਸਾਂਝ ਨੂੰ ਰਤੀ ਭਰ ਵੀ ਨਹੀਂ ਵਿਸਾਰਦਾ। ਉਹ ਪਤਨੀ ਤੋਂ ਬਦਲਾ ਲੈਣ ਦੀ ਭਾਵਨਾ ਨੂੰ ਇਕ ਨਿਵੇਕਲੇ ਢੰਗ ਨਾਲ ਲਗਾਤਾਰ ਉਜਾਗਰ ਕਰਦਾ ਰਹਿੰਦਾ ਹੈ। ਆਪਣਾ ਕਾਰ-ਕਿੱਤਾ ਤਿਆਗ ਕੇ ਉਹ ਮੋਏ ਮਨੁੱਖਾਂ ਲਈ ਤਖ਼ਤੇ ਬਣਾਉਂਦਾ ਹੈ, ਸ਼ਰਾਬ ਪੀਂਦਾ ਹੈ। ਮਰਦਾਂ ਨਾਲੋਂ ਇਸਤਰੀਆਂ ਦੇ ਮਰਨ 'ਤੇ ਵੱਧ ਉਤੇਜਤ ਹੋਇਆ ਖ਼ੁਸ਼ ਹੁੰਦਾ ਹੈ, ਹੱਸਦਾ ਹੈ। ਅੱਧ-ਖੜ ਇਸਤਰੀਆਂ ਦੇ ਬਲਦੇ ਸਿਵਿਆਂ ਲਾਗੇ ਬੈਠਾ ਰਹਿੰਦਾ ਹੈ, ਉਨ੍ਹਾਂ ਦੀ ਕਪਾਲ-ਕਿਰਿਆ ਹੋਣ ਤਕ। ਉਸਦਾ ਇਵੇਂ ਵਧਦਾ ਗਿਆ ਪਾਗਲਪਣ, ਉਸਦੀ ਆਪਣੀ ਪਤਨੀ ਦੀ ਮਾਰ-ਕੁੱਟ ਕਰਨ ਤਕ ਵੀ ਅੱਪੜ ਜਾਂਦਾ ਹੈ। ਇਸ ਕਹਾਣੀ ਤੋਂ ਇਲਾਵਾ 'ਸਿੱਲ੍ਹ', 'ਨਿਆਜ਼ਬੋ', 'ਢਾਈ ਗਜ਼ ਆਸਮਾਨ' ਤੇ ਹੋਰਨਾਂ ਕਈਆਂ ਕਹਾਣੀਆਂ ਦੀ ਵੱਡੀ ਵਿਸ਼ੇਸ਼ਤਾ ਇਹ ਵੀ ਹੈ ਕਿ ਸਥਿਤੀ ਦਾ ਵਰਨਣ ਆਰੰਭਦੀਆਂ ਜਾਪਦੀਆਂ ਇਹ ਸਿੱਧੀਆਂ ਕੇਂਦਰੀ ਵਿਸ਼ੇ ਵੱਲ ਨੂੰ ਨਿਕਲ ਤੁਰਦੀਆਂ ਹਨ।

ਭਾਵੇਂ ਚੰਦਨ ਨੇਗੀ ਨੇ ਮੱਧ ਵਰਗੀ ਚੌਗਿਰਦੇ ਵਿਚੋਂ ਹੀ ਕਹਾਣੀਆਂ ਦੀਆਂ ਘਟਨਾਵਾਂ ਤੇ ਪਾਤਰਾਂ, ਵਿਸ਼ੇਸ਼ ਕਰਕੇ ਇਸਤਰੀ ਪਾਤਰਾਂ ਦੀ ਚੋਣ ਕੀਤੀ ਹੈ, ਤਾਂ ਵੀ ਬੀਤੀ ਅੱਧੀ ਸਦੀ ਦੇ ਸਮਾਜਕ, ਆਰਥਿਕ ਵਰਤਾਰੇ ਦੇ ਕਈ ਹੋਰਨਾਂ ਪੱਖਾਂ ਨੂੰ ਉਜਾਗਰ ਕਰਨ ਵਿਚ ਵੀ ਉਹ ਸਫਲ ਰਹੀ ਹੈ। ਜਿਵੇਂ 'ਭੁੱਖ' ਕਹਾਣੀ ਵਿਚ ਜੂਠ ਫਰੋਲਦੇ ਬੱਚਿਆਂ ਤੇ ਉਸੇ ਹੀ ਜੂਠ ਲਈ ਰੋਂਦੇ-ਲੜਦੇ-ਭੌਂਕਦੇ ਕੁੱਤਿਆਂ ਪ੍ਰਤੀ ਪ੍ਰਗਟਾਈ ਸੰਵੇਦਨਾ। ਇਵੇਂ ਹੀ 'ਧਰਤ-ਮਹਤੁ' ਵਿਚ ਸੋਹਣੀ-ਸੁਹਾਵੀ ਧਰਤੀ ਨੂੰ



ਕਰੂਪ ਤੇ ਬਦਸ਼ਕਲ-ਪ੍ਰਦੂਸ਼ਤ ਕਰਨ ਵਿਚ ਇਸ ਧਰਤੀ ਦੇ ਸਭ ਤੋਂ ਉਤਮ ਜੀਵ ਗਿਣੇ ਜਾਂਦੇ ਮਨੁੱਖ-ਮਾਤਰ ਦੀ ਨਕਾਰਾਤਮਕ ਭੂਮਿਕਾ।

ਇਸ ਪੁਸਤਕ ਦੇ ਅੰਤਿਕਾ ਨਾਮੀ ਕਾਂਡ ਵਿਚ ਨੇਗੀ ਦੇ ਸਵੈ-ਕਥਨ ਦੁਆਰਾ ਉਸ ਵੱਲੋਂ ਆਪਣੀਆਂ ਕਹਾਣੀ-ਲਿਖਤਾਂ ਵਿਚ ਪ੍ਰਗਟਾਈ ਪਹੁੰਚ ਹੋਰ ਵੀ ਸਪਸ਼ਟ ਹੁੰਦੀ ਹੈ। ਉਹ ਲਿਖਦੀ ਹੈ- "ਮੈਨੂੰ ਨਾ ਮਰਦਾਂ ਪ੍ਰਤੀ ਰੋਸ ਹੈ, ਨਾ ਇਸਤਰੀਆਂ ਨਾਲ ਸਹਾਨੁਭੂਤੀ। ਇਹ ਇਕ ਦੂਜੇ ਤੋਂ ਬਿਨਾਂ ਅਧੂਰੇ ਹਨ...ਮੈਂ ਮੰਨਦੀ ਹਾਂ ਕਿ ਮਰਦ ਲੇਖਕ ਨੇ ਆਮ ਕਰਕੇ ਸਮਾਜ ਵਿਚ ਵਿਚਰਦੀ ਇਸਤਰੀ ਨਾਲ ਹੁੰਦੀ ਬੇ-ਇਨਸਾਫ਼ੀ ਵੱਲ ਬਹੁਤਾ ਧਿਆਨ ਨਹੀਂ ਦਿੱਤਾ। ਇਸਤਰੀ ਮਨ ਦੀ ਵੇਦਨਾ ਉਸਦੇ ਅੰਤਰੀਵ ਦੀ ਪੀੜਾ ਨੂੰ ਇਸਤਰੀ ਹੀ ਚੰਗੀ ਤਰ੍ਹਾਂ ਮਹਿਸੂਸਦੀ ਹੈ ਅਤੇ ਅਭਿਵਿਅਕਤ ਕਰ ਸਕਦੀ ਹੈ।"

ਡਾ: ਅਤਰ ਸਿੰਘ ਨੂੰ, ਚੰਦਨ ਦੇ ਅਜਿਹੇ ਨਿਰਛਲਤਾ ਵਾਲੇ ਸਰਲ ਬਿਆਨਾਂ ਦੇ ਬਾਵਜੂਦ, ਉਸਦੀਆਂ ਕਹਾਣੀਆਂ ਵਿਚ ਨਵੀਂ ਸੂਖਮਤਾ ਤੇ ਸ਼ਕਤੀ ਦਾ ਸੰਚਾਰ ਹੁੰਦਾ ਪ੍ਰਤੀਤ ਹੋਇਆ ਸੀ। ਇਹ ਸੰਚਾਰ ਉਸਦੀਆਂ ਕਹਾਣੀਆਂ ਦੀ ਸ਼ੈਲੀ ਕਾਰਨ ਵੀ ਪਰਿਚਤ ਹੋਇਆ ਹੈ ਅਤੇ ਭਾਵਨਾ-ਜਗਤ ਨੂੰ ਕਹਾਣੀਆਂ ਵਿਚ ਰੂਪਾਂਤਰਤ ਕਰਨ ਸਦਕਾ ਵੀ। ਇਨ੍ਹਾਂ ਕਹਾਣੀਆਂ ਦਾ ਇਕ ਹੋਰ ਮਹੱਤਵਪੂਰਨ ਤੱਤ ਹਰ ਚੰਗੇ-ਮਾੜੇ ਹਾਲ ਵਿਚ ਵਿਚਰਦੇ, ਰੀਂਗਦੇ, ਤੁਰਦੇ, ਸਰਪੱਟ ਦੌੜਦੇ ਪਾਤਰਾਂ ਦੇ ਧੁਰ-ਅੰਦਰ ਅੰਕਿਤ, ਮਾਨਵ-ਸੰਘਰਸ਼ੀ ਤੱਤ ਨੂੰ ਰੂਪਮਾਨ ਕੀਤੀ ਰੱਖਣ ਦਾ ਵੀ ਹੈ।

ਪਾਠਕਾਂ ਨੂੰ ਚੰਦਨ ਨੇਗੀ ਦੀ ਇਸ ਪੁਸਤਕ ਦੀਆਂ ਕਹਾਣੀਆਂ ਵਿਚ, ਉਸਦੇ ਪਹਿਲੇ ਕਹਾਣੀ ਸੰਗ੍ਰਹਿਾਂ ਨਾਲੋਂ ਕੁਝ ਵੱਖਰੀ ਤਰ੍ਹਾਂ ਦੇ ਪਾਸਾਰ ਅਭਿਵਿਅਕਤ ਹੋਏ ਪੜ੍ਹਨ ਨੂੰ ਮਿਲਣਗੇ।

[ਲਾਲ ਸਿੰਘ]

## ਜਨਮਾਂ ਦੇ ਆਰ-ਪਾਰ [ਗੁਰਪ੍ਰੀਤ ਧਾਲੀਵਾਲ]

ਮਾਲਵੇ ਦੀ ਜੀਵਨ ਰਹਿਤਲ ਤੇ ਕਿਸਾਨੀ ਘਰਾਂ ਦੀ ਪਿੱਠ-ਭੂਮੀ ਵਾਲੇ ਗੁਰਪ੍ਰੀਤ ਧਾਲੀਵਾਲ ਦੀ ਪਲੇਠੀ ਕਹਾਣੀ ਪੁਸਤਕ 'ਜਨਮਾਂ ਦੇ ਆਰ-ਪਾਰ' (ਆਰਸੀ ਪਬਲਿਸ਼ਰਜ਼, ਦਿੱਲੀ, ਪੰਨੇ 127, ਮੁੱਲ 125 ਰੁਪਏ) ਨੇ ਕਹਾਣੀ ਜਗਤ ਦੇ ਆਲੋਚਕਾਂ ਸਮੇਤ ਪਾਠਕਾਂ ਦਾ ਵੀ ਧਿਆਨ ਆਪਣੇ ਵੱਲ ਖਿੱਚਿਆ ਹੈ। ਇਸ ਖਿੱਚ ਦਾ ਮੁੱਖ ਕਾਰਨ ਉਸਦੀ ਕਹਾਣੀ ਦੇ ਸਾਰ-ਤੱਤ ਨਾਲੋਂ ਉਸਦੀ ਪ੍ਰੌੜ੍ਹ ਵੰਨਗੀ ਦੀ ਭਾਸ਼ਾ-ਸ਼ੈਲੀ ਨੂੰ ਕਿਹਾ ਜਾ ਸਕਦਾ ਹੈ। ਉਸਦੀਆਂ ਕਹਾਣੀਆਂ ਦੇ ਵਿਸ਼ੇ ਉਸਦੀ ਰੁਮਾਂਚਿਕ ਉਮਰ ਦੇ ਹਾਣ ਨੂੰ ਵੀ ਸਮਰਪਤ ਹਨ ਅਤੇ ਉਸ ਦਾ ਅੰਦਰਲਾ ਕਥਾਵਾਚਕ ਇਕ ਨਿਡਰ, ਸਾਹਸੀ, ਹਿੰਮਤੀ ਤੇ ਸੰਘਰਸ਼ੀ ਪਾਤਰ ਵਜੋਂ ਵੀ ਪੇਸ਼-ਪੇਸ਼ ਹੈ। ਉਹ ਆਪਣੇ ਆਸ-ਪਾਸ, ਦੂਰ-ਦੁਰਾਡੇ ਤਕ ਫੈਲੇ ਭ੍ਰਿਸ਼ਟ ਵਰਤਾਰੇ ਨੂੰ ਢਹਿ-ਢੇਰੀ ਕਰਨ ਦੀ ਚੇਸ਼ਟਾ ਕਰਦਾ ਆਦਰਸ਼ਕ ਜੀਵਨ ਮੁੱਲਾਂ ਲਈ ਦ੍ਰਿੜ੍ਹ-ਸੰਕਲਪ ਹੋਣ ਦਾ ਦਮ ਵੀ ਭਰਦਾ ਹੈ।

ਇਸ ਪੁਸਤਕ ਅੰਦਰ ਅੰਕਿਤ 12 ਕਹਾਣੀਆਂ ਵਿਚੋਂ ਬਹੁਗਿਣਤੀ ਕਹਾਣੀਆਂ ਉਪਰੋਕਤ ਧਾਰਨਾਂ ਦੀ ਗਵਾਹੀ ਬਣਦੀਆਂ ਹਨ। 'ਜੋਗੀਆ ਵੇ' ਦਾ ਕੀਰਤ, ਲਾਡੀ ਨਾਮ ਦੀ ਪਹਿਲੇ ਦਿਨ ਕਾਲਿਜ ਆਈ ਲੜਕੀ ਨੂੰ ਰੈਗਿੰਗ ਕਰਨ ਵਾਲੀ ਟੋਲੀ ਤੋਂ ਸੁਰੱਖਿਅਤ ਰੱਖਣ ਲਈ ਅਵਾਰਾ ਕਿਸਮ ਦੇ ਲੜਕਿਆਂ ਦੀ ਖ਼ੂਬ ਪਿਟਾਈ ਕਰਦਾ ਹੈ। 'ਮਸਟੈਂਗ ਰੈਂਚ' ਕਹਾਣੀ ਵਿਚ ਤਾਂ ਮੈਂ ਪਾਤਰ ਭਾਰਤੀ ਆਦਰਸ਼ਕ ਜੀਵਨ, ਮੁੱਲਾਂ ਦਾ ਅਨੁਸਾਰੀ ਹੋਣ ਦਾ ਦਮ ਭਰਦਾ, ਅਮਰੀਕਾ ਦੀਆਂ ਵਿਕਾਊ ਕੁੜੀਆਂ ਵਿਚੋਂ ਇਕ, ਜਿਹੜੀ ਉਸਦੇ ਬਿਸਤਰ ਤਕ ਪੁੱਜ ਗਈ ਹੈ, ਨੂੰ ਸਹੀ ਸਲਾਮਤ ਵਾਪਸ ਭੇਜ ਕੇ ਕਲੱਬ-ਕਲਚਰ ਦੇ ਗੰਧਲੇ ਵਰਤਾਰੇ ਪ੍ਰਤੀ ਪਾਠਕੀ ਮਨਾਂ ਵਿਚ ਨਫਰਤ ਪੈਦਾ ਕਰਨ ਦਾ ਉਪਰਾਲਾ ਕਰਦਾ ਹੈ। ਇਵੇਂ ਹੀ 'ਬਲੇ ਮੱਥੇ ਵਾਲੀ' ਕਹਾਣੀ ਦੀ ਮੁੱਕੋ (ਮਲਕੀਤ) ਨੂੰ ਦੁਹਾਜੂ ਦੇ ਲੜ ਲਾਉਣ ਲੱਗੇ ਉਸਦੇ

ਪਿਤਾ ਦੇ ਇਰਾਦੇ ਦਾ ਸਿੱਧਾ ਵਿਰੋਧ ਕਰਕੇ, ਮਲਕੀਤ ਨੂੰ ਆਪ ਅਪਨਾਉਣ ਤਕ ਦਾ ਫੈਸਲਾ ਲੈ ਲੈਂਦਾ ਹੈ। ਇਸ ਪੁਸਤਕ ਦੇ ਸਿਰਲੇਖ 'ਜਨਮਾਂ ਦੇ ਆਰ-ਪਾਰ' ਵਾਲੀ ਕਹਾਣੀ ਵਿਚ ਮੈਂ ਪਾਤਰ ਨਿਮਰਤਾ ਨੂੰ ਅਪਨਾਉਣ ਲਈ ਭਾਵੁਕਤਾ ਦੀਆਂ ਸਾਰੀਆਂ ਹੱਦਾਂ ਟੱਪ ਜਾਂਦਾ ਹੈ। ਇਸ ਪਿੱਛੇ ਲੇਖਕ ਦੀ ਡੇਰਾਵਾਦ ਦੇ ਫਰੇਬੀ ਚਿਹਰੇ ਨੂੰ ਨੰਗਾ ਕਰਨ ਦੀ ਤੀਬਰ ਇੱਛਾ ਵੀ ਜੁੜੀ ਹੋਈ ਹੈ ਅਤੇ ਰੂਹਾਂ ਦੀ ਸਾਂਝ ਨੂੰ ਸਾਰੇ ਸਮਾਜੀ ਬੰਧਨਾਂ ਤੋਂ ਉੱਚੀ ਤੇ ਸੁੱਚੀ ਦਰਸਾਉਣ ਦੀ ਲਾਲਸਾ ਵੀ। ਲੇਖਕ ਪੰਜਾਬੀ ਜੀਵਨ-ਵਰਤਾਰੇ ਵਿਚ ਡੇਰਾਵਾਦ ਦੇ ਵਧ ਰਹੇ ਦਖ਼ਲ ਬਾਰੇ ਚਿੰਤਾਤੁਰ ਹੋਇਆ ਇਨ੍ਹਾਂ ਡੇਰਿਆਂ ਅੰਦਰ ਹੋ ਰਹੇ ਕੁਕਰਮਾਂ, ਸਾਧ-ਸੰਤ ਮਹਾਤਮਾ ਦਿਸਦੇ ਫਰੇਬੀ ਚਿਹਰਿਆਂ ਦੇ ਵਿਖਾਵੇਪੁਣੇ ਨੂੰ ਨੰਗਾ ਕਰਨ ਦਾ ਕੋਈ ਵੀ ਅਵਸਰ ਹੱਥੋਂ ਨਹੀਂ ਗਵਾਉਂਦਾ। 'ਮਰੇ ਹੋਏ ਲੋਕ' ਨਾਮੀ ਕਹਾਣੀ ਦੀ ਹਿੰਦੂ ਪਰਿਵਾਰ ਦੀ ਲੜਕੀ ਸੀਤਲ, ਗੁਰਮੁਖਾਂ ਦੀ ਸ਼ਕਲ-ਸੂਰਤ ਵਰਗੇ ਕਰਤਾਰ ਸਿੰਘ ਦੀਆਂ ਕਰਤੂਤਾਂ ਹੱਥੋਂ ਉਜੜੀ-ਪੁੱਜੜੀ ਪਾਠਕਾਂ ਦਾ ਧਿਆਨ ਇਸ ਬੁਰਾਈ ਵੱਲ ਉਚੇਚ ਨਾਲ ਖਿੱਚਦੀ ਹੈ। 'ਜੂਠ' ਨਾਮੀ ਕਹਾਣੀ ਦੀ ਸੈਮੀ ਉਰਫ਼ ਸਿਮਰਨ ਦਾ ਉਜਾੜਾ, ਜੋ ਉਸਦੇ ਮੁਸਲਮਾਨ ਲੜਕੇ ਨਾਲ ਅਸਫ਼ਲ ਪ੍ਰੇਮ ਕਾਰਨ ਹੋਇਆ, ਪਾਠਕਾਂ ਦੇ ਮਨਾਂ ਉਤੇ ਧਰਮਾਂ ਦੀ ਸੌੜੀ ਪਹੁੰਚ ਨੂੰ ਦਰਸਾਉਂਦਾ ਅਨੁਕੂਲ ਪ੍ਰਭਾਵ ਛੱਡਦਾ ਹੈ।

ਅਜਿਹੀਆਂ ਕਹਾਣੀਆਂ ਦੇ ਲੇਖਕ ਗੁਰਪ੍ਰੀਤ ਧਾਲੀਵਾਲ ਨੇ 'ਸੀਤਲ' ਤੇ 'ਸਿਮਰਨ' ਆਦਿ ਕੁੜੀਆਂ ਨੂੰ ਆਪਣੀ ਹੋਣੀ ਨੂੰ ਸਵੀਕਾਰਨ ਤੇ ਟੁੱਟੀ-ਖੁੱਸੀ ਜੀਵਨ-ਸ਼ੈਲੀ ਵਿਚ ਵਿਚਰਦੇ ਰਹਿਣ ਤਕ ਕਹਾਣੀ-ਵਿਸਥਾਰ ਨੂੰ ਸੀਮਤ ਨਹੀਂ ਰੱਖਿਆ, ਸਗੋਂ ਉਨ੍ਹਾਂ ਨੂੰ ਅਜਿਹੇ ਦੁਖਦਾਈ ਅਤੇ ਜਿੱਲ੍ਹਣ ਭਰੇ ਮਾਹੌਲ ਵਿਚੋਂ ਕੱਢਣ ਦੇ ਉਪਰਾਲੇ ਵੀ ਕੀਤੇ ਹਨ। ਭਾਵੇਂ ਇਹ ਉਪਰਾਲੇ ਉਸਦੀ ਕਹਾਣੀ ਦੀ ਸੁਭਾਵਕਤਾ ਨੂੰ ਕਾਫੀ ਸਾਰੀ ਬੋਝਲ ਵੀ ਬਣਾਉਂਦੇ ਹਨ। ਬਹੁਤੀਆਂ ਕਹਾਣੀਆਂ ਵਿਚ ਮੌਕਾ-ਮੇਲ ਦੀ ਵਿਧੀ ਦੀ ਕੀਤੀ ਵਰਤੋਂ ਵੀ ਉਸਦੀਆਂ  ਕਹਾਣੀਆਂ ਦੇ ਯਥਾਰਥਕ ਪ੍ਰਸੰਗ ਨੂੰ ਠੇਸ ਪਹੁੰਚਾਉਂਦੀ ਹੈ।

ਗੁਰਪ੍ਰੀਤ ਦੀਆਂ ਕਹਾਣੀਆਂ ਅੰਦਰ ਛੋਟੀ ਕਿਸਾਨੀ ਦੇ ਦੁੱਖਾਂ-ਦਰਦਾਂ, ਤੰਗੀਆਂ-ਤੁਰਸ਼ੀਆਂ ਦੇ ਵਰਨਣ ਦੇ ਨਾਲ-ਨਾਲ ਉਨ੍ਹਾਂ ਵੱਲੋਂ ਵਿਦੇਸ਼ੀਂ ਜਾ ਵਸਣ ਦੀ ਲਾਲਸਾ ਦਾ ਵਰਨਣ ਵੀ ਥਾਂ ਪੁਰ ਥਾਂ ਹੋਇਆ ਹੈ। ਅਮਰੀਕਾ ਵਰਗੇ ਵਿਕਸਤ ਦੇਸ਼ਾਂ ਅੰਦਰ ਪੁੱਜੇ ਕਿਸਾਨੀ ਘਰਾਂ ਦੇ ਮੁੰਡਿਆਂ ਨੂੰ ਝੱਲਣੀਆਂ ਪੈ ਰਹੀਆਂ ਦੁਸ਼ਵਾਰੀਆਂ ਨੂੰ ਵੀ ਲੇਖਕ ਦੀ ਕਲਮ ਨੇ ਬਾਖ਼ੂਬੀ ਚਿਤਰਿਆ ਹੈ। ਵਿਦੇਸ਼ ਜਾਣ ਦੀ ਹੋੜ ਅੰਦਰ ਮਾਨਵੀ ਰਿਸ਼ਤਿਆਂ ਨਾਲ ਹੋਏ ਖਿਲਵਾੜ ਦਾ ਵੇਰਵਾ ਗੁਰਪ੍ਰੀਤ ਦੀ ਕਹਾਣੀ 'ਔਤ' ਵਿਚ ਅਤੇ ਬੇ-ਜੋੜ ਰਿਸ਼ਤੇ ਦਾ ਵਰਨਣ ਕਹਾਣੀ 'ਲੌਂਗ ਬੁਰਜੀਆਂ ਵਾਲਾ' ਵਿਚ ਬੜੀ ਬਾਰੀਕੀ ਨਾਲ ਉੱਕਰਿਆ ਮਿਲਦਾ ਹੈ। 'ਮਾਨਸੁ ਕੀ ਜਾਤਿ' ਦਾ ਮੁੱਖ ਪਾਤਰ ਕਿਸ਼ਨ ਸਿੰਘ ਤੇ 'ਵਿਚਲੀ ਬਾਤ' ਕਹਾਣੀ ਦਾ ਜੈਬਾ ਪੰਜਾਬੀ ਕਿਸਾਨੀ ਦੇ ਅਜਿਹੇ ਪ੍ਰਤੀਨਿਧ  ਪਾਤਰ ਹਨ ਜਿਹੜੇ ਜਿੱਥੇ ਵੀ, ਜਿਸ ਸਥਿਤੀ ਵਿਚ ਵੀ ਵਿਚਰਦੇ ਹਨ, ਪੰਜਾਬੀਅਤ ਦੀ ਰੂਹ ਦੇ ਹਾਣ ਦੇ ਬਣ ਕੇ ਵਿਚਰਦੇ ਹਨ।

ਅਜਿਹੀਆਂ ਕਹਾਣੀਆਂ ਅਤੇ ਅਜਿਹੇ ਪਾਤਰਾਂ ਦੀ ਪੇਸ਼ਕਸ਼ ਕਾਰਨ ਹੀ ਗੁਰਪ੍ਰੀਤ ਨੇ ਆਪਣੀ ਪਲੇਠੀ ਪੁਸਤਕ 'ਜਨਮਾਂ ਦੇ ਆਰ-ਪਾਰ' ਰਾਹੀਂ ਵਿਦੇਸ਼ੀਂ ਵਸਦੇ ਪੰਜਾਬੀ ਕਹਾਣੀਕਾਰਾਂ ਦੀ ਸੂਚੀ ਵਿਚ ਆਪਣਾ ਨਾਮ ਦਰਜ ਕਰਵਾ ਲਿਆ ਹੈ। ਉਹਦੀ ਕਲਮ ਤੋਂ ਹੋਰ ਵੀ ਵੱਡੀਆਂ ਉਮੀਦਾਂ ਹਨ। ਫਿਰ ਉਸਨੂੰ ਨਾ ਤਾਂ ਐਨੇ ਸਾਰੇ ਵਿਅਕਤੀਆਂ ਤੇ ਸੰਸਥਾਵਾਂ ਦਾ ਧੰਨਵਾਦ ਕਰਨ ਦੀ ਲੋੜ ਪਵੇਗੀ, ਨਾ ਹੀ ਆਪਣੇ ਜਾਗੀਰਦਾਰੀ ਪਿਛੋਕੜ ਦਾ ਪਰਿਚੈ ਦੇਣ ਦੀ। ਫਿਰ ਉਸਦੀ ਕਹਾਣੀ ਹੀ ਉਸਦੀ ਪਛਾਣ ਬਣੇਗੀ।

[ਲਾਲ ਸਿੰਘ]

## ਗ਼ਲ਼ਵੱਕੜੀ [ਜਗਤਾਰ ਢਾਅ]

ਜਗਤਾਰ ਢਾਅ ਦਾ ਨਾਂ ਪੜ੍ਹਦਿਆਂ-ਸੁਣਦਿਆਂ ਝੱਟ ਦੇਣੀ 'ਗੁਆਚੇ ਘਰ ਦੀ ਤਲਾਸ਼'



ਚੇਤਿਆਂ ਵਿਚ ਉਭਰਦੀ ਹੈ। ਇਹ ਪੁਸਤਕ ਉਸ ਨੇ ਲਗਪਗ ਢਾਈ ਦਹਾਕੇ ਪਹਿਲਾਂ ਛਪਵਾਈ ਸੀ ਅਤੇ ਇਸ ਦੀ ਚਰਚਾ ਹੁਣ ਤਕ ਚੱਲ ਰਹੀ ਹੈ। ਇਸ ਪੁਸਤਕ ਵਿਚ ਆਵਾਸ-ਪਰਵਾਸ ਨੂੰ ਜਿਸ ਨਜ਼ਰੀਏ ਤੋਂ ਸਾਹਮਣੇ ਲਿਆਂਦਾ ਗਿਆ, ਉਹ ਵਿਲੱਖਣ ਸੀ। ਇਸ ਵਿਚ ਘਰ ਅਤੇ ਰੋਟੀ ਦੀ ਚਰਚਾ ਬਹੁਤ ਜੀਵੰਤ ਰੂਪ ਵਿਚ ਹੋਈ ਸੀ। ਹੁਣ ਢਾਅ ਦਾ ਛੇਵਾਂ ਸੰਗ੍ਰਹਿ 'ਗ਼ਲ਼ਵੱਕੜੀ' (ਪੰਨੇ 80, ਮੁੱਲ 90 ਰੁਪਏ, ਕੁਕਨਸ ਪ੍ਰਕਾਸ਼ਨ, ਜਲੰਧਰ) ਛਪਿਆ ਹੈ ਤਾਂ ਉਸ ਦੀ ਕਵਿਤਾ ਦੇ ਵਿਕਾਸ ਦੀ ਲੜੀ ਦਾ ਵੀ ਥਹੁ-ਪਤਾ ਲਗਦਾ ਹੈ। ਇਸ ਪੁਸਤਕ ਵਿਚ ਉਹ ਐਨ ਵੱਖਰੇ ਰੂਪ ਵਿਚ ਸਨਮੁੱਖ ਹੋਇਆ ਹੈ। ਉਹਦਾ ਕਾਵਿ-ਸਫ਼ਰ 'ਭਟਕਣ ਦਾ ਸਫ਼ਰ' (1979) ਨਾਲ ਸ਼ੁਰੂ ਹੋਇਆ ਸੀ ਅਤੇ ਇਹ 'ਗੁਆਚੇ ਘਰ ਦੀ ਤਲਾਸ਼' (1981) ਕਰਦਾ, 'ਇਕ ਸੁਪਨਾ ਮਛਲੀ ਦਾ' (1981) ਰਾਹੀਂ ਸੁਪਨਿਆਂ ਦੀ ਬਾਤ ਪਾਉਂਦਾ, 'ਚਾਂਦੀ ਨਗਰ ਤੇ ਪਰਿੰਦਾ' (1985) ਦੇ ਬਹਾਨੇ ਉਥੋਂ ਦੇ ਹਾਲਾਤ ਬਾਰੇ ਟਕੋਰ ਕਰਦਾ, 'ਇਕ ਵਾਰ ਮਿਲ' (1994) ਦੀ ਤਾਂਘ ਬਿਆਨਦਾ ਹੁਣ 'ਗ਼ਲ਼ਵੱਕੜੀ' (2005) ਤਕ ਅਪੜਦਾ ਹੈ। ਇਨ੍ਹਾਂ ਸਾਰੀਆਂ ਪੁਸਤਕਾਂ ਦੇ ਰੰਗ ਆਪੋ-ਆਪਣੇ ਹਨ ਪਰ ਕਵਿਤਾ ਦਾ ਧੁਰਾ ਉਹੀ ਰਹਿੰਦਾ ਹੈ ਜਿਹੜਾ 'ਗ਼ਲ਼ਵੱਕੜੀ' ਵਿਚ ਬਿਨਾਂ ਕਿਸੇ ਲੱਗ-ਲਪੇਟ ਦੇ ਪੇਸ਼ ਹੋਇਆ ਹੈ:

*ਗੱਲ ਤਾਂ ਕਿਵੇਂ ਜੀਣ ਦੀ ਹੈ*
*ਕਿ ਜਿਉਂਦੇ ਜੀਅ, ਕਿਸੇ ਕੀ ਖੱਟਿਆ, ਕੀ ਖੋਇਆ*

ਇਸ ਮੜਕ ਅਤੇ ਯਕੀਨ ਨਾਲ ਢਾਅ ਪਹਿਲਾਂ ਦੇ ਮੁਕਾਬਲੇ ਵੱਧ ਸੂਖਮਤਾ ਅਤੇ ਸਹਿਜਤਾ ਨਾਲ ਹਾਜ਼ਰੀ ਲਵਾਉਂਦਾ ਹੈ। ਇਹ ਸਹਿਜਤਾ ਭਟਕਣ ਦੇ ਆਠਰ ਜਾਣ ਤੋਂ ਬਾਅਦ ਦੀ ਹੈ। ਦਰਅਸਲ ਇਹ ਕਵਿਤਾਵਾਂ ਭਟਕਣ ਪਿੱਛੋਂ ਫ਼ੁਰਸਤ ਦੇ ਪਲਾਂ ਦੀ ਦਾਸਤਾਨ ਹਨ। ਉਂਝ ਇਹ ਦੋ ਪਲ ਵੀ ਬੇਚੈਨੀ ਵਿਚ ਤੜਫਦੇ, ਰਿੱਝਦੇ, ਘੁਲਦੇ, ਟੁੱਟਦੇ ਤੇ ਜੁੜਦੇ ਜਾਪਦੇ ਹਨ। 'ਨਵੀਂ ਫਿਲਮ' ਵਿਚ ਇਨ੍ਹਾਂ ਹਾਲਾਤ ਦਾ ਬਿਰਤਾਂਤ ਸੁੰਨ ਕਰਨ ਵਾਲਾ ਹੈ। ਇਸ ਬਿਰਤਾਂਤ ਵਿਚ ਕਵੀ ਦਾ ਆਪਾ ਵੀ ਸ਼ਾਮਲ ਹੈ। ਇਸੇ ਨਜ਼ਮ ਦਾ ਇਕ ਹੋਰ ਜ਼ਾਵੀਆ 'ਜੰਮ ਚੁੱਕੇ ਪਾਣੀ' ਹੈ। ਇਸ ਵਿਚ ਤਾਂ ਗੱਲ ਵੰਝਲੀ ਡਿੱਗ ਪੈਣ ਤਕ ਜਾਂਦੀ ਹੈ। ਇਹ ਸਥੂਲ ਸਥਿਤੀ ਅਗਲੀ ਪੀੜ੍ਹੀ ਦੀ ਆਮਦ ਨਾਲ ਹੀ ਟੁੱਟਦੀ ਹੈ:

*ਪਤਨੀ ਦੌੜੀ-ਦੌੜੀ ਆਈ*
*ਮੈਨੂੰ ਅੱਗ ਤੋਂ ਪਰ੍ਹੇ ਧੱਕਦੀ ਬੋਲੀ*
*ਇੱਧਰ ਤੁਸੀਂ ਜਲ ਰਹੇ ਹੋ*
*ਤੇ ਉੱਧਰ, ਬੱਚੇ ਨਵੀਂ ਫਿਲਮ ਦੇਖ ਰਹੇ ਹਨ*

ਮੌਜੂਦਾ ਟੁੱਕੇ-ਪੱਛੇ 'ਵਖਤਾਂ' ਦੇ ਇਸ ਕਰੂਰ ਯਥਾਰਥ ਦੇ ਦਵੰਦ ਨੂੰ ਸ਼ਾਇਰ ਸ਼ਿੱਦਤ ਅਤੇ ਸਬਰ ਨਾਲ ਪੇਸ਼ ਕਰਦਾ ਹੈ। ਪੇਸ਼ਕਾਰੀ ਮੁਕੰਮਲ ਜ਼ਬਤ ਵਾਲੀ ਹੈ। ਇਹ ਦਵੰਦ 'ਅਸੀਂ ਪਹਿਲਾਂ ਵਾਲੇ ਨਹੀਂ ਰਹਿਣਾ ਸੀ' ਨਾਲ ਸ਼ੁਰੂ ਹੁੰਦਾ ਹੈ ਅਤੇ 'ਮੈਂ ਕਿਉਂ ਨਹੀਂ ਉਨ੍ਹਾਂ ਵਰਗਾ ਬਣ ਜਾਂਦਾ' ਨਾਲ ਢਲਦਾ ਪ੍ਰਤੀਤ ਹੁੰਦਾ ਹੈ। ਇਸ ਦੇ ਵਿਚ-ਵਿਚਾਲੇ ਜੋ ਸਾਖੀ ਸ਼ਾਇਰ ਸੁਣਾਉਂਦਾ ਹੈ, ਉਹ ਬਾਕਾਇਦਾ ਧਿਰ ਬਣ ਕੇ ਖੜ੍ਹਦੀ ਹੈ। ਧਿਰ ਦੀ ਚੋਣ ਸ਼ਾਇਰ ਦੀ ਅਪਣੀ ਹੈ। 'ਮੈਂ ਕਿਉਂ ਨਹੀਂ ਉਨ੍ਹਾਂ ਜਿਹਾ ਬਣ ਜਾਂਦਾ' ਦਾ ਵਿਸਥਾਰ ਦੇਖੋ:

*ਬਲਦੇ ਸਿਵੇ ਵਿਚੋਂ ਉਠ ਜੋ, ਹੋਠਾਂ ਸੰਗ ਨੱਚਣ ਲੱਗ ਪੈਂਦੇ*
*ਦੰਦਾਂ ਅੰਦਰ ਜ਼ਹਿਰ ਭਰੀ ਹੁੰਦੀ, ਖਿੜ-ਖਿੜ ਹੱਸਣ ਲੱਗ ਪੈਂਦੇ*

*0 0 0*

*ਮੈਂ ਕਿਉਂ ਨਹੀਂ ਉਨ੍ਹਾਂ ਜਿਹਾ ਬਣ ਜਾਂਦਾ*
*ਮੈਨੂੰ ਕੀ ਹੋ ਗਿਆ ਹੈ*

ਫਿਰ ਵੀ, ਗੱਲ ਸਿਰਫ਼ ਇੰਨੀ ਨਹੀਂ ਹੈ ਅਤੇ ਇਹ ਮੁੱਕਦੀ ਵੀ ਨਹੀਂ ਹੈ। ਕਿਸੇ ਤਣ-ਪੱਤਣ ਨਾ ਲੱਗ ਸਕਣਾ ਸਮੇਂ ਦਾ ਦਵੰਦ ਹੀ ਤਾਂ ਹੈ ਜਿਹੜਾ ਪਹਿਲਾਂ ਨਾਲੋਂ ਤਿੱਖੇ ਅਤੇ

ਲੁਕਵੇਂ ਡੰਗ ਲੈ ਕੇ ਟੱਕਰਦਾ ਹੈ। ਏਦਾਂ ਦੇ ਹਾਲਾਤ ਵਿਚ ਨਾਇਕ ਅਤੇ ਖਲਨਾਇਕ ਦੀ ਪਛਾਣ ਕਰਨੀ ਔਖੀ ਹੋ ਜਾਂਦੀ ਹੈ, ਔਖੀ ਹੀ ਨਹੀਂ ਅਸੰਭਵ ਹੋ ਜਾਂਦੀ ਹੈ:

*ਦਿਨੇ ਜੋ ਸਾਨੂੰ ਮਾਰਨਾ ਚਾਹੁੰਦਾ*
*ਸੁਪਨਿਆਂ ਵਿਚ ਰਖਵਾਲਾ ਬਣਦਾ ਹੈ*
*ਦਿਨੇ ਸਾਡੇ ਮੂੰਹੀਂ ਅੰਨ ਪਾਉਂਦਾ*
*ਰਾਤੀਂ ਫਸਲਾਂ ਉਜਾੜਨ ਆਉਂਦਾ*

ਇਹ ਸਾਰੀਆਂ ਬਦਲੇ ਹੋਏ ਸਮਿਆਂ ਦੀਆਂ ਗੱਲਾਂ-ਬਾਤਾਂ ਹਨ। ਵਕਤ ਦੀ ਗੱਡੀ ਉਤੇ ਚੜ੍ਹਿਆਂ ਬੰਦੇ ਨੇ ਭੁਰਨਾ-ਖੁਰਨਾ-ਜੁੜਨਾ ਹੁੰਦਾ ਹੈ। 'ਪੰਛੀ' ਕਵਿਤਾ ਜਿਸ ਵਿਚ 'ਪੰਛੀ' ਕਦੇ ਨਹੀਂ ਥੱਕਦੇ /ਆਪਣੇ ਲਈ ਚੋਗ ਚੁਗਦੇ/ ਆਪਣੇ ਬੱਚਿਆਂ ਦੇ ਮੂੰਹ ਚੋਗ ਪਾਉਂਦੇ/ ਪੰਛੀ ਕਦੇ ਨਹੀਂ ਅੱਕਦੇ/ ਪੰਛੀ ਬੱਚਿਆਂ ਨੂੰ ਸਦਾ ਲਈ ਫੜ ਨਹੀਂ ਬਹਿੰਦੇ/ ਸਮੇਂ ਸਿਰ ਉਨ੍ਹਾਂ ਨੂੰ ਉਡਾ ਦਿੰਦੇ ਹਨ' ਸਚਾਈ ਬੰਨ੍ਹੀ ਪਈ ਹੈ ਪਰ ਇਸ ਸੱਚ ਨਾਲ ਕਵਿਤਾ ਮੁਕੰਮਲ ਨਹੀਂ ਹੁੰਦੀ। ਗੱਲ ਤਾਂ 'ਚੈਨਲ ਬਦਲ' ਕਵਿਤਾ ਦੇ ਆਖਰੀ ਬੰਦ ਨਾਲ ਹੀ ਪੂਰੀ ਹੁੰਦੀ ਹੈ:

*ਉਸ ਦੇ ਬੱਚੇ, ਉਸ ਨੂੰ ਸੁਣਦੇ, ਚੁੱਪ-ਚਾਪ ਉਬਾਸੀਆਂ ਲੈਂਦੇ ਰਹਿੰਦੇ*
*ਪਰ ਉਸ ਦੇ ਪਰ੍ਹੇ ਹੁੰਦਿਆਂ ਹੀ, ਆਪਣਾ ਚੈਨਲ ਬਦਲ ਲੈਂਦੇ*

ਇਹ ਤਣਾਅ ਅਤੇ ਫ਼ਿਕਰਾਂ ਨਾਲ ਭਰੇ ਹਾਲਾਤ ਹਨ। ਇਸ ਦਾ ਕਥਾਰਸਿਸ ਆਖ਼ਰਕਾਰ ਮਾਂ ਲਈ ਲਿਖੀਆਂ ਅੱਠ ਕਵਿਤਾਵਾਂ ਵਿਚੋਂ ਇਕ 'ਸੰਤੋਖ' ਰਾਹੀਂ ਹੁੰਦਾ ਹੈ:

*ਮਿੱਟੀ ਹੋਈ ਪਈ ਮਾਂ ਅੰਦਰ, ਫਿਰ ਜਾਨ ਪਈ ਹੈ*
*ਉਸ ਦੇ ਪੁੱਤਾਂ ਵਿਚਕਾਰ, ਸੰਤੋਖ ਹੋਇਆ ਹੈ*
*ਤੁਰਨ ਮਸ਼ੀਨ ਉਤੇ ਤੁਰਦੀ ਮਾਂ, ਥੱਕਦੀ ਹੀ ਨਹੀਂ*
*ਉਮਰ ਭੋਗ ਚੁੱਕੀ ਮਾਂ, ਮੁੜ ਜੀਣ ਜੋਗੀ ਹੋ ਗਈ ਹੈ*

ਮਾਂ ਦਾ ਇਹ ਚਾਅ 'ਮੇਰਾ ਅਪਾਹਜ ਭਰਾ/ਮੇਰੇ ਸੰਗ ਮੋਹ ਜਤਾਉਂਦਾ-ਜਤਾਉਂਦਾ/ ਮੇਰੇ ਹੱਥ ਕੱਟ/ਆਪਣੇ ਬੋਝੇ ਅੰਦਰ ਪਾ/ ਹੈ ਖਚਰਾ ਮੁਸਕਰਾਉਂਦਾ/ਮੈਂ ਆਪਣੇ ਹੱਥ ਵਾਪਸ ਮੰਗਦਾ/ ਤਾਂ ਉਹ ਬਣ ਖੜੱਪਾ ਸੱਪ/ਫੁੰਕਾਰਦਾ/ਹੈ ਮੈਨੂੰ ਡਰਾਉਂਦਾ' ਪੜ੍ਹਿਆਂ ਹੀ ਸਮਝ ਆ ਸਕਦਾ ਹੈ। ਬੰਦਾ ਲੱਖ ਜ਼ਫਰ ਜਾਲ ਕੇ, ਢਿੱਡਾਂ ਨੂੰ ਗੰਢ ਮਾਰ ਕੇ, ਪਰਿਵਾਰ ਦੇ ਮੈਂਬਰਾਂ ਦੇ ਚਾਵਾਂ ਨੂੰ ਪੱਛ-ਟੁੱਕ ਕੇ 'ਸੁੱਖਾਂ' ਤਕ ਅਪੜਦਾ ਹੈ। (ਹਨੇਰੀ ਗੁਫਾ ਵਿਚ ਬੈਠਾ ਬੁੱਧ) ਇਹ ਦਰਦ ਇਨ੍ਹਾਂ ਸਤਰਾਂ ਰਾਹੀ ਸਿੰਮਦਾ ਹੈ:

*ਅਚਾਨਕ ਆਉਂਦਾ ਹੈ ਖਿਆਲ, ਕਿੱਥੇ ਗਏ ਸਾਂ*
*ਮੈਂ ਤੇ 'ਮਨੀ' ਦੀ ਨਾਨੀ, ਹਨੀਮੂਨਾਂ ਦੀ ਰੁੱਤੇ*
*ਸਾਡੇ ਤਾਂ ਘਰ ਦੇ ਹੀ ਮਸੀਂ, ਉਦੋਂ ਸਰਦੇ ਸਨ ਬੁੱਤੇ*

ਬੁੱਤੇ ਸਾਰਨ ਤੋਂ ਪਾਰ ਜਾਣ ਲਈ 'ਹਿੱਕ ਅੰਦਰ ਠੁਕਿਆ ਤੀਰ' ਲੈ ਕੇ ਤੁਰਨਾ ਪੈਂਦਾ ਹੈ। ਆਪਣਾ-ਆਪ ਗੁਆਉਣਾ ਪੈਂਦਾ ਹੈ। ਇਸ ਦੇ ਲਈ ਸ਼ਾਇਰ ਨੇ ਚਿੜੀ ਤੇ ਪਿੰਜਰੇ ਦਾ ਬਿੰਬ ਸਿਰਜਿਆ ਹੈ। ਇਸ ਕਵਿਤਾ ਵਿਚ ਇਕ ਪਾਸੇ ਪਰਵਾਸ ਲਈ ਤੜਫਦੇ-ਵਿਲਕਦੇ, ਦਿਨ-ਰਾਤ ਦੀ ਸੁੱਧ ਭੁਲਾਈ ਬੈਠੇ, ਜਾਨਾਂ ਤਲੀ ਉਤੇ ਲਈ ਫਿਰਦੇ ਮਨੁੱਖਾਂ ਅਤੇ ਦੂਜੇ ਪਾਸੇ ਪਰਵਾਸ ਦੌਰਾਨ ਪਿੰਜੇ ਜਾ ਰਹੇ ਬੰਦਿਆਂ ਦਾ ਜ਼ਿਕਰ ਇਕੋ ਵੇਲੇ ਹੋਇਆ ਹੈ। ਇਹ ਵਰਣਨ ਬੇਚੈਨ ਕਰਨ ਵਾਲਾ ਅਤੇ ਸੁਰਤੀ ਭੰਗ ਕਰਨ ਵਾਲਾ ਹੈ:

*ਬਾਹਰ ਪੰਛੀ ਚੋਗਾ ਭਾਲਦੇ, ਠਰ ਰਹੇ ਹਨ, ਮਰ ਰਹੇ ਹਨ*
*ਅੰਦਰ ਛੱਤ ਨਾਲ ਲਟਕਦੇ, ਪਿੰਜਰੇ ਅੰਦਰ ਬੈਠੀ ਚਿੜੀ*
*ਖਾ ਰਹੀ ਹੈ ਗਾ ਰਹੀ ਹੈ*

ਦੋਵੇਂ ਪਾਸੇ ਸਜ਼ਾ ਹੈ, ਇਹ ਸਜ਼ਾ ਭਲਾ ਕਿਨ੍ਹਾਂ ਦੋਸ਼ਾਂ ਦੀ ਹੈ? ਰੱਬ ਦੀ ਰਜ਼ਾ ਵਿਚ ਰਹਿਣ



ਵਾਲਿਆਂ ਨੂੰ ਕਾਹਦੀ ਸਜ਼ਾ? ਬੁੱਤੇ ਸਾਰਨ ਤੋਂ ਅਗਾਂਹ ਅਹੁਲਣਾ ਵੀ ਤਾਂ ਕੋਈ ਅਪਰਾਧ ਨਹੀਂ! ਰੰਗਾਂ ਦੀ ਤਲਾਸ਼ ਵਿਚ ਤਿਤਲੀਆਂ ਦਾ ਭਟਕਣਾ ਤਾਂ ਕੋਈ ਜ਼ੁਲਮ-ਜਬਰ ਨਹੀਂ ਹੈ! ਅੰਬਰ ਨੂੰ ਟਾਕੀ ਲਾਉਣਾ ਤਾਂ ਬੰਦੇ ਦੀ ਸਮਰੱਥਾ ਦੀ ਜ਼ਾਮਨੀ ਹੈ ਪਰ ਹਾਲਾਤ ਹਨ ਕਿ ਹੋਰ ਪਾਸੇ ਮੋੜ ਕੱਟਦੇ ਹਨ:

*ਅੰਬਰ ਨੂੰ ਟਾਕੀ ਲਾ ਕੇ ਮੁੜਿਆ, ਬੇਚੈਨ ਆਦਮੀ*
*ਕੰਧਾਂ ਅੰਦਰ ਘਿਰ ਗਿਆ ਹੈ*
*ਕੰਧਾ ਅੰਦਰ*
*ਘੁੱਟ ਹੋ, ਬੰਦਾ ਤਿੜ ਰਿਹਾ ਹੈ*

ਬੰਦੇ ਦੇ ਇਉਂ ਘਿਰ ਜਾਣ ਦਾ ਜ਼ਿਕਰ 'ਹਨੇਰੀ ਗੁਫਾ ਅੰਦਰ ਬੈਠਾ ਬੁੱਧ' ਵਿਚ ਵੀ ਹੋਇਆ ਹੈ। ਇਸ ਦਾ ਰੰਗ ਵੱਖਰਾ ਹੈ ਅਤੇ ਇਸ ਵਿਚ ਜਮਾਤੀ ਚੇਤਨਾ ਦੀ ਮਿਰਦੰਗ ਵੱਜਦੀ ਸੁਣਦੀ ਹੈ। ਬੁੱਧ ਦਾ ਸਵਾਲ 'ਕੀ ਸੰਸਾਰ ਹੁਣ ਦੁੱਖਾਂ ਦਾ ਘਰ ਨਹੀਂ ਰਿਹਾ?' ਬੰਦੇ ਦੀ ਵਿਅਕਤੀਗਤ ਪਹੁੰਚ ਨੂੰ ਟੁੱਕਦਾ ਹੈ, ਉਸ ਉਤੇ ਸਿੱਧੀ ਟਕੋਰ ਕਰਦਾ ਹੈ। ਇਕੱਲਾ-ਇਕੱਲਾ ਵਿਅਕਤੀ ਤਰੱਕੀ ਕਰੀ ਜਾਂਦਾ ਹੈ, ਖੁਸ਼ਹਾਲ ਹੋਈ ਜਾਂਦਾ ਹੈ, ਬੁੱਧ ਦੇ ਮੁਹਾਵਰੇ ਮੁਤਾਬਕ 'ਗਿਆਨ' ਪ੍ਰਾਪਤ ਕਰੀ ਜਾਂਦਾ ਹੈ ਪਰ ਪਿਛਲਿਆਂ ਦੇ ਹਾਲਾਤ ਉਹੀ ਹਨ। ਉਥੋਂ ਦੇ ਵਸਨੀਕ ਤਾਂ ਸਿਧਾਰਥ ਤੋਂ ਬੁੱਧ ਬਣੇ ਭਾਵ ਗਿਆਨ ਪ੍ਰਾਪਤ ਕਰ ਚੁੱਕੇ ਲੋਕਾਂ ਨੂੰ ਉਡੀਕਦੇ ਹਨ ਅਤੇ ਹੁਣ ਇਹ ਉਡੀਕ ਕਦੀ ਵੀ ਨਾ ਮੁੱਕਣ ਵਾਲੀ ਜਾਪਦੀ ਹੈ। ਜ਼ਾਹਿਰ ਹੈ ਕਿ ਸਿਧਾਰਥ ਤੋਂ ਬੁੱਧ ਦਾ ਸਫ਼ਰ ਅਧੂਰਾ ਹੈ, ਅੱਧਾ ਹੈ। ਮੁਕੰਮਲ ਸਫ਼ਰ ਤਾਂ ਸਿਧਾਰਥ ਤੋਂ ਬੁੱਧ ਅਤੇ ਫਿਰ ਬੁੱਧ ਤੋਂ ਸਿਧਾਰਥ ਬਣਨ ਤਕ ਦਾ ਹੈ। ਪਿੱਛੇ ਰਹਿ ਗਿਆਂ ਨੂੰ ਬੁੱਧ ਦੀ ਨਹੀਂ, ਬੁੱਧ ਤੋਂ ਸਿਧਾਰਥ ਬਣਿਆਂ ਦੀ ਲੋੜ ਹੈ। ਇਸੇ ਨੁਕਤੇ ਤੋਂ ਹਲਕਾ ਜਿਹਾ ਸੰਕੇਤ ਇਸ ਪੁਸਤਕ ਵਿਚ ਵੀ ਦਿੱਤਾ ਗਿਆ ਹੈ:

*ਬੁੱਤ 'ਚੋਂ ਬਾਹਰ ਨਿਕਲ*
*ਜਿਉਂ ਪੱਤਝੜ ਮਗਰੋਂ*
*ਰੁੱਖਾਂ ਵਿਚੋਂ ਫੁੱਲ ਅਤੇ ਪੱਤੇ ਨਿਕਲ ਆਉਂਦੇ*

ਇੰਨੀ ਸਹਿਜ ਪ੍ਰਕਿਰਿਆ ਹੀ ਇਸ ਕਰੂਰ ਯਥਾਰਥ ਦਾ ਤੋੜ ਹੋ ਸਕਦੀ ਹੈ/ਸੀ। ਇਸ ਤੋੜ ਖਾਤਰ ਸ਼ਾਇਰ ਚੁਰਾਸੀ ਦੇ ਚੱਕਰ ਨੂੰ ਨਵੇਂ ਅਰਥ ਦਿੰਦਾ ਹੈ:

*ਦੰਦੇ ਵਿਚ ਫਸ ਦੰਦਾ ਚਲਦਾ*
*ਆਪਣੇ ਤੌਰ 'ਤੇ ਕੋਈ ਨਾ ਫਲਦਾ*
*ਚੁਰਾਸੀ ਤੋਂ ਮੁਕਤੀ ਚਾਹੁਣੀ, ਸੋਚ ਗੁਆਉਣੀ*

'ਗਲ਼ਵੱਕੜੀ' ਦਾ ਇਕ ਹੋਰ ਖੂਬਸੂਰਤ ਪੱਖ 'ਲੰਡਨ ਅੰਡਰਗਰਾਉਂਡ ਅੰਦਰ' ਰਾਹੀਂ ਪੇਸ਼ ਹੋਇਆ ਹੈ। ਪੁਸਤਕ ਵਿਚ ਹੋਰ ਵੀ ਕਈ ਥਾਈਂ ਔਰਤ ਦਾ ਜ਼ਿਕਰ ਇਸੇ ਰੰਗ ਵਿਚ ਹੋਇਆ ਹੈ। ਇਹ ਦਰਅਸਲ ਦੇਹੀ ਨਾਦ ਵਾਲੀ ਨੰਗੀ ਕਵਿਤਾ ਦਾ ਜਵਾਬ ਹੈ। ਇਹ ਰੰਗ 'ਸੱਤ ਕਵਿਤਾਵਾਂ ਹਮਸਫ਼ਰ ਨਰਿੰਦਰ ਪਾਲ ਦੇ ਨਾਂ' ਵਾਲੇ ਹਿੱਸੇ ਵਿਚ ਖੂਬ ਚਮਕਿਆ ਹੈ। 'ਮਾਂ ਰੱਖੀ ਦੇ ਨਾਂ ਅੱਠ ਕਵਿਤਾਵਾਂ' ਦਾ ਰੰਗ ਰਤਾ ਕੁ ਵੱਖਰਾ ਹੈ। 'ਝਾਂਜਰ' ਇਸ ਦਾ ਸਿਖ਼ਰ ਹੈ:

*ਪਾ ਦਿੱਤੀਆਂ ਹਨ ਝਾਂਜਰਾਂ, ਮੈਂ ਆਪਣੀ ਬੁੱਢੀ ਮਾਂ ਦੇ ਪੈਰੀਂ*
*ਰਾਤੀਂ ਉੱਠਦੀ ਹੈ ਮਾਂ, ਤਾਂ ਡਿੱਗ ਹੈ ਪੈਂਦੀ, ਸੱਟਾਂ ਲੁਆ ਲੈਂਦੀ*
*ਇਹ ਝਾਂਜਰਾਂ ਤਾਂ ਮੈਂ, ਆਪਣੇ ਪੈਰੀਂ ਵੀ ਚਾਹੀਆਂ ਸਨ*

ਇਹ ਝਾਂਜਰਾਂ 'ਚੈਨਲ ਬਦਲ' ਦਾ ਦੂਜਾ ਪਾਸਾ ਹੈ। ਮਾਂ ਲਈ ਇਨ੍ਹਾਂ ਕਵਿਤਾਵਾਂ ਵਿਚ ਇਕ ਥਾਂ 'ਮਾਂ ਜਾਣਦੀ' ਹੈ/ ਉਸ ਨੂੰ/ਕਦੀ ਨਾ ਮੁੜਨ ਵਾਲੇ ਰਾਹੀਂ ਜਾਣਾ ਪੈਣਾ' ਦੀ ਗੱਲ ਤੁਰਦੀ ਹੈ। ਇਹ ਮਾਂ ਦੇ ਬਹਾਨੇ ਸ਼ਾਇਰ ਦਾ ਆਪਣਾ ਤੌਖਲਾ ਹੈ ਸ਼ਾਇਦ। ਤਾਂ ਹੀ ਤਾਂ ਪੁੱਤਾਂ-ਪੋਤਰੀਆਂ ਵਿਚ ਵਿਚਰਦਿਆਂ ਉਸ ਦੇ ਜ਼ਿਹਨ ਵਿਚ 'ਮਗਰ ਖੜ੍ਹਾ' ਵਰਗੀ ਨਜ਼ਮ ਜਨਮ ਲੈਂਦੀ ਹੈ। 'ਅਗਲੀ ਮੌਤ

ਤਕ', 'ਅੰਤਿਮ ਅਰਦਾਸ' ਅਤੇ 'ਧਰਵਾਸ' ਵਿਚ ਮੌਤ ਦਾ ਜ਼ਿਕਰ ਹੈ। 'ਧਰਵਾਸ' ਵਿਚਲਾ ਅੰਬਰ ਜਿੱਡਾ ਹਉਕਾ 'ਕੀ ਕਦੀ ਸੋਚਿਆ / ਇਕ ਦਿਨ ਏਦਾਂ ਦਾ ਵੀ ਆਣਾ/ ਭਰਿਆ ਭਰਾਇਆ ਜੱਗ ਛੱਡ ਜਾਣਾ' ਡਿਆਨਾ ਨੂੰ ਸ਼ਰਧਾਂਜਲੀ ਨਾਲ ਵੀ ਪਿੱਛੇ ਨਹੀਂ ਮੁੜਦਾ:

*ਹੁਣੇ ਤਾਂ ਡਾਫਾਡਿਲਜ਼ ਦੇ ਸਮੁੰਦਰ ਵਿਚ*
*ਖੜ੍ਹਾ ਸੂਰਜ ਸੀ ਮੁਸਕਰਾ ਰਿਹਾ*
*ਹੁਣੇ ਹੀ ਅਦਿੱਸਦਾ ਹੱਥ, ਦਾਤੀ ਫੇਰ ਗਿਆ*

ਡਿਆਨਾ ਕਵਿਤਾ ਵਿਚ 'ਹੁਣੇ ਤਾਂ ਉਸ/ਰੇਸ਼ਮੀ ਦਸਤਾਨਾ ਲਾਹਿਆ ਹੈ/ ਤੇ ਮੁਹੱਬਤ ਦਾ ਕੋਠਾ ਉਸਾਰਨ ਲਈ / ਹੱਥ ਚੀਕਣੀ ਮਿੱਟੀ ਵਿਚ ਪਾਇਆ ਹੈ' ਵਰਗੇ ਸ਼ਬਦਾਂ ਦੀ ਜੜਤ ਹੈ। ਇਸ ਸੂਰਤ ਵਿਚ 'ਦਿਲ ਵਾਲੇ' ਵਰਗੀ ਕਵਿਤਾ ਹੀ ਫਾਰਸ ਬੰਨ੍ਹ ਸਕਦੀ ਹੈ:

*ਦਿਲ ਵਾਲੇ, ਸਦਾ ਹੀ ਮਾਰ ਖਾਂਦੇ ਹਨ*
*ਗੰਡੋਏ ਜਿੱਤ ਜਾਂਦੇ ਹਨ, ਬੰਦੇ ਹਾਰ ਜਾਂਦੇ ਹਨ*

ਇਹ ਬਿਖੜੇ ਪੈਂਡਿਆਂ ਉਤੇ ਨਿਕਲਣ ਵਾਲਿਆਂ ਦੀ ਹੋਣੀ ਹੈ। ਇਸ ਪੈਂਡੇ ਉਤੇ 'ਤਾਰਾਂ ਦੀ ਖੇਡ' ਵਾਲੀ ਬੇਵਸੀ, 'ਆਨੰਦ' ਵਾਲੀ ਭਟਕਣ', 'ਕੌਡੀ' ਵਾਲੀ ਦੌੜ, 'ਅਪਾਹਜ' ਵਿਚਲੀ ਤੇਰੀ ਰਜ਼ਾ 'ਚ ਵਕਤ ਗੁਜ਼ਾਰਦਿਆਂ ਦਾ ਤਰਲਾ ਪੱਲੇ ਪੈਂਦਾ ਹੈ। 'ਬਨੇਰੇ ਦੀ ਉਖੜੀ ਇੱਟ' ਸ਼ਾਇਰ ਦਾ ਸੁਪਨਾ ਹੈ। ਬਨੇਰੇ ਦੀ ਉਖੜੀ ਇੱਟ ਅਸਲ ਵਿਚ ਗੁਰਬਤ ਲਈ ਵਰਤਿਆ ਜਾਂਦਾ ਮੁਹਾਵਰਾ ਹੈ। ਉਖੜੀ ਇੱਟ ਦੇ ਖੌਫ਼ ਦਾ ਜ਼ਮਾਨਾ ਹੁਣ ਸ਼ਾਇਦ ਲੰਘ ਚੁੱਕਾ ਹੈ। ਉਖੜੀਆਂ ਇੱਟਾਂ ਵਾਲੀ ਜਮਾਤ ਹੁਣ 'ਕੌਡੀ' ਨਾਮਕ ਕਵਿਤਾ ਦੇ ਬੰਦੇ ਵਾਂਗ ਵਿਚਰਦੀ ਹੈ। ਕਵਿਤਾ ਹੈ:

*ਉਦੋਂ ਬੰਦਿਆਂ ਨੂੰ, ਬੜਾ ਸਬਰ ਸੰਤੋਖ ਹੁੰਦਾ ਹੋਣਾ*
*ਜਦੋਂ ਮੰਗਤਾ, ਕੌਡੀ ਜਾਂ ਪੈਸਾ ਮੰਗਦਾ ਸੀ*
*ਹੁਣ-ਬੰਦਾ ਕੌਡੀ-ਕੌਡੀ ਕਰਦਾ ਹੈ*
*ਰਾਤ ਦਿਨੇ, ਪੈਸੇ ਮਗਰ ਦੌੜਦਾ, ਪੈਸੇ ਲਈ ਮਰਦਾ ਹੈ*

ਜਗਤਾਰ ਢਾਅ ਦੀਆਂ ਇਨ੍ਹਾਂ ਕਵਿਤਾਵਾਂ ਵਿਚ ਕਹਾਣੀਆਂ ਵਾਲਾ ਰੰਗ ਹੈ। 'ਧਰਤ' ਵਰਗੀਆਂ ਬਹੁਤ ਕਵਿਤਾਵਾਂ ਹਨ ਜਿਨ੍ਹਾਂ ਦਾ ਤੋੜਾ ਅਖ਼ੀਰ 'ਤੇ ਝੜਦਾ ਹੈ। ਪਹਿਲਾਂ-ਪਹਿਲਾਂ ਸਹਿਜ ਵਰਣਨ ਮਿਲਦਾ ਹੈ

ਮਗਰਲੀ ਗੱਲ! ਪੰਜਾਬੀ ਵਿਚ ਹੁਣ ਕਿਤਾਬਾਂ ਬਹੁਤ ਖ਼ੂਬਸੂਰਤ ਛਪਣ ਲੱਗੀਆਂ ਹਨ। ਗਲ਼ਵੱਕੜੀ ਵੀ ਇਸੇ ਸ਼੍ਰੇਣੀ ਵਿਚ ਆਉਂਦੀ ਹੈ। ਪਰ ਪ੍ਰਕਾਸ਼ਕ ਦੇ ਸਰਫ਼ੇ ਨੇ ਕਵਿਤਾਵਾਂ ਦੀ ਤਰਤੀਬ ਵਿਚ ਜ਼ਰੂਰ ਗੜਬੜ ਕੀਤੀ ਹੈ ਜੋ ਚੁਭਦੀ ਹੈ। ਬਹੁਤ ਥਾਈਂ ਅੱਖਰ ਤੋਂ ਅੱਖਰ ਅਤੇ ਸਤਰ ਤੋਂ ਸਤਰ ਦੀ ਦੂਰੀ ਇਕਸਾਰ ਨਹੀਂ। ਕੁਝ ਪੰਨਿਆਂ ਉਤੇ ਤਾਂ ਦੋ-ਦੋ ਕਵਿਤਾਵਾਂ ਟਰੱਕ ਵਿਚ ਲੱਦੀ ਤੂੜੀ ਵਾਂਗ ਤੂੰਨੀਆਂ ਪਈਆਂ ਹਨ। ਇਹ ਕਵਿਤਾ ਤੇ ਕਵੀ ਨਾਲ ਜ਼ਿਆਦਤੀ ਹੈ, ਪਾਠਕ ਨਾਲ ਤਾਂ ਹੈ ਹੀ। ਇਹ ਬਹੁਤ ਨਿੱਕੀਆਂ ਗੱਲਾਂ ਹਨ ਪਰ ਹੈਨ ਵੱਡੀਆਂ ਅਤੇ ਗੌਲਣ ਵਾਲੀਆਂ। ਇਹ ਦਰਅਸਲ ਪ੍ਰਕਾਸ਼ਕੀ ਸੁਹਜ ਦੇ ਮਾਮਲੇ ਹਨ।

[ਜਸਬੀਰ]

## ਦੋਹਾਵਲੀ [ਗੁਰਚਰਨ ਰਾਮਪੁਰੀ]

'ਦੋਹਾਵਲੀ' (ਨੈਸ਼ਨਲ ਬੁਕ ਸ਼ਾਪ, ਦਿੱਲੀ, ਪੰਨੇ 96, ਮੁੱਲ 125 ਰੁਪਏ) ਗੁਰਚਰਨ ਰਾਮਪੁਰੀ ਦੀ ਦੋਹਿਆਂ ਦੀ ਪੁਸਤਕ ਹੈ ਜਿਸ ਵਿਚ ਕੁੱਲ 492 ਦੋਹੇ ਸ਼ਾਮਲ ਹਨ। ਗੁਰਚਰਨ ਰਾਮਪੁਰੀ ਦੇ ਇਸ ਤੋਂ ਪਹਿਲਾਂ ਸੱਤ ਕਾਵਿ-ਸੰਗ੍ਰਹਿ ਛਪੇ ਹਨ ਤੇ ਉਸਨੂੰ ਪੰਜਾਬੀ ਦੇ ਸਥਾਪਤ ਕਵੀਆਂ ਵਿਚ ਸ਼ੁਮਾਰ ਕੀਤਾ ਜਾਂਦਾ ਹੈ।



ਗੁਰਚਰਨ ਰਾਮਪੁਰੀ ਮੁੱਢਲੇ ਤੌਰ 'ਤੇ ਰਾਜਸੀ ਕਵਿਤਾ ਦਾ ਸ਼ਾਇਰ ਹੈ। ਸੰਤੋਖ ਸਿੰਘ ਧੀਰ, ਗੁਰਚਰਨ ਰਾਮਪੁਰੀ ਤੇ ਸੁਰਜੀਤ ਰਾਮਪੁਰੀ ਪੰਜਾਹਵਿਆਂ ਵਿਚ ਅਮਨ ਕਾਨਫਰੰਸਾਂ ਦੀ ਉਪਜ ਹਨ। ਸੰਤੋਖ ਸਿੰਘ ਧੀਰ ਤੇ ਗੁਰਚਰਨ ਰਾਮਪੁਰੀ ਦੀ ਪ੍ਰਤਿਬੱਧਤਾ ਮਾਰਕਸਵਾਦ ਨਾਲ ਵਧੇਰੇ ਰਹੀ ਪਰ ਸੁਰਜੀਤ ਰਾਮਪੁਰੀ ਦੇ ਕਾਵਿ ਵਿਚ ਵਧੇਰੇ ਕਲਾਤਮਕਤਾ ਸੀ ਜਦ ਕਿ ਧੀਰ ਤੇ ਗੁਰਚਰਨ ਰਾਮਪੁਰੀ ਦੀਆਂ ਮੁੱਢਲੀਆਂ ਕਵਿਤਾਵਾਂ ਵਿਚ ਉਪਭਾਵੁਕਤਾ ਦਾ ਅੰਸ਼ ਭਾਰੂ ਸੀ। ਉਹਨਾਂ ਕਵਿਤਾਵਾਂ ਨੂੰ ਹੁਣ ਜਦੋਂ ਪੜ੍ਹਦੇ ਹਾਂ ਤਾਂ ਕਲਾਤਮਕਤਾ ਦੀ ਘਾਟ ਸਪਸ਼ਟ ਨਜ਼ਰੀਂ ਪੈਂਦੀ ਹੈ। ਫਿਰ ਵੀ ਧੀਰ ਤੇ ਗੁਰਚਰਨ ਰਾਮਪੁਰੀ ਦਾ ਨਾਂ ਵਧੇਰੇ ਚਮਕਿਆ ਪਰ ਸੁਰਜੀਤ ਰਾਮਪੁਰੀ ਨੂੰ ਉਹ ਸਥਾਨ ਨਹੀਂ ਪ੍ਰਾਪਤ ਹੋਇਆ ਜਿਸਦਾ ਉਹ ਹੱਕਦਾਰ ਸੀ।

ਪੰਜਾਬੀ ਕਾਵਿ ਵਿਚ ਦੋਹੇ ਦੀ ਬੜੀ ਲੰਮੀ ਪਰੰਪਰਾ ਹੈ—ਲਗਪਗ 800 ਵਰ੍ਹੇ ਪਰਾਣੀ। ਦੋਹਾ, ਦੋ ਸਤਰਾਂ ਦਾ ਹੁੰਦਾ ਹੈ ਪਰ ਇਸ ਵਿਚ ਕਾਫੀਏ ਦਾ ਮੇਲ ਹੋਣਾ ਜ਼ਰੂਰੀ ਹੈ। ਭਾਵ ਇਹ ਗਜ਼ਲ ਦੇ ਮਤਲੇ ਵਾਂਗ ਹੁੰਦਾ ਹੈ। ਅੰਗਰੇਜ਼ੀ ਵਿਚ ਇਸ ਨੂੰ 'ਕਪਲਟ' ਕਿਹਾ ਜਾਂਦਾ ਹੈ। ਗੁਰਚਰਨ ਰਾਮਪੁਰੀ ਨੇ ਬਹੁਤੀ ਖੁਲ੍ਹੀ ਨਜ਼ਮ ਲਿਖੀ ਹੈ। ਉਸਦੀਆਂ ਲਿਖੀਆਂ ਗ਼ਜ਼ਲਾਂ ਦੀ ਗਿਣਤੀ ਤਿੰਨ ਦਰਜਨ ਤੋਂ ਵੱਧ ਨਹੀਂ। ਪਰ ਉਸਦੀ ਖੁਲ੍ਹੀ ਨਜ਼ਮ ਵਿਚ ਵੀ ਲੈਅ ਕਾਇਮ ਰਹਿੰਦੀ ਹੈ। ਇਸ ਲਈ ਦੋਹੇ ਲਿਖਣਾ ਰਾਮਪੁਰੀ ਲਈ ਅਸਲੋਂ ਨਵੀਂ ਗੱਲ ਨਹੀਂ ਸੀ ਪਰ ਵੱਡਾ ਚੈਲਿੰਜ ਦੋਹੇ ਵਿਚ ਮਾਰਮਿਕਤਾ, ਸੰਵੇਦਨਸ਼ੀਲਤਾ, ਸੰਤੁਲਨ, ਸਵੱਛਤਾ, ਭਾਵ-ਅਰਥ ਆਦਿ ਦੇ ਪਹਿਲੂ ਤੋਂ ਬਾਬਾ ਫਰੀਦ ਦੇ ਦੋਹਿਆਂ ਦੇ ਸਨਮੁੱਖ ਪੇਸ਼ ਹੋਣ ਵਿਚ ਹੈ।

ਦੋਹੇ ਦਾ ਰੂਪ ਬਾਬਾ ਫਰੀਦ ਦੇ ਨਾਲ ਹੀ ਸੰਪੂਰਨਤਾ ਗ੍ਰਹਿਣ ਕਰ ਚੁੱਕਾ ਸੀ। ਸੂਫ਼ੀ ਫ਼ਲਸਫਾ, ਦਾਰਸ਼ਨਿਕ ਪਹੁੰਚ, ਸਵੱਛਤਾ, ਭਾਵ-ਪੂਰਤੀ ਫ਼ਰੀਦ ਦੀ ਪਹੁੰਚ ਵਿਚ ਸੀ।

*ਫਰੀਦਾ ਕਾਲੇ ਮੈਂਢੇ ਕਪੜੇ, ਕਾਲਾ ਮੈਂਢਾ ਵੇਸ*
*ਗੁਨਹੀ ਭਰਿਆ ਮੈਂ ਫਿਰਾਂ, ਲੋਕ ਕਹਿਣ ਦਰਵੇਸ਼*

*ਗਲੀਏ ਚਿਕੜੁ ਦੂਰ ਘਰ, ਨਾਲ ਪਿਆਰੇ ਨੇਹੁ*
*ਚਲਾਂ ਤਾਂ ਭਿਜੈ ਕੰਬਲੀ, ਰਹਾਂ ਤਾਂ ਤੁਟੈ ਨੇਹੁ*

ਇਹ ਦੋਹੇ ਜਾਂ ਸਲੋਕ ਇਸੇ ਕਾਰਨ ਗੁਰਬਾਣੀ ਦਾ ਹਿੱਸਾ ਬਣੇ ਹਨ। ਏਸੇ ਤਰ੍ਹਾਂ ਕਬੀਰ ਦੇ ਦੋਹੇ , ਦੋਹੇ ਦੀ ਕਲਾ ਦਾ ਸਿਖ਼ਰ ਹਨ :

*ਕਬੀਰ ਮਨ ਨਿਰਮਲ ਭਇਆ, ਜੈਸੇ ਗੰਗਾ ਨੀਰ*
*ਪਾਛੈ ਪਾਛੈ ਹਰਿ ਫਿਰੇ, ਕਹਿਤ ਕਬੀਰ ਕਬੀਰ*

*ਕਬੀਰਾ ਖੜ੍ਹਾ ਬਾਜ਼ਾਰ ਮੇਂ, ਮਾਂਗੇ ਸਭ ਕੀ ਖੈਰ*
*ਨਾ ਕਾਹੂੰ ਸੇ ਦੋਸਤੀ, ਨਾ ਕਾਹੂੰ ਸੇ ਵੈਰ*

*ਬੁਰਾ ਜੋ ਦੇਖਣ ਮੈਂ ਚਲਾ, ਬੁਰਾ ਨਾ ਮਿਲਿਆ ਕੋਇ*
*ਜੋ ਮਨ ਖੋਜਾ ਆਪਣਾ, ਤੋ ਮੁਝ ਸੇ ਬੁਰਾ ਨਾ ਕੋਇ*

ਇਸ ਪਰਿਪੇਖ ਵਿਚ ਗੁਰਚਰਨ ਰਾਮਪੁਰੀ ਦੇ ਦੋਹਿਆਂ ਨੂੰ ਵਾਚਿਆਂ ਪਤਾ ਲਗਦਾ ਹੈ ਕਿ ਰਾਮਪੁਰੀ ਫ਼ਰੀਦ-ਕਬੀਰ ਦੀ ਪਰੰਪਰਾ ਤੋਂ ਪੂਰੀ ਤਰ੍ਹਾਂ ਚੇਤੰਨ ਹੈ :

*ਸੈਆਂ ਸਿਆਲੀਂ ਸੋਹਣੀਆਂ ਐਪਰ ਇਕੋ ਹੀਰ*
*ਦੋਹੇ ਸਿਰਜਣ ਸੈਂਕੜੇ ਇਕੋ ਭਗਤ ਕਬੀਰ*

ਗੁਰਚਰਨ ਰਾਮਪੁਰੀ ਉਮਰ ਦੇ 76 ਵਰ੍ਹੇ ਪੂਰੇ ਕਰਕੇ ਪ੍ਰੌਢ ਅਵਸਥਾ ਵਿਚ ਹੈ ਤੇ ਉਸਦੀ ਕਾਵਿ-ਸਾਧਨਾ ਵੀ ਪੰਜ ਦਹਾਕੇ ਲੰਮੀ ਹੈ। ਉਸਨੇ ਨਿਰੰਤਰਤਾ ਨਾਲ ਸਿਰਜਣਾ ਕੀਤੀ ਹੈ। ਇਸ ਲਈ ਇਹਨਾਂ ਦੋਹਿਆਂ ਵਿਚ ਉਸਨੇ ਜੀਵਨ ਦੇ ਕੌੜੇ ਮਿੱਠੇ ਅਨੁਭਵਾਂ ਨੂੰ ਪ੍ਰਗਟਾਇਆ ਹੈ। ਉਸਦਾ ਮੰਨਣਾ

ਹੈ ਕਿ "ਦੋਹਾ ਦੋ ਸਤਰਾਂ ਵਿਚ ਇਕ ਪੂਰੀ ਕਹਾਣੀ ਪਾ ਸਕਦਾ ਹੈ, ਇਕ ਸੱਚ ਕਹਿ ਸਕਦਾ ਹੈ, ਕਿਸੇ ਦੇ ਅਮਲ 'ਤੇ ਵਿਅੰਗ ਕਰ ਸਕਦਾ ਹੈ, ਕੋਈ ਮਨੋਦਸ਼ਾ ਬਿਆਨ ਕਰ ਸਕਦਾ ਹੈ ਅਤੇ ਜ਼ਿੰਦਗੀ ਦੇ ਅਨੇਕ ਪੱਖਾਂ ਉਤੇ ਤਿੱਖੀ ਰੌਸ਼ਨੀ ਸੁੱਟ ਸਕਦਾ ਹੈ।" ਸਰਲਤਾ ਤੇ ਸਪਸ਼ਟਤਾ ਦੋਹੇ ਦੇ ਮੁੱਖ ਗੁਣ ਹਨ।

ਰਾਮਪੁਰੀ ਦੇ ਇਹਨਾਂ ਦੋਹਿਆਂ ਵਿਚ ਮਜ਼ਹਬ, ਰਾਜਨੀਤੀ, ਸਦਾਚਾਰਕ ਕੀਮਤਾਂ ਤੇ ਸੰਤੁਲਤ ਜੀਵਨ ਆਦਿ ਥੀਮਕ ਇਕਾਈਆਂ ਉਭਰਦੀਆਂ ਹਨ। ਮਜ਼ਹਬ ਤੇ ਰਾਜਨੀਤੀ ਰਾਮਪੁਰੀ ਦੇ ਮਨ ਭਾਉਂਦੇ ਵਿਸ਼ੇ ਹਨ। ਧਾਰਮਿਕ ਜਨੂੰਨ ਦਾ ਉਹ ਮੁੱਢੋਂ ਹੀ ਵਿਰੋਧੀ ਹੈ ਤੇ ਇਸ ਕਾਰਨ ਜਨੂੰਨੀਆਂ ਹੱਥੋਂ ਉਸ ਨੇ ਮਾਰ ਵੀ ਖਾਧੀ ਹੈ। ਕਵਿਤਾਵਾਂ ਵਿਚ ਵੀ ਉਸ ਦੀਆਂ ਦੋ ਪੁਸਤਕਾਂ 'ਕਤਲਗਾਹ' ਤੇ 'ਅਗਨਾਰ' ਧਾਰਮਿਕ ਜਨੂੰਨ ਦੀ ਹਿੰਸਾਤਮਕ ਪ੍ਰਵਿਰਤੀ ਦਾ ਖੰਡਨ ਕਰਦੀਆਂ ਹਨ। ਦੋਹਿਆਂ ਵਿਚ ਵੀ ਉਹ ਇਹਨਾਂ ਦਾ ਜ਼ਿਕਰ ਬੜੀ ਸ਼ਿੱਦਤ ਨਾਲ ਕਰਦਾ ਹੈ :

*ਕੱਟੜਤਾ ਹੈ ਮੂਰਖਤਾ ਦੀ ਸਕੀ ਸੋਧਰੀ ਭੈਣ*
*ਪਿਆਰ ਦੀਆਂ ਕਿਰਨਾਂ ਦੇ ਅੱਗੇ ਨੱਸ ਜਾਂਦੀ ਹੈ ਰੈਣ*

*ਘਰ ਵਾਲੇ ਸੁੱਤੇ ਪਏ ਪਾਠੀ ਕਰਦਾ ਪਾਠ*
*ਕੇਵਲ ਕੰਧਾਂ ਸੁਣਦੀਆਂ, ਦੇਖ ਧਰਮ ਦੇ ਠਾਠ*

*ਆਪ ਕਮੇਟੀ ਵੇਚਦੀ, ਕਰੇ ਕਰਾਏ ਪਾਠ*
*ਨਿੰਦੇ ਬ੍ਰਾਹਮਣਵਾਦ ਨੂੰ, ਅਜਬ ਵਪਾਰੀ ਠਾਠ*

ਧਰਮ ਦੇ ਪਾਖੰਡ ਨੂੰ ਨੰਗਾ ਕਰਦੇ ਉਸਦੇ ਦੋਹਿਆਂ ਵਿਚ ਬਹੁਤ ਸ਼ਿੱਦਤ ਦਾ ਅਹਿਸਾਸ ਹੁੰਦਾ ਹੈ। ਰਾਮਪੁਰੀ ਵਰਗੇ ਪ੍ਰਤਿਬੱਧ ਸ਼ਾਇਰ ਲਈ ਇਹ ਸਹਿਣਾ ਬਹੁਤ ਔਖਾ ਹੈ ਕਿ ਜਿੱਥੇ ਪੁਰਾਤਨ ਸਮੇਂ ਵਿਚ ਧਰਮ, ਸਦਾਚਾਰ, ਇਨਸਾਫ਼ ਗਰੀਬ ਜਨਤਾ ਲਈ ਰਾਹਤ ਬਣਦਾ ਸੀ, ਉਥੇ ਅੱਜਕੇ ਸਮੇਂ ਵਿਚ ਧਰਮ ਲੋਟੂਆਂ, ਪਾਖੰਡੀਆਂ ਤੇ ਠੱਗਾਂ ਦੀ ਧਿਰ ਬਣ ਬੈਠਾ ਹੈ। ਰਾਮਪੁਰੀ ਦੇ ਵਿਅੰਗ-ਬਾਣ ਉਸ ਵੱਲ ਹੀ ਸੇਧਤ ਹਨ :

*ਅਮਲ-ਹੀਣ, ਬਿਨ ਸਮਝਿਆਂ, ਕਰਦੇ ਪਾਠ ਮਹੰਤ*
*ਤੋਤਾ-ਰਟਨੀ ਛੱਡ ਕੇ, ਅਮਲੀਂ ਜਿਉਂਦੇ ਸੰਤ*

*ਮੈਨੂੰ ਬੁਰਕੇ ਤਾੜਦੈਂ, ਕਹਿਨੈਂ 'ਰੂਪ ਲੁਕਾ'*
*ਮੁੱਲਾਂ ਜੀ ! ਤੂੰ ਆਪਣੀਆਂ ਨਜ਼ਰਾਂ ਨੂੰ ਸਮਝਾ*

*ਰੂਹ ਤੇ ਕਿਰਿਆ ਕਰਮ ਦਾ ਕੋਈ ਨਾ ਸੰਬੰਧ*
*ਤੋਰੀ ਭੁਲਕਾ ਪੰਡਤੀ ਵਾਲਾ ਉਹ ਪਰਬੰਧ*

ਰਾਜਨੀਤੀ ਰਾਮਪੁਰੀ ਦਾ ਮਨਭਾਉਂਦਾ ਵਿਸ਼ਾ ਹੈ। ਅੱਜਕੀ ਰਾਜਨੀਤੀ ਉਤੇ ਉਹ ਲਗਾਤਾਰ ਵਾਰ ਕਰਦਾ ਹੈ ਕਿਉਂਕਿ ਰਾਜਨੀਤਕ ਲੋਕ ਵੀ ਭ੍ਰਿਸ਼ਟ, ਬੇਈਮਾਨ, ਬੇਅਸੂਲੇ ਤੇ ਵਿਭਚਾਰੀ ਹਨ। ਇਹਨਾਂ ਦੋਹਿਆਂ ਵਿਚ ਵਾਰ ਵਾਰ ਰਾਮਪੁਰੀ ਭ੍ਰਿਸ਼ਟ ਨੇਤਾਵਾਂ ਉਤੇ ਉਂਗਲੀ ਉਠਾਉਂਦਾ ਹੈ :

*ਜਿਸ ਆਗੂ ਨੂੰ ਆਪ ਨਹੀਂ ਮੰਜ਼ਿਲ ਬਾਰੇ ਗਿਆਨ*
*ਉਸ ਅੰਨ੍ਹੇ ਤੋਂ ਦੂਰ ਹੀ ਰਹਿੰਦੇ ਚਤਰ ਸੁਜਾਨ*

*ਆਪਣੀ ਨੇਤਾਗਿਰੀ ਲਈ ਕਰਦਾ ਕਪਟ ਫਰੇਬ*
*ਆਦਤ ਉਸਦੀ ਰਿਸ਼ਵਤੀ, ਭਾਰੀ ਉਸਦੀ ਜੇਬ*

ਰਾਮਪੁਰੀ ਦੋਹਿਆਂ ਵਿਚ ਇਤਿਹਾਸ ਮਿਥਿਹਾਸ ਦੀ ਵਰਤੋਂ ਵੀ ਖੁਲ੍ਹਦਿਲੀ ਨਾਲ ਕਰਦਾ ਹੈ :

*ਬ੍ਰਾਹਮਣ ਆਪਣੇ ਪੁੱਤ੍ਰ ਨੂੰ ਸ਼ਸਤਰ-ਕਲਾ ਸਿਖਾਏ*
*ਦੱਛਣਾ ਗੂਠਾ ਭੀਲ ਦਾ, ਦੂਣਾ ਕਪਟ ਕਮਾਏ*



*ਮਰਯਾਦਾ ਇਨਸਾਨ ਲਈ ਪੱਧਰਾ ਕਰਦੀ ਰਾਹ*
*ਮਰਯਾਦਾ ਸੰਗਲ ਬਣੇ ਫਿਰ ਤੂੰ ਸਮਝ ਗੁਨਾਹ*

ਸੰਤੁਲਤ ਜੀਵਨ-ਜਾਚ ਬਾਰੇ ਵੀ ਰਾਮਪੁਰੀ ਦੇ ਦੋਹੇ ਉਪਲਬਧ ਹਨ। ਪਰ ਬਹੁਤੀ ਵਾਰ ਰਾਮਪੁਰੀ ਇਹਨਾਂ ਨੂੰ 'ਮੱਤਾਂ' ਬਣਾ ਕੇ ਕਲਾਤਮਕ ਪਹਿਲੂ ਤੋਂ ਅਵੇਸਲਾ ਹੋ ਜਾਂਦਾ ਹੈ। ਜੋ ਸੰਤੁਲਨ ਦੀ ਮੰਗ ਕਾਵਿਕਤਾ ਕਰਦੀ ਹੈ, ਉਹ ਕਾਵਿਕ ਸੰਤੁਲਨ ਕਾਇਮ ਨਹੀਂ ਰਹਿੰਦਾ। ਇਉਂ ਜਾਪਣ ਲੱਗ ਪੈਂਦਾ ਹੈ ਕਿ ਕੋਈ ਬਜ਼ੁਰਗ ਆਪਣੇ ਤੋਂ ਛੋਟਿਆਂ ਨੂੰ 'ਮੱਤਾਂ' ਦੇ ਰਿਹਾ ਹੈ :

*ਬਚਪਨ ਨੂੰ ਤੂੰ ਪਿਆਰ ਕਰ ਮਾਤ ਪਿਤਾ ਸਤਿਕਾਰ*
*ਮੋਹ ਕਰ ਤੂੰ ਮਹਿਬੂਬ ਨੂੰ ਖੁਲ੍ਹਣ ਸਵਰਗੀ ਦੁਆਰ*

*ਵੈਰੀ ਨੂੰ ਵੀ ਸੋਹਣਿਆਂ ! ਕਦੇ ਨਾ ਤਾਅਨਾ ਮਾਰ*
*ਨਹੀਂ ਤਾਂ ਜ਼ਹਿਰੀ ਬੋਲ ਦਾ ਹੋਵੇ ਆਪ ਸ਼ਿਕਾਰ*

'ਦੋਹਾਵਲੀ' ਪੜ੍ਹਨਯੋਗ ਪੁਸਤਕ ਹੈ।❑❑ [ਦਰਸ਼ਨ ਗਿੱਲ]

## ਸਵਾਰੀ [ਹਰਜੀਤ ਅਟਵਾਲ]

ਅਕਾਦਮਿਕ ਹਲਕਿਆਂ ਵਿਚ ਪਹਿਲਾਂ ਪਰਵਾਸੀ ਪੰਜਾਬੀ ਸਾਹਿਤ ਸ਼ਬਦ ਪ੍ਰਚਲਿਤ ਸੀ, ਉਸ ਦੀ ਥਾਂ ਹੁਣ ਡਾਇਸਪੋਰਕ ਪੰਜਾਬੀ ਸਾਹਿਤ ਆਖਿਆ ਜਾਣਾ ਸ਼ੁਰੂ ਹੋਇਆ ਹੈ। ਇਹ ਕੇਵਲ ਕਿਸੇ ਫੈਸ਼ਨ ਅਧੀਨ ਹੀ ਨਾਂ ਦੀ ਤਬਦੀਲੀ ਨਹੀਂ ਹੈ, ਸਗੋਂ ਇਹ ਪੰਜਾਬੀਆਂ ਦੇ ਵਿਦੇਸ਼ ਵਿਚ ਵਸਣ ਦੇ ਵਿਸ਼ੇਸ਼ ਪੜਾਅ ਦੇ ਪੂਰੇ ਹੋ ਜਾਣ ਤੋਂ ਬਾਅਦ ਦੀ ਸਥਿਤੀ ਦਾ ਲਖਾਇਕ ਵੀ ਹੈ। ਭਾਵੇਂ ਸਾਮਰਾਜ ਦਾ ਆਰੰਭ ਹੀ ਦੂਜੇ ਦੇਸ਼ਾਂ ਨੂੰ ਗੁਲਾਮ ਬਨਾਉਣ, ਉਥੇ ਰਹਿਣ ਜਾਂ ਗੁਲਾਮ ਦੇਸ਼ਾਂ ਵਿਚੋਂ ਵਿਅਕਤੀਆਂ ਨੂੰ ਆਪਣੇ ਦੇਸ਼ ਲਿਆਉਣ ਨਾਲ ਹੁੰਦਾ ਹੈ ਪਰੰਤੂ ਆਧੁਨਿਕ ਨਵ-ਸਾਮਰਾਜ ਜਾਂ ਵਿਸ਼ਵੀਕਰਨ ਅਧੀਨ ਵਸੋਂ ਦਾ ਤਬਾਦਲਾ ਸਾਰੀਆਂ ਰੋਕਾਂ-ਟੋਕਾਂ ਦੇ ਬਾਵਜੂਦ ਵੱਡਾ ਵਰਤਾਰਾ ਬਣ ਜਾਂਦਾ ਹੈ। ਇਸ ਪ੍ਰਕਾਰ ਵਿਸ਼ੇਸ਼ ਭੂ-ਖੰਡ ਨਾਲ ਸੰਬੰਧਤ ਵਿਸ਼ੇਸ਼ ਨਸਲ, ਧਰਮ ਅਤੇ ਭਾਸ਼ਾ ਨਾਲ ਜੁੜਿਆਂ ਭਾਈਚਾਰਿਆਂ ਦਾ ਅੰਤਰ-ਰਾਸ਼ਟਰੀ ਪੱਧਰ 'ਤੇ ਖਿੰਡਾਅ ਹੋਇਆ ਹੈ। ਇਕ ਤੋਂ ਵਧੀਕ ਕਾਰਨਾਂ ਕਰਕੇ ਪੰਜਾਬੀਆਂ ਦਾ ਇਹ ਖਿੰਡਾਅ ਕਾਫੀ ਹੈ। ਇਸ ਦਾ ਕਾਰਨ ਪੰਜਾਬ ਵਿਚ ਘਟਦੀ ਜ਼ਮੀਨ, ਵਧਦੀ ਵਸੋਂ, ਘੱਟ ਰੁਜ਼ਗਾਰ ਮੌਕੇ, ਅੰਤਰ-ਰਾਸ਼ਟਰੀ ਭਾਸ਼ਾ ਅੰਗਰੇਜ਼ੀ ਦਾ ਮੁਕਾਬਲਤਨ ਜਾਣਕਾਰ ਹੋਣਾ ਅਤੇ ਸੁਭਾਅ ਵਜੋਂ ਚੰਗੀ ਰੋਟੀ-ਰੋਜ਼ੀ ਦੀ ਤਲਾਸ਼ ਵਿਚ ਘਰ-ਬਾਰ ਛੱਡਣ ਲਈ ਤਿਆਰ ਰਹਿਣਾ ਆਦਿ ਹਨ। ਇੰਗਲੈਂਡ ਨਾਲ ਪੰਜਾਬੀਆਂ ਦੀ ਜਾਣ-ਪਛਾਣ ਕਾਫੀ ਪੁਰਾਣੀ ਹੈ ਅਤੇ ਇਹ ਉਸ ਲਈ ਸਾਬਕਾ ਹਾਕਮਾਂ ਦੀ ਹੀ ਧਰਤੀ ਨਹੀਂ ਸਗੋਂ ਪੌਂਡਾਂ ਦਾ ਦੇਸ਼ ਹੈ। ਹੋਰ ਦੇਸ਼ਾਂ ਦੇ ਮੁਕਾਬਲੇ ਇੰਗਲੈਂਡ ਵਿਚ ਵਧੇਰੇ ਪੰਜਾਬੀ ਵਸੇ ਹੋਏ ਹਨ ਅਤੇ ਇਥੋਂ ਦੇ ਪੰਜਾਬੀਆਂ ਨੇ ਪੰਜਾਬੀ ਸਾਹਿਤ ਵਿਚ ਇਕ ਵੱਖਰਾ ਰੰਗ ਭਰਿਆ ਹੈ। ਇਹ ਵੀ ਕਿਹਾ ਜਾ ਸਕਦਾ ਹੈ ਕਿ ਮੁੱਢਲਾ ਪਰਵਾਸੀ ਸਾਹਿਤ ਇੰਗਲੈਂਡੀਆਂ ਦੀ ਹੀ ਦੇਣ ਹੈ। ਇੰਗਲੈਂਡ ਅਜਿਹੀ ਧਰਤੀ ਹੈ ਜਿੱਥੇ ਹੁਣ ਪੰਜਾਬੀਆਂ ਦੀ ਦੂਜੀ, ਤੀਜੀ ਪੀੜ੍ਹੀ ਵਸ ਰਹੀ ਹੈ। ਇਸ ਪੀੜ੍ਹੀ ਦਾ ਹੁਣ ਪੰਜਾਬੀ ਨਾਲ ਰਿਸ਼ਤਾ ਪਹਿਲੀ ਪੀੜ੍ਹੀ ਨਾਲੋਂ ਵੱਖਰਾ ਹੈ। ਉਸ ਨੇ ਕਦੇ ਪੰਜਾਬ ਆ ਕੇ ਵਸਣਾ ਨਹੀਂ। ਪੰਜਾਬੀ ਹੋਣਾ ਉਸ ਦੀ ਪਛਾਣ ਦਾ ਮਸਲਾ ਹੈ। ਉਸ ਦੀਆਂ ਸਮੱਸਿਆਵਾਂ ਆਮ ਪਰਵਾਸੀ ਦੀਆਂ ਸਮੱਸਿਆਵਾਂ ਤੋਂ ਪਾਰ ਲੰਘ ਗਈਆਂ ਹਨ, ਜਿਸ ਵਿਚ ਉਦਰੇਵਾਂ, ਪਿੱਛੇ ਮੁੜਨ ਦੀ ਤਾਂਘ, ਆਪਣੀ ਭਾਸ਼ਾ, ਧਰਮ, ਸੱਭਿਆਚਾਰ ਨੂੰ ਅਪਣਾਈ ਰੱਖਣ ਦੀ ਜ਼ਿੱਦ ਖਤਮ ਹੋ ਚੁੱਕੀ ਹੈ। ਅਜਿਹੀ ਸਥਿਤੀ ਵਿਚ ਬਰਤਾਨਵੀ ਗਲਪਕਾਰ ਨਵੀਂ ਕਿਸਮ ਦੀਆਂ ਗਲਪ ਰਚਨਾਵਾਂ ਕਰ ਰਹੇ ਹਨ।

ਇਸ ਸਮੇਂ ਬਰਤਾਨਵੀ ਪੰਜਾਬੀ ਗਲਪ ਵਿਚ ਕਈ ਨਾਂ ਸਰਗਰਮ ਹਨ ਪਰ ਨਾਵਲ ਦੇ

ਖੇਤਰ ਵਿਚ ਸਵਰਨ ਚੰਦਨ ਅਤੇ ਦਰਸ਼ਨ ਧੀਰ ਤੋਂ ਬਾਅਦ ਹਰਜੀਤ ਅਟਵਾਲ ਦਾ ਨਾਂ ਪ੍ਰਮੁੱਖ ਹੈ। ਹਰਜੀਤ ਅਟਵਾਲ ਹੁਣ ਤਕ ਇਕ ਕਾਵਿ-ਸੰਗ੍ਰਹਿ, ਇਕ ਸਫਰਨਾਮਾ ਅਤੇ ਛੇ ਕਹਾਣੀ ਸੰਗ੍ਰਹਿਆਂ ਤੋਂ ਇਲਾਵਾ ਦੋ ਨਾਵਲ 'ਵਨ-ਵੇਅ' ਅਤੇ 'ਰੇਤ' ਲਿਖ ਚੁੱਕਿਆ ਹੈ। ਉਸ ਦੇ ਦੋਹਾਂ ਨਾਵਲਾਂ ਨੇ ਪੰਜਾਬੀ ਨਾਵਲ ਵਿਚ ਆਪਣੀ ਪਛਾਣ ਬਣਾਈ ਹੈ। ਹੱਥਲਾ ਨਾਵਲ 'ਸਵਾਰੀ' [ਪੰਨੇ 360, ਮੁੱਲ 225 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ] ਉਸ ਦੇ ਪੂਰਵ ਗਲਪ-ਬਿੰਬ ਨੂੰ ਹੋਰ ਪੱਕਿਆਂ ਕਰਦਾ ਹੈ। ਅੰਤਿਕਾ ਸਮੇਤ ਛਿਹੱਤਰ ਕਾਂਡਾਂ ਵਿਚ ਵੰਡੇ 360 ਸਫਿਆਂ ਦੇ ਇਸ ਨਾਵਲ ਰਾਹੀਂ ਹਰਜੀਤ ਅਟਵਾਲ ਨੇ ਵਿਦੇਸ਼ੀਂ ਵਸੇ ਪੰਜਾਬੀ ਭਾਈਚਾਰੇ ਦਾ ਗਲਪ-ਬਿੰਬ ਪੇਸ਼ ਕੀਤਾ ਹੈ। ਜੇ ਇਸ ਨਾਵਲ ਦੀ ਕਹਾਣੀ ਵਿਚੋਂ ਨਾਵਾਂ ਥਾਵਾਂ ਨੂੰ ਬਹੁਤੀ ਮਹੱਤਤਾ ਨਾ ਦੇਈਏ ਅਤੇ ਇਸ ਦੀ ਬਿਰਤਾਂਤਕ ਤੋਰ ਭੰਗ ਕਰ ਦੇਈਏ ਤਾਂ ਸੰਖੇਪ ਕਹਾਣੀ ਇਉਂ ਹੈ ਕਿ ਸੋਹਣ ਸਿੰਘ ਦੇ ਚਾਰ ਪੁੱਤਰ ਹਨ ਜਿਨ੍ਹਾਂ ਵਿਚੋਂ ਅਜਮੇਰ ਸਿੰਘ, ਸਤਨਾਮ ਸਿੰਘ ਅਤੇ ਬਲਦੇਵ ਸਿੰਘ ਇੰਗਲੈਂਡ ਰਹਿੰਦੇ ਹਨ ਅਤੇ ਉਥੋਂ ਦੀ ਜੀਵਨ-ਜਾਚ ਵਿਚ ਢਲ ਚੁੱਕੇ ਹਨ ਜਾਂ ਢਲਣ ਦੀ ਕੋਸ਼ਿਸ਼ ਵਿਚ ਹਨ। ਪਰ ਸੋਹਣ ਸਿੰਘ ਅਤੇ ਉਸ ਦਾ ਛੋਟਾ ਪੁੱਤਰ ਛਿੰਦਾ ਭਾਵੇਂ ਇੰਗਲੈਂਡ ਵਿਚ ਚਲੇ ਗਏ ਹਨ ਪਰ ਉਹ ਅਜੇ ਤਕ ਇੰਗਲੈਂਡ ਦੀ ਜੀਵਨ-ਜਾਚ ਨੂੰ ਆਤਮਸਾਤ ਨਹੀਂ ਕਰ ਸਕੇ। ਨਾਵਲ ਦੀ ਮੂਲ ਸਮੱਸਿਆ ਇਹ ਹੈ ਕਿ ਬਰਤਾਨਵੀ ਜੀਵਨ-ਜਾਚ ਵਿਚ ਢਲੇ ਤਿੰਨੇ ਪੁੱਤਰ ਆਪਣੇ ਵਿਅਕਤੀਗਤ ਸੁਭਾਅ ਵਖਰੇਵਿਆਂ ਦੇ ਬਾਵਜੂਦ ਇਕੋ ਚਰਿੱਤਰ ਦੇ ਧਾਰਨੀ ਹਨ। ਉਹ ਚਰਿੱਤਰ ਹੈ ਆਪਣੇ ਹੀ ਨੇੜੇ ਦੇ ਰਿਸ਼ਤਿਆਂ ਦਾ ਖ਼ੂਨ ਚੂਸਣਾ। ਤਿੰਨੇ ਪੁੱਤਰ ਪਹਿਲਾਂ ਬਾਪ, ਸੋਹਣ ਸਿੰਘ ਨੂੰ, ਆਪਣੇ ਕੰਮਾਂ-ਧੰਦਿਆਂ ਲਈ ਵਰਤਦੇ ਹਨ ਅਤੇ ਫੇਰ ਪੰਜਾਬੋਂ ਨਵੇ ਂ ਗਏ ਆਪਣੇ ਭਰਾ ਛਿੰਦੇ ਦਾ ਰੱਜ ਕੇ ਸ਼ੋਸ਼ਣ ਕਰਦੇ ਹਨ। ਸਥਿਤੀ ਦਾ ਦੁਖਾਂਤਕ ਪਹਿਲੂ ਉਦੋਂ ਹੋਰ ਗੂੜ੍ਹਾ ਹੋ ਜਾਂਦਾ ਹੈ ਜਦੋਂ ਉਹ ਛਿੰਦੇ ਦੇ ਮਰਨ ਬਾਅਦ ਛਿੰਦੇ ਦੇ ਪੰਜਾਬ ਰਹਿੰਦੇ ਪੁੱਤਰ ਗਾਗੂ ਨੂੰ ਆਪਣੇ ਕੋਲ ਇੰਗਲੈਂਡ ਬੁਲਾਉਂਦੇ ਹਨ ਅਤੇ ਉਸ ਦੇ ਜਹਾਜ਼ ਉਤਰਨ ਤੋਂ ਪਹਿਲਾਂ ਹੀ ਆਪੋ ਆਪਣੇ ਵਪਾਰ ਕੰਮ ਲਈ ਫਾਹ ਲੈਣਾ ਚਾਹੁੰਦੇ ਹਨ। ਇਸ ਨਾਵਲ ਨੂੰ ਪੂੰਜੀਵਾਦੀ ਪ੍ਰਬੰਧ ਦੀ ਪੈਦਾ ਕੀਤੀ ਮਨੁੱਖੀ ਮਾਨਸਿਕਤਾ ਨਾਲ ਵੀ ਜੋੜਿਆ ਜਾ ਸਕਦਾ ਹੈ ਜੋ ਖ਼ੂਨ ਦੇ ਰਿਸ਼ਤਿਆਂ ਦੀ ਥਾਵੇਂ ਪੈਸੇ ਦੇ ਰਿਸ਼ਤਿਆਂ ਨੂੰ ਮਹੱਤਤਾ ਦਿੰਦੀ ਹੈ ਅਤੇ ਜਿਸ ਲਈ ਵਿਅਕਤੀ ਦੀ ਥਾਵੇਂ ਵਿਅਕਤੀ ਦਾ ਚੰਮ ਵਧੇਰੇ ਮਹੱਤਵ ਰੱਖਦਾ ਹੈ। ਨਾਵਲ ਵਿਚ ਅਜਿਹੇ ਬਹੁਤ ਸਾਰੇ ਵੇਰਵੇ ਮਿਲਦੇ ਹਨ ਜਿੱਥੇ ਪਰਿਵਾਰ ਨੂੰ ਪੂੰਜੀਵਾਦੀ ਸਮਾਜ ਨਾਲ ਮੇਲ਼ਿਆ ਜਾ ਸਕਦਾ ਹੈ ਜਿਸ ਵਿਚ ਅਜਮੇਰ ਅਤੇ ਸਤਨਾਮ ਸਪਸ਼ਟ ਰੂਪ ਵਿਚ ਪੂੰਜੀਪਤੀਆਂ ਦਾ ਪ੍ਰਤੀਕ ਰੂਪ ਲਗਦੇ ਹਨ ਅਤੇ ਸੋਹਣ ਸਿੰਘ ਅਤੇ ਛਿੰਦਾ ਕਿਰਤੀ ਦੇ ਰੂਪ ਵਿਚ ਸਾਹਮਣੇ ਆਉਂਦੇ ਹਨ। ਪੂੰਜੀ ਮਾਰਗ 'ਤੇ ਚੱਲੇ ਵਿਅਕਤੀ ਲਈ ਮੁਨਾਫਾ ਹੀ ਅਹਿਮ ਹੈ। ਇਹ ਗੱਲ ਉਸ ਸਮੇਂ ਸਪੱਸ਼ਟ ਹੋ ਜਾਂਦੀ ਹੈ ਜਦੋਂ ਬਾਪ ਦੇ ਮਰਨ 'ਤੇ ਵੀ ਅਜਮੇਰ ਦੁਕਾਨ ਬੰਦ ਕਰਨ ਤੋਂ ਕੰਨੀ ਕਰਤਾਉਂਦਾ ਹੈ। ਇਥੋਂ ਤਕ ਕਿ ਉਸ ਦੀਆਂ ਅੰਤਿਮ ਰਸਮਾਂ ਉਪਰ ਖਰਚੇ ਦੇ ਮਾਮਲੇ ਵਿਚ ਵੀ ਝਗੜਾ ਪੈਂਦਾ ਹੈ। ਬਾਪ ਦੇ ਮਰਨ ਤੋਂ ਬਾਅਦ ਦੀ ਵਾਰਤਾਲਾਪ ਪਾਠਕ ਨੂੰ ਸੁੰਨ ਕਰ ਦਿੰਦੀ ਹੈ:

*'ਵਾਕਿਆ ਈ ਭਾਅ ਭਾਈਏ ਨੇ ਬਹੁਤ ਗਲਤ ਟੈਮ ਚੁਣਿਆ, ਓਧਰੋਂ ਕੰਮ ਬੀਜ਼ੀ ਆ, ਏਧਰੋਂ ਏਹ ਪੰਗਾ!' ਅਜਮੇਰ ਚੁੱਪ ਸੀ। ਮੂਹਰੇ ਕ੍ਰਿਸਮਿਸ ਆ ਰਹੀ ਸੀ। ਏਹੋ ਦੁਕਾਨਦਾਰੀ ਦਾ ਵਕਤ ਹੋਣਾ ਸੀ ਤੇ ਓਹਨਾਂ ਨੇ ਫਿਊਨਰਲ ਵਿਚ ਉਲਝੇ ਰਹਿ ਜਾਣਾ ਸੀ। ਕੁਝ ਦੇਰ ਬਾਅਦ ਅਜਮੇਰ ਨੇ ਕਿਹਾ, 'ਤੇਰਾ ਤਾਂ ਹਾਲੇ ਫੇਰ ਠੀਕ ਐ, ਮੇਰਾ ਸਾਲ ਵਿਚ ਏਹੋ ਬੀਜ਼ੀ ਪੀਰਡ ਹੁੰਦੈ।'* ਗੱਲ ਹੋਰ ਵੀ ਸਿਰੇ ਲੱਗ ਜਾਂਦੀ ਹੈ ਜਦੋਂ ਸਤਨਾਮ ਨੇ ਅਜਮੇਰ ਤੋਂ ਪੁੱਛਿਆ, *'ਭਲਾ ਅੱਜ ਦੁਕਾਨਾਂ ਖੋਲ੍ਹਣੀਐਂ? ਓ ਖੋਹਲਣੀਆਂ ਕਿਉਂ ਨੀ? ਦੁਕਾਨਾਂ ਤਾਂ ਚਲਦੀਆਂ ਰਹਿਣੀਆਂ ਚਾਹੀਦੀਆਂ, ਗਾਹਕ ਕਿਸੇ ਹੋਰ ਪਾਸੇ ਚਲੇ ਜਾਣਗੇ। ਇਕ ਵਾਰ ਗਏ ਗਾਹਕ ਨੂੰ ਮੋੜਨਾ ਮੁਸ਼ਕਲ ਹੋ ਜਾਂਦੈ।'*

ਪਰ ਸਾਰੇ ਨਾਵਲ ਨੂੰ ਨਿਰੋਲ ਰਿਸ਼ਤਿਆਂ ਵਿਚ ਪੈਸੇ ਦੀ ਸਰਦਾਰੀ 'ਤੇ ਘਟਾ ਦੇਣਾ ਵੀ



ਨਾਵਲ ਦੀ ਰੂਹ ਨਾਲ ਅਨਿਆਂ ਹੋਵੇਗਾ। ਇਕ ਪਾਸੇ ਪੁੱਤਰ ਬਾਪ ਦੇ ਮਰਨ ਤੇ ਵੀ ਦੁਕਾਨ ਬੰਦ ਨਹੀਂ ਕਰਨਾ ਚਾਹੁੰਦੇ। ਫਿਊਨਰਲ ਦੇ ਖਰਚ ਲਈ ਹਿੱਸਾ ਪਾਉਣ ਤੋਂ ਝਗੜਾ ਕਰਦੇ ਹਨ। ਇਸ ਦੇ ਬਾਵਜੂਦ ਉਹ ਭਾਈਏ ਦੇ ਪੈਸਿਆਂ ਨੂੰ ਪਿੰਡ ਭੇਜ ਕੇ ਸ਼ੋਭਾ ਵੀ ਖੱਟਣੀ ਚਾਹੁੰਦੇ ਹਨ: 'ਭਾਈਏ ਦੇ ਥੋੜ੍ਹੇ ਪੈਸੇ ਮੇਰੇ ਕੋਲ ਪਏ ਆ, ਪਰ ਮੈਂ ਸੋਚਦਾਂ ਉਹ ਇੰਡੀਆਂ ਭੇਜ ਦੇਈਏ। ਹੁਣ ਆਪਣੇ ਕੋਲੋਂ ਪਿੱਛਲ ਝਾਕ ਨਹੀਂ ਰੱਖ ਹੋਣੀ। ਭਾਈਏ ਨਾਲ ਹੀ ਸੀ ਸਭ ਕੁਝ। ਏਦਾਂ ਕਰਾਂਗੇ ਤਾਂ ਪਿੰਡ ਵਿਚ ਵੀ ਆਪਣੀ ਸ਼ੋਭਾ ਹੋਊ, ਅਸਲ ਵਿਚ ਤਾਂ ਨਾਵਲਕਾਰ ਨੇ ਪੂੰਜੀਵਾਦੀ ਪ੍ਰਬੰਧ ਦੇ ਰਥ ਵਿਚ ਸਵਾਰੀ ਬਣੇ ਮਨੁੱਖ ਦੀ ਬੇਵਸੀ ਵਿਚੋਂ ਉਪਜੀ ਕਮੀਨਗੀ ਨੂੰ ਪੇਸ਼ ਕੀਤਾ ਹੈ। ਛਿੰਦਾ ਜਦ ਛਿਹੱਤਰਵੇਂ ਕਾਂਡ ਵਿਚ ਮਰਨ ਲਗਦਾ ਹੈ ਤਾਂ ਬਲਦੇਵ ਉਸ ਨੂੰ ਪੁੱਛਦਾ ਹੈ

*'ਛਿੰਦਿਆ, ਕਿਸੇ ਨੂੰ ਕੁਝ ਕਹਿਣਾ ਤਾਂ ਦੱਸ ਮੈਨੂੰ?'*

*'ਨਹੀਂ, ਕੁਛ ਨੀ ਕਹਿਣਾ, ਸਭ ਤੈਨੂੰ ਪਤਾ ਈ ਐ ਪਰ ਮੇਰਾ ਇਕ ਕੰਮ ਕਰੀਂ...।'*

*'ਦੱਸ ਕਿਹੜਾ ਕੰਮ, ਮੈਂ ਵਾਅਦਾ ਕਰਦੈਂ...।'*

*'ਗਾਗੂ ਨੂੰ ਨਾ ਏਧਰ ਆਉਣ ਦੇਈਂ, ਮੈਂ ਤਾਂ ਮੋਟੀ ਚਮੜੀ ਦਾ ਸੀ, ਏਨਾ ਚਿਰ ਕੱਢ ਗਿਆ। ਉਹ ਵਿਚਾਰਾ ਤਾਂ ਬਹੁਤ ਸੋਹਲ ਐ।'*

ਸਥਿਤੀ ਦੀ ਵਿਡੰਬਨਾ ਇਹ ਹੈ ਕਿ ਇਹ ਸਾਰੇ ਵਾਅਦੇ ਧਰੇ ਧਰਾਏ ਰਹਿ ਜਾਂਦੇ ਹਨ। ਗਾਗੂ ਦੇ ਜਹਾਜ਼ ਉਤਰਨ ਸਮੇਂ ਬਾਹਰ ਉਡੀਕ ਕਰ ਰਹੇ ਤਿੰਨੇ ਭਰਾ ਆਪੋ ਆਪਣੇ ਪਾਸੇ ਉਸ ਨੂੰ ਖਿੱਚਣ ਲਈ ਤਰਕੀਬਾਂ ਲੜਾ ਰਹੇ ਹਨ। ਬਲਦੇਵ ਆਖਦਾ ਹੈ: *'ਦੇਖੋ, ਤੁਸੀਂ ਦੋਨੋਂ ਚੰਨ ਚੜ੍ਹਾ ਚੁੱਕੇ ਓ...ਹੁਣ ਮੈਨੂੰ ਆਪਣੇ ਬਿਜ਼ਨਸ ਵਿਚ ਟਰਸਟਵਰਦੀ ਬੰਦੇ ਦੀ ਲੋੜ ਹੈ। ਗੋਰੇ ਸਾਲੇ ਹੇਰਾ ਫੇਰੀ ਕਰਨ ਲੱਗੇ ਆ। ਤੁਹਾਨੂੰ ਪਤੈ ਮੇਰੀ ਗੈਸ ਪੂਰੇ ਲੰਡਨ ਵਿਚ ਜਾਂਦੀ ਹੈ। ਮੈਂ ਇਹਦੀ ਹੋਰ ਰੇਂਜ ਵਧਾਉਣੀ ਐ। ਇਸ ਕਰਕੇ ਗਾਗੂ ਮੇਰੇ ਕੋਲ ਰਹੂ। ਹੁਣ ਮੇਰੀ ਵਾਰੀ ਐ ਯਾਰ!'* ਇੰਜ ਇਹ ਨਾਵਲ ਪੱਛਮੀ ਮੁਲਕਾਂ ਵਿਚ ਗਏ ਪੰਜਾਬੀਆਂ ਦੇ ਪੰਜਾਬੀਆਂ ਹੱਥੋਂ ਹੋ ਰਹੇ ਸ਼ੋਸ਼ਣ ਦੀ ਗਾਥਾ ਹੈ। ਇਸ ਨਾਵਲ ਦਾ ਇਕ ਹੋਰ ਪਾਸਾਰ ਇਹ ਵੀ ਦਰਸਾਉਂਦਾ ਹੈ ਕਿ ਇਸਤਰੀ ਮਰਦ ਸੰਬੰਧ ਵੀ ਪੈਸੇ ਦੀ ਸਰਦਾਰੀ ਹੇਠ ਆ ਚੁੱਕੇ ਹਨ। ਇਹ ਸੰਬੰਧ ਰੂਹਾਂ ਦੇ ਹਾਣ ਦੀ ਥਾਵੇਂ ਗਰਜਾਂ ਦੇ ਰਿਸ਼ਤੇ ਬਣ ਚੁੱਕੇ ਹਨ। ਬਲਦੇਵ ਇਸ ਕਿਸਮ ਦਾ ਪ੍ਰਤੀਨਿਧ ਪਾਤਰ ਹੈ ਜੋ ਕਿਸੇ ਵੀ ਰਿਸ਼ਤੇ ਨਾਲ ਭਾਵੁਕ ਤੌਰ 'ਤੇ ਨਹੀਂ ਬੱਝਦਾ ਸਗੋਂ ਹਰ ਰਿਸ਼ਤੇ ਨੂੰ ਕੰਮ ਚਲਾਊ, ਡੰਗ ਟਪਾਊ ਦ੍ਰਿਸ਼ਟੀਕੋਣ ਤੋਂ ਹੀ ਦੇਖਦਾ ਹੈ।

ਇਸ ਨਾਵਲ ਦਾ ਇਕ ਉਪ-ਕਥਾਨਕ ਬਲਦੇਵ ਦੇ ਆਇਰਸ਼ ਦੋਸਤ ਸ਼ੌਨ ਅਤੇ ਉਸ ਦੇ ਪਰਿਵਾਰ ਨਾਲ ਜੁੜਦਾ ਹੈ। ਇਹ ਪੰਜਾਬੀ ਨਾਵਲ ਲਈ ਸ਼ੁਭ-ਸ਼ਗਨ ਹੈ। ਉਹ ਹੁਣ ਨਿਰੋਲ ਪੰਜਾਬੀ ਭਾਈਚਾਰੇ ਦੀ ਥਾਵੇਂ ਬਰਤਾਨਵੀ ਸਮਾਜ ਵਿਚ ਵਿਚਰ ਰਹੇ ਹੋਰ ਭਾਈਚਾਰਿਆਂ ਨਾਲ ਪਾਰ ਸੱਭਿਆਚਾਰਕ ਰਿਸ਼ਤਿਆਂ ਦੀ ਗਾਥਾ ਕਹਿਣ ਲੱਗਿਆ ਹੈ। ਭਾਵੇਂ ਨਾਵਲਕਾਰ ਨੇ ਇਸ ਪ੍ਰਸੰਗ ਨੂੰ ਬਹੁਤਾ ਨਹੀਂ ਉਘੇੜਿਆ ਪਰ ਜਿੰਨਾ ਉਘੇੜਿਆ ਹੈ, ਉਸ ਵਿਚੋਂ ਸਪਸ਼ਟ ਹੁੰਦਾ ਹੈ ਕਿ ਜਨਮ ਭੂਮੀ ਤੋਂ ਟੁੱਟੇ ਸਾਰੇ ਮਨੁੱਖਾਂ ਦੀ ਹੋਣੀ ਲਗਪਗ ਇਕੋ ਜਿਹੀ ਹੁੰਦੀ ਹੈ। ਆਇਰਲੈਂਡ ਵੀ ਖੇਤੀ ਪ੍ਰਧਾਨ ਸੂਬਾ ਹੈ ਅਤੇ ਅੰਗਰੇਜ਼ਾਂ ਦਾ ਗੁਲਾਮ ਰਿਹਾ ਹੈ। ਉਨ੍ਹਾਂ ਦਾ ਜੀਵਨ ਢੰਗ ਕਾਫੀ ਹੱਦ ਤੱਕ ਪੰਜਾਬੀਆਂ ਵਰਗਾ ਹੈ। ਨਾਵਲਕਾਰ ਨੇ ਆਇਰਸ਼ ਪ੍ਰਸੰਗ ਪਾ ਕੇ ਨਾਵਲ ਦਾ ਕੈਨਵਸ ਵਿਸ਼ਾਲ ਕਰਨ ਦਾ ਯਤਨ ਕੀਤਾ ਹੈ ਪਰ ਉਸ ਨੇ ਇਹ ਪ੍ਰਸੰਗ ਬਹੁਤਾ ਅੱਗੇ ਨਹੀਂ ਤੋਰਿਆ। ਸ਼ਾਇਦ ਉਸ ਨੂੰ ਇਸਦੀ ਪੂਰੀ ਪਕੜ ਨਹੀਂ ਸੀ। ਜੇ ਅੰਤਰ ਨਸਲੀ ਸੰਬੰਧਾਂ ਨੂੰ ਹੋਰ ਗਹਿਰਾਈ ਵਿਚ ਜਾ ਕੇ ਚਿਤਰਿਆ ਜਾਂਦਾ ਤਾਂ ਪੰਜਾਬੀ ਨਾਵਲ ਨੂੰ ਇਕ ਨਵਾਂ ਪਾਸਾਰ ਮਿਲਣਾ ਸੀ। ਪਰ ਇਸ ਦੇ ਬਾਵਜੂਦ ਇਹ ਪ੍ਰਸੰਗ ਪੰਜਾਬੀ ਨਾਵਲ ਦੀ ਇਕ ਪ੍ਰਾਪਤੀ ਕਿਹਾ ਜਾ ਸਕਦਾ ਹੈ।

ਇਹ ਨਾਵਲ ਇਕ ਪਰਿਵਾਰ ਦੇ ਚਿਤਰਨ ਰਾਹੀਂ ਸਮੁੱਚੇ ਪੰਜਾਬੀ ਭਾਈਚਾਰੇ ਦਾ ਚਿਤਰਨ

ਕਰਦਾ ਹੈ ਅਤੇ ਕੁਝ ਪਾਤਰਾਂ ਦੇ ਚਿਤਰਨ ਰਾਹੀਂ ਸਮੁੱਚੇ ਅਤਿ-ਉਨਤ ਪੂੰਜੀਵਾਦੀ ਸਮਾਜ ਅੰਦਰ ਜੀਅ ਰਹੇ ਵਿਅਕਤੀਆਂ ਦੀ ਨਿਸ਼ਾਨਦੇਹੀ ਕਰਦਾ ਹੈ। ਨਾਵਲ ਜੋ ਵਾਪਰ ਰਿਹਾ ਹੈ ਉਸ ਦੀ ਯਥਾਰਥਕ ਤਸਵੀਰ ਪੇਸ਼ ਕਰਨ ਵਿਚ ਤਾਂ ਸਫਲ ਹੈ ਪਰ ਇਹ ਕੋਈ ਵਿਸ਼ੇਸ਼ ਵਿਚਾਰਧਾਰਕ ਅਰਥ ਉਪਜਾਉਣ ਤੋਂ ਅਸਮਰਥ ਰਹਿ ਜਾਂਦਾ ਹੈ। ਕੀ ਸਾਹਿਤਕਾਰ ਦਾ ਕਾਰਜ ਯਥਾਰਥ ਦੀ ਹੂ-ਬ-ਹੂ ਤਸਵੀਰਕਸ਼ੀ ਹੀ ਹੈ ਜਾਂ ਯਥਾਰਥ ਨੂੰ ਇਸ ਢੰਗ ਨਾਲ ਪੇਸ਼ ਕਰਨਾ ਹੈ ਕਿ ਉਸ ਵਿਚੋਂ ਵਿਸ਼ੇਸ਼ ਵਿਚਾਰਧਾਰਕ ਅਰਥ ਉਜਾਗਰ ਹੋਣ। ਲੇਖਕ ਪਾਠਕ ਦੀ ਸ਼੍ਰੇਸ਼ਟ ਪਾਤਰਾਂ ਨਾਲ ਹਮਦਰਦੀ ਉਪਜਾਉਣ ਵਿਚ ਤਾਂ ਸਫਲ ਹੈ ਪਰ ਉਹ ਕੋਈ ਸੇਧ ਜਾਂ ਰਾਹ ਦੱਸਣ ਤੋਂ ਅਸਮਰਥ ਹੈ। ਸ਼ਾਇਦ ਸਥਿਤੀ ਦੀ ਹੋਣੀ ਹੀ ਇਹ ਹੈ ਕਿ ਅੱਜਕੇ ਮਨੁੱਖ ਕੋਲ ਪੂੰਜੀਵਾਦੀ ਪ੍ਰਬੰਧ ਅੰਦਰ ਪਿਸ ਜਾਣ ਤੋਂ ਇਲਾਵਾ ਹੋਰ ਕੋਈ ਚਾਰਾ ਵੀ ਨਹੀਂ ਹੈ। ਪਰ ਪਾਠਕ ਮੰਗ ਕਰਦਾ ਹੈ ਕਿ ਸਾਹਿਤਕਾਰ ਕੋਲ ਜੇ ਪੈਗੰਬਰੀ ਸੂਝ ਨਾ ਵੀ ਮੰਨੀਏ ਤਾਂ ਵੀ ਉਸ ਉਪਰ ਸਮਾਜ ਦਾ ਦਾਅਵਾ ਹੁੰਦਾ ਹੈ ਕਿ ਉਹ ਕੋਈ ਰਾਹ ਵੀ ਦਿਖਾਵੇ। ਹਰਜੀਤ ਅਟਵਾਲ ਨੇ ਹੱਥਲੇ ਨਾਵਲ ਨਾਲ ਦਸ਼ਾ ਦਾ ਵਰਣਨ ਤਾਂ ਬਾਖੂਬੀ ਕਰ ਦਿੱਤਾ ਹੈ ਪਰ ਜੇ ਭਵਿੱਖ ਵਿਚ ਉਹ ਕੋਈ ਦਿਸ਼ਾ ਵੀ ਦੇ ਸਕੇ ਤਾਂ ਇਹ ਉਸ ਦੀ ਅਗਲੇਰੀ ਪ੍ਰਾਪਤੀ ਹੋਵੇਗੀ।

[ਰਾਜਿੰਦਰਪਾਲ ਸਿੰਘ ]

## ਅਮਿੱਟ ਯਾਦਾਂ [ਕਰਤਾਰ ਸਿੰਘ ਸੂਰੀ]

ਕਰਤਾਰ ਸਿੰਘ ਸੂਰੀ ਦੀ ਰਚਨਾ 'ਅਮਿੱਟ ਯਾਦਾਂ' (ਪੰਨੇ 176, ਮੁੱਲ 150 ਰੁਪਏ, ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ) ਵਿਧਾ ਪੱਖੋਂ ਵਾਰਤਕ ਸਾਹਿਤ ਦੇ ਇਕ ਅੰਗ "ਸੰਸਮਰਣ" ਜਾਂ "ਯਾਦਾਂ" ਦੇ ਘੇਰੇ ਦੀ ਵਸਤੂ ਹੈ। ਇਸ ਪੁਸਤਕ ਵਿਚਲੀਆਂ ਯਾਦਾਂ ਦਾ ਇਤਿਹਾਸ ਕਰਤਾਰ ਸਿੰਘ ਸੂਰੀ ਦੀ ਸਿਮਰਤੀ ਦੇ ਸੱਤ ਦਹਾਕਿਆਂ ਨੂੰ ਸਾਕਾਰ ਕਰਦਾ ਹੈ, ਜਿਸ ਤੋਂ ਉਸਦੇ ਪਰਿਵਾਰਕ, ਵਿੱਦਿਅਕ ਅਤੇ ਸਾਹਿਤਕ ਜੀਵਨ ਦਾ ਪਤਾ ਚਲਦਾ ਹੈ। ਲੇਖਕ ਸਾਹਿਤ ਅਤੇ ਚਿੰਤਨ ਨਾਲ ਜੁੜੀ ਅਜਿਹੀ ਸ਼ਖ਼ਸੀਅਤ ਦਾ ਮਾਲਕ ਹੈ ਜਿਸਨੂੰ ਪੰਜਾਬੀ ਨਾਵਲ ਦੇ ਪਿਤਾਮਾ, ਸ: ਨਾਨਕ ਸਿੰਘ, ਦਾ ਸਭ ਤੋਂ ਵੱਡਾ ਪੁੱਤਰ ਹੋਣ ਦਾ ਮਾਣ ਪ੍ਰਾਪਤ ਹੈ। ਕਿਤੇ ਇਹ ਮਾਣ ਹੀ 'ਅਮਿੱਟ ਯਾਦਾਂ' ਦੀ ਰਚਨਾਤਮਕ ਪ੍ਰੇਰਨਾ ਤਾਂ ਨਹੀਂ ਬਣਿਆ? ਪੁਸਤਕ ਨੂੰ ਪੜ੍ਹਨ ਉਪਰੰਤ ਇਸ ਪ੍ਰਸ਼ਨ ਦਾ ਉਤਰ 'ਹਾਂ' ਵਿਚ ਮਿਲਦਾ ਹੈ। ਕਿਉਂਕਿ 'ਅਮਿੱਟ ਯਾਦਾਂ' ਦੇ ਕੇਂਦਰੀ ਪਾਤਰ ਦੋ ਹੀ ਹਨ, ਡਾ: ਕਰਤਾਰ ਸਿੰਘ ਸੂਰੀ ਅਤੇ ਸ: ਨਾਨਕ ਸਿੰਘ। ਦੋਵੇਂ ਪਾਤਰਾਂ ਦੀ ਸ਼ਖ਼ਸੀਅਤ ਦੀ ਉਸਾਰੀ ਕਰਨਾ 'ਅਮਿੱਟ ਯਾਦਾਂ' ਦਾ ਪ੍ਰਯੋਜਨ ਹੋ ਨਿਬੜਿਆ ਹੈ ਅਤੇ ਇਸ ਪ੍ਰਯੋਜਨ ਨੂੰ ਕਰਤਾਰ ਸਿੰਘ ਸੂਰੀ ਨੇ ਸੰਤੁਲਤ ਦ੍ਰਿਸ਼ਟੀ ਨਾਲ ਸਾਕਾਰ ਕੀਤਾ ਹੈ। ਵਿਧਾਗਤ ਦ੍ਰਿਸ਼ਟੀ ਤੋਂ ਵੇਖਿਆਂ ਪੁਸਤਕ ਦਾ ਅੱਧਾ ਹਿੱਸਾ ਸ: ਨਾਨਕ ਸਿੰਘ ਦੀ ਜੀਵਨੀ ਨੂੰ ਦਰਸਾਉਂਦਾ ਹੋਣ ਕਰਕੇ 'ਅਮਿੱਟ ਯਾਦਾਂ' ਦੀ ਵਿਧਾ ਜੀਵਨੀਮੂਲਕ ਜਾਪਦੀ ਹੈ। ਅਤੇ ਕਦੇ ਜਾਪਣ ਲੱਗ ਪੈਂਦਾ ਹੈ ਕਿ ਪੁਸਤਕ ਵਿਚਲੀਆਂ ਯਾਦਾਂ ਕਰਤਾਰ ਸਿੰਘ ਸੂਰੀ ਦੇ 'ਸਵੈ' ਨੂੰ ਦਰਸਾਉਂਦੀਆਂ ਹੋਣ ਕਰਕੇ ਇਹ ਸਵੈ-ਜੀਵਨੀ-ਮੂਲਕ ਵਿਧਾ ਦੀ ਧਾਰਨੀ ਹੈ। 'ਅਮਿੱਟ ਯਾਦਾਂ' ਦਾ ਰਸ ਸੰਚਾਰ ਦੱਸਦਾ ਹੈ ਕਿ ਇਹ ਪੁਸਤਕ ਗਲਪ ਦੇ ਘੇਰੇ ਦੀ ਵਸਤੂ ਬਣਨ ਦੀ ਸੰਭਾਵਨਾ ਰੱਖਦੀ ਏ। ਪੁਸਤਕ ਵਿਚਲੀ ਸਾਹਿਤਕ ਜਾਣਕਾਰੀ ਇਸ ਗੱਲ ਵੱਲ ਸੰਕੇਤ ਕਰਦੀ ਹੈ ਕਿ 'ਅਮਿੱਟ ਯਾਦਾਂ' ਸਾਹਿਤ ਦਾ ਸਮਾਚਾਰ ਹੋਣ ਦੇ ਨਾਲ ਨਾਲ ਆਪਣੇ ਅੰਦਰ ਸਾਹਿਤ ਦੇ ਇਤਿਹਾਸ ਨੂੰ ਵੀ ਸਮੋਈ ਬੈਠੀ ਹੈ। ਕੁਝ ਵੀ ਹੋਵੇ, ਇਹ ਗੱਲ ਤਾਂ ਨਿਸਚਤ ਹੀ ਹੈ ਕਿ ਵਿਧਾ ਪੱਖੋਂ 'ਅਮਿੱਟ ਯਾਦਾਂ' ਮੈਂ-ਮੂਲਕ ਸਾਹਿਤ ਦੇ ਘੇਰੇ ਦੀ ਵਸਤੂ ਨੂੰ ਹੀ ਮੂਰਤੀਮਾਨ ਕਰਦੀ ਹੈ। ਇੰਝ, ਇਹ ਪੁਸਤਕ ਅਜੋਕੇ ਰਚਨਾਤਮਕ ਪੰਜਾਬੀ ਸਾਹਿਤ ਅੰਦਰ ਪੈਦਾ ਹੋਏ ਮੈਂ-ਮੂਲਕ ਸਾਹਿਤ ਦੀ ਰਚਨਾਤਮਕਤਾ ਦੀਆਂ ਸੰਭਾਵਨਾਵਾਂ ਨੂੰ ਅਗਰਭੂਮਿਤ ਕਰਦੀ ਹੋਈ ਇਹ ਪ੍ਰਸ਼ਨ ਵੀ ਪੈਦਾ ਕਰਦੀ ਹੈ ਕਿ ਉਹ ਕਿਹੜੇ ਕਾਰਨ ਹਨ ਜਿਨ੍ਹਾਂ ਕਰਕੇ 'ਅਮਿੱਟ



ਯਾਦਾਂ', 'ਮੁਲਾਕਾਤਾਂ' ਆਦਿ ਦੇ ਰੂਪ ਵਿਚ ਲੇਖਕ ਆਪਣੇ ਆਪੇ ਨੂੰ ਵਿਖਾਣ ਵਾਲੀਆਂ ਰਚਨਾਵਾਂ ਦੀ ਉਤਪਤੀ ਕਰ ਰਹੇ ਹਨ। ਇਸ ਪ੍ਰਸੰਗ ਵਿਚ ਇਸ ਪੁਸਤਕ ਦੀ ਬਹੁਤ ਅਹਿਮੀਅਤ ਬਣਦੀ ਹੈ।

'ਅਮਿੱਟ ਯਾਦਾਂ' ਦਾ ਕਰਤਾ ਚੰਗਾ ਪੜ੍ਹਿਆ-ਲਿਖਿਆ ਅਤੇ ਸਾਹਿਤਕ ਸੁਹਜ-ਸਵਾਦ ਰੱਖਣ ਵਾਲਾ ਚਿੰਤਨਸ਼ੀਲ ਵਿਅਕਤੀ ਹੈ। ਉਸਨੇ ਆਪਣੀਆਂ ਯਾਦਾਂ ਦੇ ਪ੍ਰਕਰਣ ਰਾਹੀਂ ਪੰਜਾਬੀ ਸਾਹਿਤਕ ਅਤੇ ਵਿੱਦਿਅਕ ਖੇਤਰਾਂ ਦੀ ਚਾਲਕਸ਼ੀਲਤਾ ਬਾਰੇ ਪਤਾ ਦਿੱਤਾ ਹੈ। ਯਾਦਾਂ ਦਾ ਪਰਿਵਾਰਕ ਪਹਿਲੂ ਦੱਸਦਾ ਹੈ ਕਿ ਕਰਤਾਰ ਸਿੰਘ ਸੂਰੀ ਨੇ ਜਿੰਨੀ ਵੀ ਉਨਤੀ ਕੀਤੀ ਹੈ ਉਸ ਸਾਰੀ ਪਿੱਛੇ ਉਸਦੇ ਪਿਤਾ ਸ: ਨਾਨਕ ਸਿੰਘ ਦੀ ਪ੍ਰੇਰਨਾ ਦਾ ਬਹੁਤ ਵੱਡਾ ਹੱਥ ਹੈ। ਯਾਦਾਂ ਦਾ ਸਾਹਿਤਕ ਪਹਿਲੂ ਵੀ ਬਹੁ-ਰੌਚਕ ਹੈ ਜਦੋਂ ਕਰਤਾਰ ਸਿੰਘ ਸੂਰੀ ਨਿਰਉਚੇਚ ਸ਼ੈਲੀ ਰਾਹੀਂ ਸਾਹਿਤਕਾਰ ਵਜੋਂ ਆਪਣਾ ਵਿਕਾਸ ਸੁਤੰਤਰ ਰੂਪ ਵਿਚ ਹੋਇਆ ਸਮਝਦਾ ਹੈ। ਇਸ ਪਰਥਾਏ ਡਾ: ਸੂਰੀ ਦੀਆਂ ਆਪਣੇ ਬਾਰੇ ਲਿਖੀਆਂ ਇਹ ਸਤਰਾਂ ਵੇਖਣਯੋਗ ਹਨ : "ਅਜੇ ਤੱਕ ਮੈਂ ਆਚਾਰਯ (ਹਜ਼ਾਰੀ ਪ੍ਰਸਾਦ ਦ੍ਵਿਵੇਦੀ) ਜੀ ਨੂੰ ਦੱਸਿਆ ਨਹੀਂ ਸੀ ਕਿ ਮੈਂ ਸ: ਨਾਨਕ ਸਿੰਘ ਜੀ ਦਾ ਲੜਕਾ ਹਾਂ। ਸ਼ਾਇਦ ਮੇਰਾ ਸੁਭਾਅ ਹੀ ਐਸਾ ਹੈ ਕਿ ਮੈਂ ਬਾਊ ਜੀ ਦੇ ਨਾਂ ਦਾ ਸਹਾਰਾ ਲੈ ਕੇ ਕਿਸੇ ਕੋਲੋਂ ਕੋਈ ਰਿਆਇਤ ਨਹੀਂ ਲੈਣੀ ਚਾਹੁੰਦਾ ਪਰ ਹੁਣ ਤਾਂ ਮੈਨੂੰ ਦੱਸਣਾ ਹੀ ਪੈਣਾ ਸੀ।"

'ਅਮਿੱਟ ਯਾਦਾਂ' ਪੁਸਤਕ ਵਿਚਲਾ ਪਾਤਰ ਅਸਲ ਪਾਤਰ ਹੈ, ਇਹ ਕੋਈ ਘੜਿਆ ਹੋਇਆ ਪਾਤਰ ਨਹੀਂ। ਉਹ ਪਾਤਰ ਖੁਦ ਪੁਸਤਕ ਦਾ ਲੇਖਕ 'ਕਰਤਾਰ ਸਿੰਘ ਸੂਰੀ' ਹੈ। ਇਸ ਪਾਤਰ ਦੇ ਜੀਵਨ ਵਿਚ ਆਈਆਂ ਵਿਭਿੰਨ ਸਾਹਿਤਕ ਸ਼ਖ਼ਸੀਅਤਾਂ ਦੀ ਉਚਾਣ-ਨਿਵਾਣ ਦੀ ਸਥਿਤੀ ਤੋਂ ਪੰਜਾਬੀ ਸਾਹਿਤ-ਸੱਭਿਆਚਾਰ ਦੀ ਅਸਲ ਸਥਿਤੀ ਦਾ ਪਤਾ ਲੱਗ ਜਾਂਦਾ ਹੈ। ਮਿਸਾਲ ਲਈ, 'ਦਾਸਤਾਨ ਯੂਨੀਵਰਸਿਟੀ ਵਿਚ ਪਹਿਲੀ ਨੌਕਰੀ ਦੀ' ਅਤੇ 'ਜ਼ਮੀਰ ਦੀ ਆਵਾਜ਼' ਦੋ ਅਜਿਹੇ ਭਾਗ ਹਨ ਜਿਹੜੇ ਡਾ: ਮੋਹਣ ਸਿੰਘ ਦੀਵਾਨਾ ਅਤੇ ਡਾ: ਕਾਲਾ ਸਿੰਘ ਬੇਦੀ ਦੇ ਅਸਲੇ ਦੀ ਪਛਾਣ ਕਰਵਾਉਂਦੇ ਹਨ। 'ਦੋ ਬੁਲੰਦ ਸ਼ਖ਼ਸੀਅਤਾਂ' ਅਤੇ 'ਦੋ ਨਾਮਵਰ ਸਾਹਿਤਕਾਰਾਂ ਦਾ ਮਿਲਨ' ਵਾਲੇ ਭਾਗ ਕ੍ਰਮਵਾਰ ਡਾ: ਸਾਧੂ ਸਿੰਘ ਹਮਦਰਦ ਅਤੇ ਉਸਦੇ ਪੁੱਤਰ ਬਰਜਿੰਦਰ ਸਿੰਘ ਹਮਦਰਦ ਦੇ ਜੀਵਨ ਘੋਲ ਅਤੇ ਆਚਾਰਯ ਹਜ਼ਾਰੀ ਪ੍ਰਸਾਦ ਦਿਵੇਦੀ ਅਤੇ ਸ: ਨਾਨਕ ਸਿੰਘ ਦੇ ਮੇਲ ਦੇ ਵੇਰਵੇ ਲੇਖਕਾਂ ਨੂੰ ਅਸਲ ਲੇਖਕ ਬਣਨ ਦੀ ਪ੍ਰੇਰਨਾ ਪ੍ਰਦਾਨ ਕਰਦੇ ਹਨ। ਇਸੇ ਤਰ੍ਹਾਂ ਹੀ 'ਸੰਨ ਸੰਤਾਲੀ ਦਾ ਖ਼ੌਫ਼ਨਾਕ ਸਾਲ', 'ਪ੍ਰਾਣ ਜਾਏ ਪਰ ਵਚਨ ਨਾ ਜਾਈ', 'ਬਾਊ ਜੀ ਨਾਲ ਡਲਹੌਜ਼ੀ ਗੁਜ਼ਾਰਿਆ ਸਮਾਂ', 'ਜੋ ਕਿਛੁ ਹੈ ਸੋ ਤੇਰਾ', 'ਇਕ ਸੂਰਜ ਦਾ ਅਸਤ ਹੋਣਾ', 'ਸਵਰਗੀ ਸ: ਨਾਨਕ ਸਿੰਘ ਦੇ ਨਾਂ ਇਕ ਖ਼ਤ', ਸਿਰਲੇਖ ਵਾਲੇ ਪੁਸਤਕ ਦੇ ਭਾਗ ਵਿਅਕਤੀ ਦੇ ਤੌਰ ਉਤੇ ਨਾਵਲਕਾਰ ਨਾਨਕ ਸਿੰਘ ਦਾ ਬਿੰਬ ਉਭਾਰਦੇ ਹਨ। ਸ: ਨਾਨਕ ਸਿੰਘ ਇਹ ਬਿੰਬ ਉਸਨੂੰ ਇਕ ਵਿਅਕਤੀ ਤੋਂ ਅਗਾਂਹ ਇਕ ਸੰਸਥਾ ਵਜੋਂ ਪੇਸ਼ ਕਰਦਾ ਹੈ। ਇਸ ਪ੍ਰਸੰਗ ਨੂੰ ਸਪਸ਼ਟ ਕਰਨ ਲਈ ਪੁਸਤਕ ਵਿਚੋਂ ਦੋ ਟੂਕਾਂ ਦੇਣੀਆਂ ਉਚਿਤ ਹੋਣਗੀਆਂ।

ਟੂਕ ਨੰਬਰ ਇਕ, "ਸਾਡੇ ਘਰ ਦੀ ਮਾਇਕ ਹਾਲਤ ਇਕ ਤਾਂ ਉਂਜ ਹੀ ਮਾੜੀ ਹੁੰਦੀ ਜਾ ਰਹੀ ਸੀ, ਉਤੋਂ ਪਾਕਿਸਤਾਨ ਤੋਂ ਉਜੜ ਕੇ ਆਏ ਸਾਡੇ ਕਈ ਰਿਸ਼ਤੇਦਾਰਾਂ ਨੇ ਆਕੇ ਸਾਡੇ ਪਾਸ ਸ਼ਰਨ ਲਈ ਸੀ। ਮੇਰੇ ਚਾਚਾ ਜੀ ਦਾ ਪਰਿਵਾਰ ਮਲਕਵਾਲ (ਜ਼ਿਲ੍ਹਾ ਜਿਹਲਮ) ਅਤੇ ਮੇਰੀ ਭੂਆ ਜੀ, ਫੁੱਫੜ ਜੀ ਤੇ ਉਨ੍ਹਾਂ ਦਾ ਬੇਟਾ ਭੂਸ਼ਣ ਮੰਡੀ ਫੁਲਰਵਨ (ਜ਼ਿਲ੍ਹਾ ਸਰਗੋਧਾ) ਤੋਂ ਘਰੋਂ ਬੇਘਰ ਹੋ ਗਏ ਸਨ। ਬਾਊ ਜੀ ਨੇ ਸਭ ਨੂੰ ਗਲੇ ਨਾਲ ਲਾਇਆ ਤੇ ਕਿਸੇ ਨੂੰ ਵੀ ਆਪਣੀ ਆਰਥਿਕ ਤੰਗੀ ਦਾ ਅਹਿਸਾਸ ਨਹੀਂ ਹੋਣ ਦਿੱਤਾ। ਮੈਨੂੰ ਬਹੁਤ ਬਾਅਦ ਵਿਚ ਪਤਾ ਲੱਗਾ ਕਿ ਬਾਊ ਜੀ ਨੇ ਉਨ੍ਹਾਂ ਦਿਨਾਂ ਵਿਚ ਆਪਣਾ ਮਕਾਨ ਵੀ ਗਿਰਵੀ ਰੱਖ ਦਿੱਤਾ ਸੀ।"

ਟੂਕ ਨੰਬਰ ਦੋ; "ਤੁਸੀਂ ਲਿਖਦੇ ਗਏ, ਮਾਨਤਾ ਮਿਲਦੀ ਗਈ। ਤੁਹਾਡੇ ਸਾਹਿਤਕਾਰ ਮਿੱਤਰਾਂ ਦਾ ਘੇਰਾ ਵਧਣ ਲੱਗਾ। ਪ੍ਰਿੰ: ਤੇਜਾ ਸਿੰਘ, ਧਨੀ ਰਾਮ ਚਾਤ੍ਰਿਕ, ਗੁਰਮੁਖ ਸਿੰਘ ਮੁਸਾਫ਼ਿਰ, ਡਾ: ਮੋਹਣ

ਸਿੰਘ, ਸੋਭਾ ਸਿੰਘ ਆਰਟਿਸਟ, ਗੁਰਬਖ਼ਸ਼ ਸਿੰਘ ਪ੍ਰੀਤਲੜੀ, ਪ੍ਰੋ: ਮੋਹਨ ਸਿੰਘ, ਡਾ. ਗੋਪਾਲ ਸਿੰਘ ਦਰਦੀ, ਮੌਲਾ ਬਖ਼ਸ਼ ਕੁਸ਼ਤਾ, ਜੋਸ਼ੂਆ ਫ਼ਜ਼ਲਦੀਨ, ਵਿਧਾਤਾ ਸਿੰਘ ਤੀਰ, ਸਾਧੂ ਸਿੰਘ ਹਮਦਰਦ, ਐਸ. ਐਸ. ਅਮੋਲ, ਹੀਰਾ ਸਿੰਘ ਦਰਦ, ਹਰਿੰਦਰ ਸਿੰਘ ਰੂਪ ਆਦਿ ਉਸ ਸਮੇਂ ਦੇ ਸਾਹਿਤਕਾਰ, ਕਲਾਕਾਰ ਤੁਹਾਡੇ ਸੰਪਰਕ ਵਿਚ ਆਏ। ਤੁਸੀਂ ਇਕੱਲੇ ਤੁਰੇ ਸੀ, ਬਿਲਕੁਲ ਇਕੱਲੇ। ਪਰ ਤੁਹਾਡੀਆਂ ਲਿਖਤਾਂ ਨਾਲ ਪਾਠਕਾਂ ਤੇ ਲੇਖਕਾਂ ਦਾ ਇਕ ਕਾਫ਼ਲਾ ਬਣਦਾ ਗਿਆ।"

ਅੰਤਲੀ ਗੱਲ - 'ਅਮਿੱਟ ਯਾਦਾਂ' ਦਾ ਇਕ ਪਾਤਰ, ਕਰਤਾਰ ਸਿੰਘ ਸੂਰੀ, ਜਿੱਥੇ ਆਪਣੇ ਆਪ ਦਾ ਵਿਕਾਸ ਕਰਦਾ ਹੋਇਆ ਵਿਕਸਿਤ ਰੂਪ ਵਿਚ ਪੇਸ਼ ਹੁੰਦਾ ਹੈ, ਉਥੇ ਦੂਸਰਾ ਪਾਤਰ, ਸ: ਨਾਨਕ ਸਿੰਘ ਆਪਣੇ ਵੇਲੇ ਦੇ ਪ੍ਰਮੁੱਖ ਸਾਹਿਤਕਾਰਾਂ ਤੇ ਕਲਾਕਾਰਾਂ ਵਿਚ ਆਪਣੀ ਨਿਵੇਕਲੀ ਨੁਹਾਰ ਉਭਾਰਦਾ ਹੋਇਆ ਵਿਖਾਈ ਦਿੰਦਾ ਹੈ। ਲੇਖਕ ਨੇ ਅਸਲ ਵਿਚ ਆਪਣੀ ਤੇ ਆਪਣੇ ਬਾਊ ਜੀ ਸ: ਨਾਨਕ ਸਿੰਘ ਦੀ ਸ਼ਖ਼ਸੀਅਤ ਦੀ ਉਸਾਰੀ ਹੀ ਕੀਤੀ ਹੈ। ਇੰਝ ਪਲਾਟ ਘਾੜਤ ਪੱਖੋਂ 'ਅਮਿੱਟ ਯਾਦਾਂ' ਪੰਜਾਬੀ ਰਚਨਾਤਮਕ ਸਾਹਿਤ ਦੀ ਗੌਲਣਯੋਗ ਪ੍ਰਾਪਤੀ ਹੈ।

[ਚੰਦਰ ਮੋਹਨ]

## ਪਾਵੇ ਨਾਲ ਬੰਨ੍ਹਿਆ ਹੋਇਆ ਕਾਲ [ਜਤਿੰਦਰ ਸਿੰਘ ਹਾਂਸ]

'ਪਾਵੇ ਨਾਲ ਬੰਨ੍ਹਿਆ ਹੋਇਆ ਕਾਲ' (ਪੰਨੇ 96, ਮੁੱਲ 75 ਰੁਪਏ, ਕੁਕਨੂਸ ਪ੍ਰਕਾਸ਼ਨ, ਜਲੰਧਰ) ਕਹਾਣੀ ਸੰਗ੍ਰਹਿ ਦੀ ਸ਼ੁਰੂਆਤ ਚਰਚਿਤ ਪੰਜਾਬੀ ਕਥਾਕਾਰ ਪ੍ਰੇਮ ਪ੍ਰਕਾਸ਼ ਵੱਲੋਂ ਲਿਖੇ ਇਨ੍ਹਾਂ ਸ਼ਬਦਾਂ ਨਾਲ ਹੁੰਦੀ ਹੈ, "1990 ਤੋਂ ਬਾਅਦ ਪੰਜਾਬੀ ਕਹਾਣੀ ਲਿਖਣ ਲੱਗੀ ਪੀੜ੍ਹੀ ਦੇ ਲੇਖਕਾਂ ਨੇ ਆਪਣੀ ਪਰੰਪਰਾ ਦੀ ਇਕ ਗੱਲ ਛੱਡੀ ਤੇ ਇਕ ਫੜੀ ਏ। ਛੱਡੀ ਆਰਥਿਕ ਥੁੜ੍ਹਾਂ ਦੇ 'ਰੁਦਨ' ਦੀ ਗੱਲ ਤੇ ਫੜੀ ਜ਼ਿੰਦਗੀ ਦੀ ਸੰਪੂਰਨਤਾ ਨੂੰ ਸਹਿਜਤਾ ਨਾਲ ਸਮਝਣ ਤੇ ਚਿਤਰਨ ਦੀ ਗੱਲ।.....ਜਤਿੰਦਰ ਹਾਂਸ ਉਨ੍ਹਾਂ ਕੁਝ ਕੁ ਪ੍ਰਤਿਭਾਵਾਨ ਕਹਾਣੀਕਾਰਾਂ ਵਿਚੋਂ ਇਕ ਏ।" ਇਨ੍ਹਾਂ ਸਤਰਾਂ ਵਿਚ ਵਿਅਕਤ ਹੋਈ ਪ੍ਰੇਮ ਪ੍ਰਕਾਸ਼ ਦੀ ਧਾਰਨਾ ਨੂੰ ਸਮਝਣ ਲਈ ਹੱਥਲੇ ਕਹਾਣੀ ਸੰਗ੍ਰਹਿ ਵਿਚ ਦਰਜ ਕਹਾਣੀਆਂ ਦੇ ਸੰਦਰਭਾਂ ਨੂੰ ਜਾਨਣਾ ਜ਼ਰੂਰੀ ਏ। ਸਭ ਤੋਂ ਪਹਿਲਾਂ ਪ੍ਰੇਮ ਪ੍ਰਕਾਸ਼ ਨੂੰ ਹੱਥਲੇ ਸੰਗ੍ਰਹਿ ਦੀ ਸਭ ਤੋਂ ਜ਼ਿਆਦਾ ਚੰਗੀ ਲੱਗੀ ਕਹਾਣੀ 'ਨੰਗੇਜ' ਲੈਂਦੇ ਹਾਂ।

'ਨੰਗੇਜ' ਕਹਾਣੀ ਦੇ ਚਾਰ ਪ੍ਰਮੁੱਖ ਪਾਤਰ ਹਨ: ਮੈਂ ਪਾਤਰ, ਹਰਬੰਸ ਕੌਰ ਬੰਸੋ, ਬੰਸੋ ਦਾ ਪਤੀ ਕੈਲੋ ਅਤੇ ਉਸਦਾ ਸਹੁਰਾ ਕਰਤਾਰਾ। ਕਰਤਾਰਾ ਦਲਿਤ ਵਰਗ ਦਾ ਪਾਤਰ ਹੈ। ਉਹ ਅਤੇ ਉਸਦਾ ਪਰਿਵਾਰ ਕਹਾਣੀਕਾਰ ਦੇ ਉਚੇਚੇ ਸਿਰਜੇ 'ਮੈਂ' ਪਾਤਰ ਅਤੇ ਹੋਰਨਾਂ ਲੋਕਾਂ ਦੇ ਘਰੀਂ ਗੋਹਾ-ਕੂੜਾ ਸੁੱਟਣ ਦਾ ਕੰਮ ਕਰਦਾ ਹੈ। ਕਰਤਾਰੇ ਦੇ ਮੁੰਡੇ ਕੈਲੋ ਦਾ ਵਿਆਹ ਬੰਸੋ ਨਾਮ ਦੀ ਔਰਤ ਨਾਲ ਹੋ ਜਾਂਦਾ ਹੈ। ਕੈਲੇ ਦੇ ਵਿਆਹ ਤੋਂ ਕੁਝ ਸਮਾਂ ਬਾਅਦ ਉਹ ਗੋਹਾ-ਕੂੜਾ ਸੁੱਟਣ ਲਈ ਵੇਲੇ-ਕੁਵੇਲੇ ਆਉਣ ਲੱਗ ਪੈਂਦੇ ਹਨ। 'ਮੈਂ' ਪਾਤਰ ਦੇ ਬਾਪ ਨੂੰ ਉਨ੍ਹਾਂ ਦੀ ਦੇਰੀ ਪਸੰਦ ਨਹੀਂ। ਉਹ ਆਪਣੇ ਜੱਟ ਜਾਤੀ ਦੇ ਅਭਿਮਾਨ ਦੁਆਰਾ ਉਨ੍ਹਾਂ ਦੀ ਜਾਤ ਉਤੇ ਕਰਾਰੀ ਸੱਟ ਇਨ੍ਹਾਂ ਸ਼ਬਦਾਂ ਰਾਹੀਂ ਮਾਰਦਾ ਏ, "ਉਹੀ ਗੱਲ ਸੱਚੀ ਨਿਕਲੀ, ਤੁਹਾਡੀ ਜਾਤ ਦੇ ਰੋਟੀ ਪੱਕਣ ਲੱਗ ਜੇ, ਤੁਸੀਂ ਰੱਬ ਨੂੰ ਟੱਬ ਦੱਸਣ ਲੱਗਦੇ ਓ।...ਇਕੋ ਜਾਤ ਏ ਥੋਡੀ, ਕੱਲ੍ਹ-ਕੱਲ੍ਹਾਂ ਨੂੰ ਬਹੂ ਨੇ ਵੀ ਟੋਕਰਾ ਚੁੱਕਣਾ।" ਇਨ੍ਹਾਂ ਬੋਲਾਂ ਵਿਚ 'ਮੈਂ' ਪਾਤਰ ਦੇ ਬਾਪ ਦੀ ਦ੍ਰਿਸ਼ਟੀ ਵਿਚ ਆਪਣੀ ਜਾਤ ਦਾ ਅਭਿਮਾਨ ਝਲਕਦਾ ਏ, ਜਿਹੜਾ ਜਾਤ-ਆਧਾਰਤ ਦਲਿਤ ਵਰਗ ਦੀ ਮਾੜੀ ਆਰਥਿਕ ਤੇ ਸਮਾਜਕ ਸਥਿਤੀ ਨੂੰ ਜਿਉਂ ਦਾ ਤਿਉਂ ਬਣਿਆ ਦੇਖਣਾ ਚਾਹੁੰਦਾ ਹੈ। ਕਹਾਣੀ ਦੀ ਵਿਧਾ ਮੁਤਾਬਕ ਅਜਿਹੀ ਪੇਸ਼ਕਾਰੀ ਤਾਂ ਹੀ ਢੁਕਵੀਂ ਹੋ ਸਕਦੀ ਹੈ ਜੇਕਰ ਪਾਤਰਾਂ ਦੇ ਬੋਲਾਂ ਅਤੇ ਕਹਾਣੀਕਾਰ ਦੀ ਦ੍ਰਿਸ਼ਟੀ ਦਾ ਅੰਤਰ ਨਿਖੇੜ ਹੁੰਦਾ ਹੋਵੇ। ਜੇ ਇਉਂ ਨਹੀਂ ਹੁੰਦਾ ਤਾਂ ਕਹਾਣੀਕਾਰ ਦੀ ਦ੍ਰਿਸ਼ਟੀ ਦੋਸ਼ਗ੍ਰਸਤ ਹੋ ਨਿਬੜਦੀ ਏ। ਪਾਤਰਾਂ ਦੇ ਬੋਲ ਮਨੋ-ਸਮਾਜਕ



ਯਥਾਰਥ ਦੀ ਤਹਿ ਤਕ ਪਹੁੰਚ ਕੇ ਇਸਦੇ ਅਸਲ ਦਰਸ਼ਨ ਕਰਵਾ ਦਿੰਦੇ ਹਨ ਪਰ ਜਿੱਥੇ ਲੇਖਕ ਸਿੱਧਾ ਬੋਲੇ, ਤਾਂ ਜਾਪਣ ਲੱਗ ਪੈਂਦਾ ਏ ਕਿ ਕਹਾਣੀਕਾਰ ਕਹਾਣੀ ਦੀ ਯਥਾਰਥ ਧਰਮੀ ਵਿਧਾ ਨੂੰ ਪਛਾਨਣ ਤੋਂ ਥਿੜਕਿਆ ਹੋਇਆ ਏ। ਇਸ ਕਹਾਣੀ ਵਿਚ ਇਸਦੇ ਲੇਖਕ ਨੂੰ ਬੰਸੋ 'ਰਾਣਕਾ ਵਰਗੀ ਪਾਪਣ' ਜਾਪਦੀ ਹੈ ਜਿਸਨੂੰ ਸੁਧਾਰਨ ਦਾ ਜ਼ਿੰਮਾ ਉਹ ਉਸਦੇ ਸਰੀਰਕ ਅੰਗਾਂ ਨੂੰ ਦਿਖਾ ਕੇ ਕਰ ਰਿਹਾ ਹੈ। 'ਮੈਂ' ਪਾਤਰ ਦੀ ਦ੍ਰਿਸ਼ਟੀ ਨਾਲ ਆਪਣੀ ਦ੍ਰਿਸ਼ਟੀ ਮਿਲਾ ਕੇ ਕਹਾਣੀਕਾਰ ਭੁੱਲ ਹੀ ਜਾਂਦਾ ਏ ਕਿ ਪਾਤਰ ਅਤੇ ਲੇਖਕ ਦੋ ਵਿਭਿੰਨ ਹੋਂਦਾਂ ਨੇ। ਬੰਸੋ ਦੇ ਸਰੀਰ ਦੀ ਅੱਗ ਉਸਦੇ 'ਸੀਨੇ ਵਿਚ ਭਾਂਬੜ ਮੱਚਣ' ਲਗਾ ਦਿੰਦੀ ਹੈ ਤੇ ਉਹ ਇਹ ਵੀ ਭੁੱਲ ਜਾਂਦਾ ਹੈ ਕਿ ਕਦੋਂ ਉਸਨੇ ਆਪਣੀ ਸਿਰਜੀ ਹੋਈ ਇਸਤਰੀ ਪਾਤਰ 'ਬੰਸੋ' ਦੀ 'ਬਾਂਹ ਫੜ' ਲਈ। ਆਖਰਕਾਰ 'ਨੰਗੇਜ' ਕਹਾਣੀ ਲਿਖਣ ਵਾਲਾ 'ਕਹਾਣੀਕਾਰ' ਏ, ਆਪਣੇ ਕਹਾਣੀਕਾਰ ਹੋਣ ਦੀ ਉਸਨੂੰ ਸੋਝੀ ਏ। ਕਿਸੇ ਲਈ ਜਦੋਂ ਬੰਸੋ ਉਸ ਵੱਲ 'ਕਹਿਰ ਵਰਾਉਂਦੀਆਂ ਅੱਖਾਂ' ਨਾਲ ਵੇਖਦੀ ਹੈ ਤਾਂ ਉਸਨੂੰ ਅਹਿਸਾਸ ਹੋ ਜਾਂਦਾ ਹੈ ਕਿ ਬੰਸੋ ਨੇ ਉਸਦੇ 'ਨੰਗੇ' ਰੂਪ ਨੂੰ ਵੇਖ ਲਿਆ। ਕਹਾਣੀਕਾਰ ਆਪਣੇ ਸਿਰ ਆਇਆ ਦੋਸ਼ ਜਾਣ ਕੇ ਸਾਰਾ ਦੋਸ਼ 'ਮੈਂ' ਪਾਤਰ ਦੇ ਸਿਰ ਮੜ੍ਹ ਦਿੰਦਾ ਹੈ। ਇਸ ਵਿਚਾਰ ਦੀ ਪੁਸ਼ਟੀ ਲਈ ਕਹਾਣੀ ਦੀ ਇਹ ਆਖਰੀ ਸਤਰ ਹੀ ਕਾਫ਼ੀ ਹੈ, "ਆਖ਼ਿਰ ਕੀ ਹੋ ਗਿਆ ਸੀ ਮੇਰੀ ਮੱਤ ਨੂੰ, ਇਹ ਤਾਂ 'ਉਹੀ' ਜਾਣਦਾ।" 'ਉਹੀ' ਸ਼ਬਦ ਦਾ ਮੂੰਹ 'ਦਰਬਾਰ ਸਾਹਿਬ' ਵੱਲ ਖੁੱਲ੍ਹਦਾ ਹੈ ਪਰ ਇਸ ਮੂੰਹ ਵਿਚੋਂ ਬੋਲ, ਕਹਾਣੀਕਾਰ ਦੀ ਦ੍ਰਿਸ਼ਟੀ ਹੀ ਰਹੀ ਹੈ। ਦ੍ਰਿਸ਼ਟੀ, ਜਿਹੜੀ ਵਿਅਕਤੀ ਦੇ ਮਨ ਦਾ ਨੰਗੇਜ ਫੜਦੀ ਏ, ਤੇ ਫੜਦੀ ਵੀ ਅਸ਼ਲੀਲਤਾ ਦੇ ਦ੍ਰਿਸ਼ਟੀਕੋਣ ਤੋਂ ਹੈ। ਸਾਰੀ ਕਹਾਣੀ ਵਿਚ ਉਸਨੇ ਬੰਸੋ ਨੂੰ ਉਸ ਸੋਹਣੀ ਸੁਨੱਖੀ ਹੀਰੇ ਵਰਗੀ ਇਸਤਰੀ ਦੇ ਰੂਪ ਵਿਚ ਪੇਸ਼ ਕੀਤਾ ਹੈ ਜਿਸਨੂੰ 'ਨੇਤਰ' ਵਰਗੇ ਪਾਤਰ ਆਪਣੀ ਹਵਸ ਦੀ ਪੂਰਤੀ ਲਈ ਵਰਤ ਕੇ ਕਲਜੋਗਣ, ਪਾਪਣ, ਵੇਸਵਾ, ਚਗਲ ਆਖਣ ਦੀ ਤੁਹਮਤ ਲਾਉਂਦੇ ਹਨ। ਉਸਦੀ ਜਾਤੀ ਉਪਰ ਚੋਟ ਮਾਰਦੇ ਹਨ। ਕਹਾਣੀਕਾਰ ਇਹ ਵੀ ਭੁੱਲ ਜਾਂਦਾ ਹੈ ਕਿ ਕੀ ਉਸਦੇ ਘਰ ਵਿਚ ਟੈਲੀਵਿਜ਼ਨ, ਫਰਿਜ ਆਦਿ ਵਸਤਾਂ ਕੇਵਲ ਇਸੇ ਕਮਾਈ ਦੇ ਸਿਰ ਉਤੇ ਹੀ ਆ ਸਕਦੀਆਂ ਨੇ? ਇੰਝ, ਕਹਾਣੀ ਦੀ ਯਥਾਰਥ ਸਿਰਜਣ ਵਿਧੀ, ਸਮਾਜਕ ਯਥਾਰਥ ਨੂੰ ਪ੍ਰਭਾਵਤ ਕਰਦੀਆਂ ਅਸ਼ਲੀਲਤਾ, ਨੰਗੇਜ ਵਰਗੀਆਂ ਭਾਵਨਾਵਾਂ, ਬਿਰਤੀਆਂ ਆਦਿ ਨੂੰ ਨਿਰਵਸਤਰ ਕਰਦੀ ਏ।

ਕਹਾਣੀਕਾਰ ਨੇ 'ਨੰਗੇਜ' ਕਹਾਣੀ ਵਾਂਗ ਹੀ 'ਫੌਜੀ' ਨਾਮਕ ਕਹਾਣੀ ਵਿਚ ਵੀ ਬਿਰਤਾਂਤ ਨੂੰ ਜਾਣ-ਬੁੱਝ ਕੇ ਲਮਕਾਇਆ ਹੈ। ਇਸ ਕਹਾਣੀ ਵਿਚ ਬਿਰਤਾਂਤ ਨੂੰ ਲਮਕਾਉਣ ਲਈ ਸੁਪਨ-ਵਿਧੀ ਦੀ ਵਰਤੋਂ ਕੀਤੀ ਹੈ। ਅਜਿਹੀ ਵਰਤੋਂ ਭਾਵੇਂ ਕਿ ਅਜੋਕੀ ਪੰਜਾਬੀ ਕਹਾਣੀ ਦਾ ਲੱਛਣ ਬਣਦਾ ਜਾ ਰਿਹਾ ਹੈ ਪਰ ਇਹ ਲੱਛਣ ਉਤਨਾ ਚਿਰ ਪ੍ਰਭਾਵਸ਼ਾਲੀ ਨਹੀਂ ਹੋ ਸਕਦਾ ਜਦ ਤਕ ਇਹ ਸਮਾਜਕ ਆਰਥਿਕ ਸਥਿਤੀਆਂ ਦਾ ਪਤਾ ਨਾ ਦੇਵੇ। ਇਸ ਕਹਾਣੀ ਨੇ ਅਜਿਹਾ ਪਤਾ ਦਿੱਤਾ ਹੈ ਪਰ ਸਿੱਧੇ ਜਿਹੇ ਵਿਸ਼ੇ ਨੂੰ ਹੱਦੋਂ ਵੱਧ ਲਮਕਾ ਲਮਕਾ ਕੇ। ਵਿਸ਼ਾ: ਇਕ ਜੱਟ ਕਿਰਸਾਨ ਆੜ੍ਹਤੀਏ ਕੋਲੋਂ ਕਰਜ਼ਾ ਲੈ ਕੇ ਆਪਣੀ ਧੀ ਦਾ ਵਿਆਹ ਕਰਦਾ ਹੈ। ਕਰਜ਼ਾ ਉਤਰਦਾ ਨਹੀਂ ਤੇ ਉਸਦਾ ਟੱਬਰ ਆਰਥਿਕ ਸੰਕਟ ਵਿਚ ਗ੍ਰੱਸਿਆ, "ਅਸੀਂ ਪੱਟੇ ਗਏ ਲੋਕਾ ਵੇ..." ਸ਼ਬਦ ਕਹਿਣ ਦੀ ਸਥਿਤੀ ਤਕ ਪਹੁੰਚ ਜਾਂਦਾ ਏ। ਇੰਝ ਹੀ 'ਕਿੱਲੇ ਵਾਲਾ' ਕਹਾਣੀ ਦੀ ਬਿਰਤਾਂਤ ਸਿਰਜਣਾ ਅੱਜੋਕੇ ਜਾਤ-ਅਧਾਰਤ ਦਲਿਤ ਵਰਗ ਦੇ ਜੀਵਨ-ਯਥਾਰਥ ਦੇ ਚਿਤਰਣ ਤੋਂ ਥਿੜਕੀ ਹੋਈ ਲਗਦੀ ਏ। ਅੱਜ ਦੇ ਸਮਾਜ ਵਿਚ ਰੌਣਕੀ ਵਰਗਾ ਬੰਦਾ ਆਪਣੀ ਸੀਮਾ-ਰੇਖਾ ਪਛਾਣਦਾ ਵੀ ਏ ਤੇ ਉਸ ਤੋਂ ਪਾਰ ਜਾ ਕੇ 'ਬੱਕਰਾ ਬੁਲਾਉਣਾ' ਵੀ। ਕਹਾਣੀਕਾਰ ਨੂੰ ਉਸਦੇ ਬੱਕਰੇ ਬੁਲਾਉਣੇ 'ਚੀਕ ਜਿਹੀ' ਜਾਪਦੇ ਨੇ ਤੇ 'ਸੱਪ ਜਾਂ ਸ਼ੀਂਹ' ਵਾਂਗ ਤਾਣਿਆ ਉਸਦਾ ਸਰੀਰ 'ਮਰੀਅਲ ਕੁੱਤੇ' ਵਰਗਾ ਜਾਪਦਾ ਹੈ। ਅਜਿਹਾ ਚਿਤਰਣ ਕਹਾਣੀਕਾਰ ਨੇ ਯਥਾਰਥ ਨੂੰ ਸਮਝਣ ਦੀ ਇਕ ਸੀਮਾ ਅੰਦਰ ਰਹਿ ਕੇ ਕੀਤਾ ਹੈ। ਸੀਮਤ ਘੇਰੇ ਅੰਦਰ ਰਹਿ ਕੇ ਉਸਨੇ ਰੌਣਕੀ ਵਰਗੇ ਵਿਅਕਤੀ ਤੇ ਉਸਦੀ ਪਤਨੀ 'ਪਿਆਰੋ' ਦੇ ਚਰਿੱਤਰ ਦੇ

ਔਗੁਣਾਂ ਨੂੰ ਨੰਗਿਆਂ ਕੀਤਾ ਹੈ। ਕਹਾਣੀਕਾਰ ਨੂੰ ਚੇਤਾ ਭੁੱਲ ਗਿਆ ਏ ਕਿ ਉਸਨੇ 'ਫੌਜੀ' ਕਹਾਣੀ ਵਿਚ ਜਿਸ 'ਅਹਿਮਦਸ਼ਾਹ ਲੁਟੇਰੇ' ਦੀ ਗੱਲ ਕੀਤੀ ਏ ਅਸਲ ਵਿਚ ਉਹ ਕੰਗਾਲ ਜੱਟ-ਕਿਸਾਨ ਹੈ। 'ਕਿੱਲੇ ਵਾਲਾ', ਫਿਰ ਜੱਟ-ਕਿਸਾਨ ਹੋਇਆ ਕਿ ਰੌਣਕੀ ਵਰਗਾ 'ਚਮਾਰ'। ਵਰਤਮਾਨ ਸਮਾਜਕ ਪਰਿਸਥਿਤੀਆਂ ਦੇ ਪ੍ਰਸੰਗ 'ਚ ਜਿਹਾ ਜਾ ਸਕਦਾ ਏ ਕਿ ਰੌਣਕੀ ਕੋਲ 'ਬਾਲੀ ਰਾਜੇ' ਵਾਂਗ ਸ਼ਕਤੀ ਖਿੱਚਣ ਦੀ ਕਲਾ ਤਾਂ ਹੈ ਪਰ ਨਿਮਨ ਜੱਟ ਕਿਸਾਨ ਕੋਲ 'ਪੱਟੇ ਗਏ' ਕਹਿਣ ਤੋਂ ਸਿਵਾਇ ਕੋਈ ਹੋਰ ਚਾਰਾ ਨਹੀਂ ਰਿਹਾ। ਇਸ ਕਹਾਣੀ ਨੂੰ ਲਿਖਣ ਵਾਲੇ ਕਹਾਣੀਕਾਰ ਕੋਲੋਂ ਚਰਚਿਤ ਪੰਜਾਬੀ ਕਹਾਣੀਕਾਰ, ਪ੍ਰੇਮ ਪ੍ਰਕਾਸ਼, ਨੂੰ 'ਮਹਿਸੂਸ ਹੁੰਦਾ ਏ ਕਿ ਉਹ ਜਤਿੰਦਰ ਦੀ ਕਹਾਣੀ ਤੋਂ ਵੀ ਕੁਝ ਸਿੱਖ ਸਕਦਾ ਏ' ਪਰ ਕੀ?

ਸ਼ਾਇਦ 'ਛਿੱਟ ਕੁ ਕਹਾਣੀ', 'ਪਾਵੇ ਨਾਲ ਬੰਨ੍ਹਿਆ ਹੋਇਆ ਕਾਲ', 'ਢਹਿੰਦੀਆਂ ਕੰਧਾਂ', 'ਹੂੰ' ਕਹਾਣੀਆਂ ਵਿਚਲੀਆਂ ਕ੍ਰਮਵਾਰ ਇਨ੍ਹਾਂ ਸਤਰਾਂ ਵਿਚਲੀਆਂ ਸੱਚਾਈਆਂ : "ਜਨਾਨੀ ਦਾ ਰੋਣਾ ਐਵੇਂ ਚਲਿੱਤਰ ਹੁੰਦਾ। ਜੇ ਉਹ ਨਾਂਹ-ਨਾਂਹ ਕਰੇ ਅਸਲ 'ਚ ਉਹਦੀ ਹਾਂ ਹੁੰਦੀ ਆ।..ਮੈਂ ਦੋ ਪੈਸੇ ਦੇ ਬੰਦੇ ਪਰੀਆਂ ਵਰਗੀਆਂ ਜਨਾਨੀਆਂ ਲਈ ਫਿਰਦੇ ਦੇਖੇ ਨੇ।...ਜਨਾਨੀਆਂ ਆਲਿਓ ਜਨਾਨੀਆਂ ਬੜੀ ਨਿਆਮਤ ਚੀਜ਼ ਨੇ।....ਜਨਾਨੀ ਨਾਲ ਹੋਵੇ ਤਾਂ ਬੰਦਾ ਨਰਕਾਂ 'ਚ ਰਹਿ ਸਕਦਾ।"... "ਜੇ ਭੈਣ ਭਰਜਾਈ ਸੰਬੰਧ ਬਣਾ ਕੇ ਜੁਆਕ ਜਣਨ ਲੱਗ ਜਾਣ ਤਾਂ ਦੁਨੀਆਂ ਗਰਕ ਜੂ।"... "ਕਾਸ਼ ਬੰਦੇ ਦਾ ਢਿੱਡ ਫੋਲ ਕੇ ਦੇਖਿਆ ਜਾ ਸਕਦਾ ਹੋਵੇ ਕਿ ਉਸਦੇ ਚਿੱਤ 'ਚ ਕੀ ਏ?...ਕੰਧ ਡਿੱਗਣ ਦਾ ਮੈਨੂੰ ਕੋਈ ਅਫ਼ਸੋਸ ਨਹੀਂ ਹੋਇਆ। ਪਤਾ ਨੀ ਅੰਦਰ ਨੂੰ ਡਿੱਗੀ ਹੋਊ... ਜਾਂ ਬਾਹਰ ਨੂੰ...।" ... "ਕਾਮ ਤੇ ਮੋਹ ਜ਼ਿੰਦਗੀ 'ਚੋਂ ਕੱਢ ਦੇਈਏ ਬਾਕੀ ਬਚਦਾ ਈ ਕੁਝ ਨੀ। ਸਭ ਰਿਸ਼ਤੇ ਖ਼ਤਮ।" ਪ੍ਰੇਮ ਪ੍ਰਕਾਸ਼ ਨੇ ਵੀ ਆਪਣੀਆਂ ਕਹਾਣੀਆਂ ਲਿਖਣ ਸਮੇਂ ਜੀਵਨ ਨੂੰ ਸਮਝਣ ਤੇ ਇਸਨੂੰ ਸਹਿਜਤਾ ਨਾਲ ਚਿਤਰਨ ਲਈ ਕਹਾਣੀਆਂ ਵਿਚ ਅੰਕਿਤ ਇਸ ਭਾਂਤ ਦੇ ਵਿਚਾਰਾਂ ਉਪਰ ਅਮਲ ਕੀਤਾ ਹੈ। ਲਗਦੈ, ਉਹ ਇਸੇ ਨੂੰ ਹੀ "ਜ਼ਿੰਦਗੀ ਦੀ ਸੰਪੂਰਨਤਾ" ਖ਼ਿਆਲਦੈ। ਇਸੇ ਦੀ ਜਤਿੰਦਰ ਸਿੰਘ ਹਾਂਸ ਕੋਲੋਂ ਉਮੀਦ ਰੱਖਦੈ। ਇਸ ਅਵਸਥਾ ਵਿਚ ਨੌਜਵਾਨ ਲੇਖਕ ਅਤੇ ਉਹਦੇ ਸਰਪ੍ਰਸਤ ਦੋਹਾਂ ਦੀ ਖ਼ੈਰ ਮੰਗਣਾ ਹੀ ਯੋਗ ਹੈ।

[ਚੰਦਰ ਮੋਹਨ]

ਪ੍ਰਾਪਤ ਪੁਸਤਕਾਂ

ਕਰਮੰਡਲ [ਕਾਵਿ ਸੰਗ੍ਰਹਿ] ਜਸਵੰਤ ਦੀਦ

ਪੰਨੇ 118, ਮੁੱਲ 100 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34 ਏ, ਚੰਡੀਗੜ੍ਹ

ਖੈਰ ਪੰਜਾਂ ਪਾਣੀਆਂ ਦੀ [ਕਾਵਿ ਸੰਗ੍ਰਹਿ, ਗੁਰਮੁਖੀ ਤੇ ਸ਼ਾਹਮੁਖੀ] ਗੁਰਭਜਨ ਗਿੱਲ

ਪੰਨੇ 64 + 80, ਮੁੱਲ 100 ਰੁਪਏ, ਜਸਵੰਤ ਪ੍ਰਿੰਟਰਜ਼, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ

ਸ਼ਬਦ ਸਮੇਂ ਦੇ [ਕਾਵਿ ਸੰਗ੍ਰਹਿ] ਦਰਸ਼ਨ ਸਿੰਘ ਗਿੱਲ

ਪੰਨੇ 312, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪਰਛਾਵਿਆਂ ਦੀ ਖ਼ੁਸ਼ਬੋ [ਗ਼ਜ਼ਲ ਸੰਗ੍ਰਹਿ] ਸੁਖਦੇਵ ਸਿੰਘ ਗਰੇਵਾਲ

ਪੰਨੇ 107, ਮੁੱਲ 100 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34 ਏ, ਚੰਡੀਗੜ੍ਹ

ਟਿਮਟਿਮਾਉਂਦਾ ਅਕਸ [ਕਾਵਿ ਸੰਗ੍ਰਹਿ] ਨਿਰਪਾਲਜੀਤ ਕੌਰ ਜੋਸਨ

ਪੰਨੇ 88, ਮੁੱਲ 60 ਰੁਪਏ, ਪ੍ਰਤੀਕ ਪਬਲੀਕੇਸ਼ਨਜ਼, ਪਟਿਆਲਾ

ਅਹਿਸਾਸਾਂ ਦੀ ਤੰਦ [ਗ਼ਜ਼ਲਾਂ] ਸੁੰਧਾ ਅੰਜੁਮ

ਪੰਨੇ 119, ਮੁੱਲ 120, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਰੱਤੀ ਤੇਰੇ ਰੰਗ ਜੋਗੀਆ [ਕਾਵਿ ਸੰਗ੍ਰਹਿ] ਸ਼ੀਰੀਨ ਅਨੰਦਿਤਾ

ਪੰਨੇ 87, ਮੁੱਲ 100 ਰੁਪਏ, ਤਰਲੋਚਨ ਪਬਲਿਸ਼ਰਜ਼, ਸੈਕਟਰ 15-ਡੀ, ਚੰਡੀਗੜ੍ਹ



ਚੁੱਪ ਦੇ ਰੰਗ [ਕਾਵਿ ਸੰਗ੍ਰਹਿ] ਇੰਦਰਜੀਤ ਨੰਦਨ

ਪੰਨੇ 99, ਮੁੱਲ 100 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34 ਏ, ਚੰਡੀਗੜ੍ਹ

ਇਕ ਟੋਟਾ ਵਰੇਸ [ਕਾਵਿ ਸੰਗ੍ਰਹਿ] ਅਰਤਿੰਦਰ ਸੰਧੂ

ਪੰਨੇ 120, ਮੁੱਲ 120 ਰੁਪਏ, ਰੂਪੀ ਪ੍ਰਕਾਸ਼ਨ, ਚੌਕ ਹੁਸੈਨਪੁਰਾ, ਅੰਮ੍ਰਿਤਸਰ

ਹੰਝੂਆਂ ਦੇ ਹਾਰ [ਕਾਵਿ ਸੰਗ੍ਰਹਿ] ਤਰਸੇਮ ਸਿੰਘ ਸਫ਼ਰੀ

ਪੰਨੇ 104, ਮੁੱਲ 140 ਰੁਪਏ, ਦੀਪਕ ਪਬਲਿਸ਼ਰਜ਼, ਮਾਈ ਹੀਰਾਂ ਗੇਟ, ਜਲੰਧਰ

ਰੂਹ ਦਾ ਰੇਗਿਸਤਾਨ [ਕਾਵਿ ਸੰਗ੍ਰਹਿ] ਮੋਹਨ ਤਿਆਗੀ

ਪੰਨੇ 120, ਮੁੱਲ 120 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34 ਏ, ਚੰਡੀਗੜ੍ਹ

Tale of a cursed tree (Peotry), Beeba Balwant, Tr. Rana Nayar

p179, price Rs. 150/-, Ravi Sahit Parkashan GNDU Shopping Complex, Amritsar.

ਦਿਲਾਸੇ [ਕਾਵਿ ਸੰਗ੍ਰਹਿ] ਕਰਤਾਰ ਸਿੰਘ ਪੰਛੀ

ਪੰਨੇ 80, ਮੁੱਲ 60 ਰੁਪਏ, ਮਾਤਾ ਭਾਗਵੰਤੀ ਸਾਹਿਤ ਸੇਵਾ ਸੰਮਤੀ, ਮਲੇਰਕੋਟਲਾ

ਲੋਚਾ ਦਰਸ਼ ਦੀਦਾਰ ਦੀ [ਕਾਵਿ ਸੰਗ੍ਰਹਿ] ਕਰਤਾਰ ਸਿੰਘ ਪੰਛੀ

ਪੰਨੇ 80, ਮੁੱਲ 50 ਰੁਪਏ, ਮਾਤਾ ਭਾਗਵੰਤੀ ਸਾਹਿਤ ਸੇਵਾ ਸੰਮਤੀ, ਮਲੇਰਕੋਟਲਾ

ਧੁਆਂਖੇ ਪਲ [ਕਾਵਿ ਸੰਗ੍ਰਹਿ] ਬਲਬੀਰ ਚੰਦ ਲੌਂਗੋਵਾਲ

ਪੰਨੇ 54 ਪੇਪਰਬੈਕ, ਮੁੱਲ 10 ਰੁਪਏ, ਪ੍ਰਗਤੀਸ਼ੀਲ ਵਿਚਾਰ ਮੰਚ, ਲੌਂਗੋਵਾਲ (ਸੰਗਰੂਰ)

ਜੁਝਾਰੂ ਸ਼ਬਦ [ਕਾਵਿ ਸੰਗ੍ਰਹਿ] ਬਲਬੀਰ ਚੰਦ ਲੌਂਗੋਵਾਲ

ਪੰਨੇ 35, ਪੇਪਰਬੈਕ, ਮੁੱਲ 5 ਰੁਪਏ, ਇਨਕਲਾਬੀ ਸਾਹਿਤ ਕੇਂਦਰ, ਪੰਜਾਬ

ਭਵਿੱਖ ਦੀ ਲੋਅ [ ਕਾਵਿ ਸੰਗ੍ਰਹਿ] ਬਲਬੀਰ ਚੰਦ ਲੌਂਗੋਵਾਲ

ਪੰਨੇ 47 ਪੇਪਰ ਬੈਕ, ਮੁੱਲ 10 ਰੁਪਏ, ਉਭਰਦੇ ਨਕਸ਼ ਸਾਹਿਤਕ ਮੰਚ, ਲੌਂਗੋਵਾਲ (ਸੰਗਰੂਰ)

ਕਲਾਮ ਮਿਰਜ਼ਾ [ਕਾਵਿ ਸੰਗ੍ਰਹਿ] ਸੁਖਦੇਵ ਸਿੰਘ ਔਲਖ

ਪੰਨੇ 112, ਪੇਪਰਬੈਕ, ਮੁੱਲ 50 ਰੁਪਏ, ਤਰਕਭਾਰਤੀ ਪ੍ਰਕਾਸ਼ਨ, ਬਰਨਾਲਾ

ਦੂਰ ਵਸੇਂਦੇ ਨੌਕਰਾ [ਲੋਕ ਗੀਤ] ਮਨਦੀਪ ਰੰਧਾਵਾ

ਪੰਨੇ 103, ਮੁੱਲ 100 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਸਿੱਧੇ ਅਫਸਰ ਪੁੱਠੇ ਲੋਕ [ਵਿਅੰਗ] ਗੁਰਚਰਨ ਸਿੰਘ ਔਲਖ

ਪੰਨੇ 112, ਮੁੱਲ 110 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਚੋਣਵੀਆਂ ਕਹਾਣੀਆਂ [ਕਹਾਣੀ ਸੰਗ੍ਰਹਿ] ਰਾਜਿੰਦਰ ਕੌਰ

ਪੰਨੇ 92, ਮੁੱਲ 85 ਰੁਪਏ, ਕੁਕਨੂਸ ਪ੍ਰਕਾਸ਼ਨ, ਜਲੰਧਰ

ਫਾਨੂਸ [ਕਹਾਣੀ ਸੰਗ੍ਰਹਿ] ਮਿੰਨੀ ਗਰੇਵਾਲ

ਪੰਨੇ 150, ਮੁੱਲ 150 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਨਿਰੰਤਰ ਯੁੱਧ [ਅਨੁਵਾਦਕ ਕਹਾਣੀਆਂ] ਅਨੁਵਾਦ ਤੇ ਸੰਪਾਦਨ : ਰਬਿੰਦਰ ਸਿੰਘ ਬਾਠ

ਪੰਨੇ 148, ਮੁੱਲ 180 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਮੇਰੇ ਸੁਪਨੇ ਵਾਪਸ ਕਰੋ [ਅਨੁਵਾਦਤ ਕਹਾਣੀਆਂ] ਅਨੁਵਾਦ : ਬਲਬੀਰ ਚੰਦ ਲੌਂਗੋਵਾਲ

ਪੰਨੇ 96, ਪੇਪਰਬੈਕ, ਮੁੱਲ 20 ਰੁਪਏ, ਉਡਾਨ ਪਬਲੀਕੇਸ਼ਨਜ਼, ਮਾਨਸਾ

ਸ਼ਹਿਜ਼ਾਦੀ ਦੀ ਮੁੰਦਰੀ [ਯੁਕਰੇਨੀ ਲੋਕ ਕਥਾਵਾਂ] ਡਾ: ਹਰਨੇਕ ਸਿੰਘ ਕੈਲੇ

ਪੰਨੇ 87, ਮੁੱਲ 85 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਇਕ ਕਮਜ਼ੋਰ ਬੰਦਾ [ਨਾਵਲ] ਅਮਰਜੀਤ ਸਿੰਘ

ਪੰਨੇ 392, ਮੁੱਲ 250 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ।

The death of a Passport [Novel] Iqbal Ramoowalia

pp239, price Rs. 295/- Ajanta Books International, Delhi-7.

ਮੁਹੱਬਤ ਦਾ ਸਫਰਨਾਮਾ [ਸਫਰਨਾਮਾ] ਹਰਭਜਨ ਸਿੰਘ ਹੁੰਦਲ

ਪੰਨੇ 198, ਮੁੱਲ 240 ਰੁਪਏ, ਐਮ.ਪੀ. ਪ੍ਰਕਾਸ਼ਨ, ਗੀਤਾ ਕਾਲੋਨੀ, ਦਿੱਲੀ

ਕੈਨੇਡਾ : ਇਕ ਬਾਗ ਬਹੁਰੰਗੀ [ਸਫਰਨਾਮਾ] ਸੁਖਪਾਲ ਸਿੰਘ ਬਿੰਦ

ਪੰਨੇ 200, ਮੁੱਲ 200 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

ਖੁਦਕੁਸ਼ੀ ਦੇ ਮੋੜ 'ਤੇ [ਨਾਟਕ] ਕੁਲਦੀਪ ਸਿੰਘ ਦੀਪ

ਪੰਨੇ 72, ਮੁੱਲ 90 ਰੁਪਏ, ਬਿਸ਼ਨਚੰਦ ਐਂਡ ਸੰਨਜ਼, ਦਿੱਲੀ

ਖਿੱਲਰੇ ਪੱਤਰੇ [ਸਵੈ ਜੀਵਨੀ] ਜਗਦੀਸ਼ ਸਿੰਘ ਵਰਿਆਮ

ਪੰਨੇ 120, ਮੁੱਲ 100 ਰੁਪਏ, ਵਰਿਆਮ ਪ੍ਰਕਾਸ਼ਨ, ਲਾਡੋਵਾਲੀ ਰੋਡ, ਜਲੰਧਰ

ਦੇਸ਼-ਭਗਤ ਕਾਮਰੇਡ ਹਰਨਾਮ ਸਿੰਘ ਚਮਕ [ਜੀਵਨੀ ਅਤੇ ਰਚਨਾ] ਬਲਬੀਰ ਚੰਦ ਲੌਂਗੋਵਾਲ

ਪੰਨੇ 87, ਪੇਪਰਬੈਕ, ਮੁੱਲ 30 ਰੁਪਏ, ਤਰਕਭਾਰਤੀ ਪ੍ਰਕਾਸ਼ਨ, ਬਰਨਾਲਾ

ਸ਼ਹੀਦ ਭਗਵਾਨ ਸਿੰਘ ਲੌਂਗੋਵਾਲੀਆ [ਜੀਵਨੀ] ਬਲਬੀਰ ਚੰਦ ਲੌਂਗੋਵਾਲ

ਪੰਨੇ 48, ਪੇਪਰਬੈਕ, ਮੁੱਲ 20 ਰੁਪਏ, ਤਰਕਭਾਰਤੀ ਪ੍ਰਕਾਸ਼ਨ, ਬਰਨਾਲਾ

ਜ਼ਿੰਦਗੀ ਦਾ ਸੱਚ [ਜੀਵਨ ਯਾਦਾਂ] ਮਨਮੋਹਨ ਸਿੰਘ ਦਾਊਂ

ਪੰਨੇ 80, ਮੁੱਲ 100 ਰੁਪਏ, ਤਰਲੋਚਨ ਪਬਲਿਸ਼ਰਜ਼, ਸੈਕਟਰ 15-ਡੀ, ਚੰਡੀਗੜ੍ਹ

ਨਾਨਕ ਸਿੰਘ ਦੀ ਖਤੋ ਕਿਤਾਬਤ [ਚਿੱਠੀਆਂ] ਡਾ: ਕਰਤਾਰ ਸਿੰਘ ਸੂਰੀ

ਪੰਨੇ 152, ਮੁੱਲ 150 ਰੁਪਏ, ਨਾਨਕ ਸਿੰਘ ਪੁਸਤਕਮਾਲਾ, ਅੰਮ੍ਰਿਤਸਰ

ਜੀਵਨ ਦੇ ਰੰਗ-ਢੰਗ [ਲੇਖ] ਸੁਰਿੰਦਰ ਮੰਡ

ਪੰਨੇ 152, ਮੁੱਲ 150 ਰੁਪਏ, ਵਾਰਿਸ ਸ਼ਾਹ ਫਾਊਂਡੇਸ਼ਨ, ਗੁਰੂ ਤੇਗ ਬਹਾਦਰ ਨਗਰ, ਅੰਮ੍ਰਿਤਸਰ

ਅਨੁਭਵ ਦੀ ਲੋਅ [ਲੇਖ] ਕੁਲਵਿੰਦਰ ਕਿੰਦਰ

ਪੰਨੇ 96, ਮੁੱਲ 50 ਰੁਪਏ, ਸੁਰ ਸਾਂਝ ਪਬਲੀਕੇਸ਼ਨ, ਜਲੰਧਰ

ਜ਼ਿੰਦਗੀ ਤੇਰੇ ਰੰਗ ਅਨੇਕ [ਲੇਖ] ਗੁਰਚਰਨ ਸਿੰਘ ਔਲਖ

ਪੰਨੇ 112, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਜੁਝਾਰਵਾਦੀ ਪੰਜਾਬੀ ਕਵਿਤਾ : ਵਿਚਾਰਧਾਰਕ ਪ੍ਰਤਿਬੱਧਤਾ [ਆਲੋਚਨਾ] ਡਾ: ਚਰਨਜੀਤ ਸਿੰਘ ਪੱਡਾ

ਪੰਨੇ 192, ਮੁੱਲ 200 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਭਾਸ਼ਕੀ [ਆਲੋਚਨਾ] ਡਾ: ਕੰਵਲ ਭੱਲਾ

ਪੰਨੇ 120, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

ਚਿਹਨ-ਵਿਗਿਆਨ ਅਤੇ ਸੁਖਬੀਰ ਦੇ ਨਾਵਲ [ਆਲੋਚਨਾ] ਰਜਿੰਦਰ ਸਿੰਘ (ਡਾ.)

ਪੰਨੇ 159, ਮੁੱਲ 160, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਮਿੱਥ ਰੂਪਾਕਾਰ : ਅਧਿਐਨ ਤੇ ਵਿਸ਼ਲੇਸ਼ਣ [ਆਲੋਚਨਾ] ਕੁਲਵੰਤ ਸਿੰਘ ਡਾ:

ਪੰਨੇ 113, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ





'ਸਿਰਜਣਾ' ਦੇ ਪਿਛਲੇ ਅੰਕਾਂ ਵਿਚੋਂ ਪੜ੍ਹਨੀਆਂ ਰਹਿ ਗਈਆਂ ਰਚਨਾਵਾਂ ਨੂੰ ਫੋਲਦਿਆਂ ਸਿਰਜਣਾ-130 ਵਿਚ ਮਦਨ ਵੀਰਾ ਦੀਆਂ 'ਦਲਿਤ ਚੇਤਨਾ ਦੀਆਂ ਕਵਿਤਾਵਾਂ' ਪੜ੍ਹ ਕੇ ਹੈਰਾਨੀ ਭਰੀ ਖੁਸ਼ੀ ਹੋਈ ਕਿ ਇਹ ਚੰਗੀਆਂ ਕਵਿਤਾਵਾਂ ਕਿਵੇਂ ਪੜ੍ਹਨੋਂ ਖੁੰਝ ਗਿਆ। ਪਰ ਇਤਰਾਜ਼ ਇਸ ਗੱਲ ਦਾ ਏ ਕਿ ਇਹਨਾਂ ਉੱਤੇ 'ਦਲਿਤ ਚੇਤਨਾ' ਦਾ ਸਿਰਲੇਖ ਦੇਣ ਦੀ ਕੀ ਲੋੜ ਸੀ? ਕੀ ਏਸ ਸਿਰਲੇਖ ਤੋਂ ਬਿਨਾਂ ਇਹਨਾਂ ਕਵਿਤਾਵਾਂ ਦੀ ਚੰਗਿਆਈ ਛੁਪੀ ਰਹਿਣੀ ਸੀ? ਆਪਣੇ ਆਪ ਵਿਚ ਇਹ ਕਵਿਤਾਵਾਂ ਆਪਣੀ ਕਲਾ ਦੀ ਪਛਾਣ ਕਰਾਣੋਂ ਰਹਿ ਜਾਂਦੀਆਂ? ਜਾਂ ਇਹਨਾਂ ਦਾ ਕਾਵਿ ਮੈਟਾਫਰ ਨਾ ਉਭਰਦਾ?

ਅਮਰਜੀਤ ਸਿੰਘ (ਡਾ.) [ਲੁਧਿਆਣਾ]

ਸਿਰਜਣਾ-136 ਵਿਚ ਸੁਕੀਰਤ ਦੀ ਕਹਾਣੀ 'ਚਪੇੜ' ਨੇ ਬਹੁਤ ਪ੍ਰਭਾਵਤ ਕੀਤਾ। ਸਾਰੀ ਕਹਾਣੀ ਬਹੁਤ ਸਹਿਜਤਾ ਨਾਲ ਉਸਰੀ ਹੈ। ਕਹਾਣੀ ਨੂੰ ਗਲੈਮਰਮਈ ਬਣਾਉਣ ਲਈ ਕੋਈ ਸਨਸਨੀਖੇਜ਼ ਘਟਨਾ ਨਹੀਂ। ਆਸ-ਪਾਸ ਦੀ ਜ਼ਿੰਦਗੀ ਵਿਚ ਨਿੱਤ ਵਾਪਰਦੇ ਦੁਖਾਂਤ ਅਤੇ ਘਰਾਂ ਦੀਆਂ ਤੰਗ ਦੀਵਾਰਾਂ ਅੰਦਰ ਨਿੱਤ ਹੁੰਦੇ ਕੁਰੂਕਸ਼ੇਤਰ ਨੂੰ ਜਿਵੇਂ ਸੁਕੀਰਤ ਨੇ ਪਕੜਿਆ ਹੈ ਉਹ ਸਭ ਚੰਗਾ-ਚੰਗਾ ਲੱਗਾ ਹੈ। ਕਹਾਣੀ ਅਤੇ ਕਹਾਣੀਕਾਰ ਦੀ ਅਸਲ ਤਾਕਤ ਦੀ ਪਰਖ ਹੀ ਇਸ ਗੱਲ ਵਿਚ ਹੈ ਕਿ ਉਹ ਜ਼ਿੰਦਗੀ ਵਰਗੀ ਗੱਲ ਨੂੰ ਕਿਵੇਂ ਮਾਅਨੇਖੇਜ਼ ਬਣਾਕੇ ਗਲਪ ਵਿਚ ਢਾਲਦਾ ਹੈ। ਸਾਡੀ ਨਵੀਂ ਕਹਾਣੀ ਵਿਚ ਨਵੇਂ ਕਹਾਣੀਕਾਰ ਪੰਜਾਬੀ ਕਹਾਣੀ ਦੀ ਇਸ ਸ਼ਕਤੀਸ਼ਾਲੀ ਪਰੰਪਰਾ ਤੋਂ ਹਟ ਕੇ ਬਹੁਤ ਵਾਰ ਪਾਠਕ ਨੂੰ ਚਕਾਚੌਂਧ ਕਰਨ ਲਈ ਸਨਸਨੀਖੇਜ਼ ਮਸਾਲੇ ਨੂੰ ਪੇਸ਼ ਕਰਦੇ ਜਾਪਦੇ ਹਨ। ਜ਼ਿੰਦਗੀ ਦੇ ਇਕ ਜਾਂ ਦੋ ਪ੍ਰਤੀਸ਼ਤ ਸੱਚ ਨੂੰ 100 ਫੀਸਦੀ ਦਾ ਸੱਚ ਬਣਾ ਕੇ ਪੇਸ਼ ਕਰਨ ਦਾ ਯਤਨ ਕਰਦੇ ਹਨ। ਇਸ ਤਰ੍ਹਾਂ ਦੇ ਕਹਾਣੀਕਾਰ ਇਕ ਦੋ 'ਚਮਤਕਾਰੀ' ਕਹਾਣੀਆਂ ਲਿਖ ਕੇ ਠੁੱਸ ਹੋ ਜਾਂਦੇ ਹਨ। ਲੰਮੀ ਰੇਸ ਦੇ ਘੋੜੇ ਉਹੀ ਬਣਨਗੇ ਜੋ ਸਮਾਜੀ ਯਥਾਰਥ ਦੀਆਂ ਪਰਤਾਂ ਦੀ ਤਹਿ 'ਚ ਡੂੰਘੇ ਲੱਥ ਕੇ ਸਭ ਨੂੰ ਕਲਾਤਮਕ ਗਲਪ ਵਿਚ ਢਾਲਣਗੇ। ਸੁਕੀਰਤ ਦੀ ਕਹਾਣੀ ਨੇ ਇਸ ਦੀ ਆਸ ਬੰਨ੍ਹਾਈ ਹੈ। ਕਹਾਣੀ ਵਿਚਲੇ ਤਿੰਨ ਪਾਤਰਾਂ ਮੋਹਨ ਲਾਲ, ਸ਼ਕੁੰਤਲਾ ਅਤੇ ਮੀਨੂੰ 'ਤੇ ਫੋਕਸ ਕਰਕੇ ਜਿਵੇਂ ਉਸਨੇ ਤਿੰਨ ਸੋਚਾਂ ਨੂੰ ਆਪਣੇ ਕਲਾਵੇ ਵਿਚ ਲਿਆ ਹੈ, ਉਹ ਪ੍ਰਸ਼ੰਸਾਯੋਗ ਹੈ। ਇਸ ਨਾਲ ਕਹਾਣੀ ਬਹੁਪਰਤੀ ਵੀ ਬਣੀ ਹੈ ਅਤੇ ਵੱਡੇ ਅਰਥ ਵੀ ਸੰਚਾਰਦੀ ਹੈ। ਕਹਾਣੀ ਵਿਚ ਤਿੱਖਾ ਵਿਅੰਗ ਹੈ ਕਿ ਵਿਆਹ ਸੰਸਥਾ ਨੂੰ ਨਿਭਾਈ ਜਾਣ ਵਾਲੀ ਪਹਿਲੀ ਪੀੜ੍ਹੀ ਅਤੇ ਇਸ ਨਾਲ ਜੁੜੀ ਵਿਆਹ ਸੰਸਥਾ ਅੰਦਰੋਂ ਕਿੰਨੀ ਜਰਜਰੀ ਹੋ ਚੁੱਕੀ ਹੈ। ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਤੇ ਨੈਤਿਕਤਾ ਦਾ ਦੰਭ ਕਰਨ ਵਾਲੀ ਇਹ ਪੀੜ੍ਹੀ ਅੰਦਰੋਂ ਕਿੰਨੀ ਖੋਖਲੀ ਅਤੇ ਇਸ ਸਭ ਤੋਂ ਆਪ ਕਿੰਨੀ ਦੂਰ ਹੈ। ਇਸ ਸਭ ਨੂੰ ਚੁਣੌਤੀ ਦੇਣ ਵਾਲੀ ਨਵੀਂ ਪੀੜ੍ਹੀ ਕੋਲ ਇਸ ਸੰਬੰਧੀ ਆਪਣੇ ਨਿੱਜੀ ਤਰਕ ਤਾਂ ਹਨ ਪਰ ਸਮੁੱਚੀ ਸਿਚੁਏਸ਼ਨ ਨੂੰ 'ਫੇਸ' ਕਰਨ ਵਾਲੀ ਚੇਤਨਾ ਨਹੀਂ ਹੈ। ਉਹ ਅਜੇ ਦੁਚਿੱਤੀ ਵਿਚ ਹੈ। ਉਹ ਪੁਰਾਣੇ ਨੂੰ ਚੈਲਿੰਜ ਤਾਂ ਕਰ ਰਹੀ ਹੈ ਪਰ ਇਸ ਦੇ ਬਦਲ ਵਜੋਂ ਜਿਹੜਾ 'ਨਵਾਂ' ਸਿਰਜਣਾ ਚਾਹੁੰਦੀ ਹੈ ਉਸ ਪ੍ਰਤੀ ਅਜੇ ਪੂਰੀ ਸਪੱਸ਼ਟ ਨਹੀਂ। ਇਸ ਦੁਚਿੱਤੀ ਅਤੇ ਨੈਤਿਕ ਪਾਖੰਡ ਵਿਚ ਜਿਹੜੀ ਦਾਸਤਾਂ ਕਿਰਤੀ ਵਰਗ ਨਾਲ ਵਾਪਰਦੀ ਹੈ ਉਸ ਦਾ ਦਰਦ ਇਸ ਸਭ ਤੋਂ ਡੂੰਘਾ ਹੈ। ਇਉਂ ਇਹ ਕਹਾਣੀ ਇਕ ਪਾਸੇ ਨੈਤਿਕ ਕਦਰਾਂ-ਕੀਮਤਾਂ ਬਾਰੇ ਇਕ ਵੱਖਰੇ ਜ਼ਾਵੀਏ ਤੋਂ ਸੋਚਣ ਲਾਉਂਦੀ ਹੈ ਅਤੇ ਦੂਜੇ ਪਾਸੇ ਨਵੀਂ ਪੀੜ੍ਹੀ ਦੀ ਨਵੀਆਂ ਪਰਿਸਥਿਤੀਆਂ ਵਿਚ ਦੁਚਿੱਤੀਪੂਰਨ ਸਥਿਤੀ ਦਾ ਸੰਦਰਭ ਉਘਾੜਦੀ ਹੈ।

ਸੁਖਪਾਲ ਸਿੰਘ ਬਿੰਦ [ਜਲੰਧਰ]

ਸਿਰਜਣਾ-136 ਵਿਚਲੀ ਸੰਪਾਦਕੀ ਸਲਾਹੁਣਯੋਗ ਹੈ। ਸੋ ਚਲਦੇ ਰਹੋ! ਬਲਬੀਰ ਮਾਧੋਪੁਰੀ

ਦੀ ਕਵਿਤਾ 'ਘੋੜਾ ਤੇ ਬਜ਼ੁਰਗ' ਚੰਗੀ ਲੱਗੀ। ਇਸ ਅੰਕ ਵਿਚ ਨਵ-ਹਸਤਾਖ਼ਰ ਦਵਿੰਦਰ ਸੈਫੀ ਦੀਆਂ ਸਮੁੱਚੀਆਂ ਕਵਿਤਾਵਾਂ ਅਤੇ ਵਿਸ਼ੇਸ਼ ਤੌਰ 'ਤੇ 'ਕਵੀ ਦੀ ਖ਼ੁਦਕੁਸ਼ੀ' ਨੇ ਝੰਜੋੜ ਕੇ ਰੱਖ ਦਿੱਤਾ। ਇਸ ਨਵੇਂ ਹਸਤਾਖ਼ਰ ਨੂੰ 'ਜੀ ਆਇਆਂ' ਆਖਦੇ ਹਾਂ। ਦਲਿਤ ਪ੍ਰਸੰਗ ਸੰਬੰਧੀ ਡਾ. ਚਮਨ ਲਾਲ ਤੇ ਪ੍ਰੋ: ਹਰੀਸ਼ ਪੁਰੀ ਦੇ ਵਿਦਵਤਾ ਭਰਪੂਰ ਲੇਖ ਪਰਚੇ ਦੀ ਜਿੰਦ-ਜਾਨ ਹਨ। ਰਾਜਿੰਦਰ ਪਾਲ (ਡਾ.) ਦਾ 'ਆਖਰੀ ਪੱਤਾ' ਬਾਰੇ ਰੀਵਿਊ ਵੀ ਸਲਾਹੁਣਯੋਗ ਹੈ।

ਭੁਪਿੰਦਰ ਸਿੰਘ (ਡਾ.) [ਸਰਕਾਰੀ ਬਰਜਿੰਦਰ ਕਾਲਿਜ, ਫਰੀਦਕੋਟ]

'ਸਿਰਜਣਾ' ਦੀਆਂ ਕਹਾਣੀਆਂ ਤਾਂ ਮਹੱਤਵਪੂਰਨ ਹੁੰਦੀਆਂ ਹੀ ਹਨ। 'ਸਿੱਖ ਭਾਈਚਾਰੇ ਵਿਚ ਅਨੁਸੂਚਤ ਜਾਤੀਆਂ' ਆਦਿ ਲੇਖ ਵੀ ਸੋਹਣੀ ਜਾਣਕਾਰੀ ਦੇਣ ਦੇ ਨਾਲ ਨਾਲ ਵੱਡੇ ਪ੍ਰਸ਼ਨ ਖੜ੍ਹੇ ਕਰ ਜਾਂਦੇ ਹਨ।

ਬਿੱਕਰ ਸਿੰਘ ਆਜ਼ਾਦ [ਪਿੰਡ ਤੇ ਡਾਕਖਾਨਾ ਤੂਤ, ਜ਼ਿਲ੍ਹਾ ਫਿਰੋਜ਼ਪੁਰ]

ਸਿਰਜਣਾ-136 ਵਿਚ ਛਪੀਆਂ ਦਵਿੰਦਰ ਸੈਫੀ ਦੀਆਂ ਕਵਿਤਾਵਾਂ ਦਿਲ ਨੂੰ ਛੂਹਣ ਵਾਲੀਆਂ ਸਨ। ਖਾਸ ਤੌਰ 'ਤੇ 'ਮੁਰਗੀਆਂ', 'ਗੁਨਾਹ ਤੇ ਗੁਨਾਹਗਾਰ' 'ਅੰਮ੍ਰਿਤ ਵੇਲਾ', 'ਬੁਲਬੁਲ ਤੇ ਕਾਂ', 'ਬਿਮਾਰ ਖੁਦਾ' ਅਤੇ 'ਕਵੀ ਦੀ ਖੁਦਕੁਸ਼ੀ' ਨਾਉਂ ਦੀਆਂ ਕਵਿਤਾਵਾਂ ਦੇਰ ਤਕ ਚੇਤਿਆਂ 'ਤੇ ਵਸੀਆਂ ਰਹਿਣਗੀਆਂ। ਸ਼ਾਇਰ ਨੇ ਵਿਵਸਥਾ ਉਤੇ ਕਰੜੀ ਚੋਟ ਕੀਤੀ ਹੈ। ਕਹਾਣੀ 'ਪਾਗਲਾਂ ਦਾ ਪਾਗਲ' ਅਤੇ 'ਚਪੇੜ' ਵੀ ਬਹੁਤ ਚੰਗੀਆਂ ਲੱਗੀਆਂ। ਅਮਰਜੀਤ ਕੌਂਕੇ ਦੀਆਂ ਕਵਿਤਾਵਾਂ ਪੜ੍ਹਨ ਦਾ ਵੀ ਵੱਖਰਾ ਹੀ ਆਨੰਦ ਹੈ। ਕੇਸਰ ਸਿੰਘ ਨੀਰ ਅਤੇ ਹਰਬੰਸ ਮਾਛੀਵਾੜਾ ਦੀਆਂ ਗ਼ਜ਼ਲਾਂ ਵੀ ਪਿਆਰੀਆਂ ਹਨ।

ਦੇਵਿੰਦਰ ਸੰਧੂ [ਜਲਾਲਾਬਾਦ ਪੱਛਮੀ]

ਅਪਰੈਲ-ਜੂਨ 2005 ਦੇ ਅੰਕ ਵਿਚ ਦੇਵਿੰਦਰ ਸੈਫ਼ੀ ਦੀਆਂ ਅੱਠ ਕਵਿਤਾਵਾਂ ਸੱਚਮੁੱਚ ਹੀ ਦਿਲ ਨੂੰ ਧੂਹ ਪਾਉਣ ਵਾਲੀਆਂ ਹਨ। ਤੁਹਾਡੇ ਵੱਲੋਂ ਨਵੇਂ ਲੇਖਕਾਂ ਨੂੰ ਮਾਣ ਦੇਣਾ ਸੱਚ ਹੀ ਇਕ ਚੰਗਾ ਉਪਰਾਲਾ ਹੈ।

ਤਰਸਪਾਲ ਕੌਰ [ਬਾਜਾ ਖਾਨਾ ਰੋਡ, ਬਰਨਾਲਾ]

ਸਿਰਜਣਾ-136 ਵਿਚ ਉਚ ਪਾਏ ਦੇ ਲੇਖਕਾਂ ਦੇ ਵਿਚਕਾਰ ਪੰਜਾਬੀ ਦੇ ਬੂਹੇ 'ਤੇ ਦਸਤਕ ਦੇ ਰਹੇ ਨਵੇਂ ਕਵੀ ਦੇਵਿੰਦਰ ਸੈਫੀ ਦੀਆਂ ਕਵਿਤਾਵਾਂ ਨੇ ਧਿਆਨ ਖਿੱਚਿਆ।

ਮਹਿੰਦਰਪਾਲ ਸਿੰਘ [ਅੱਕਾਂਵਾਲੀ, ਜ਼ਿਲ੍ਹਾ ਮਾਨਸਾ]

ਸਿਰਜਣਾ-135 ਵਿਚਲੀਆਂ ਸਾਰੀਆਂ ਕਹਾਣੀਆਂ ਹੀ ਵਧੀਆ ਸਨ, ਪਰ ਜਗਦੀਸ਼ ਕੌਸ਼ਲ ਦੀ ਕਹਾਣੀ 'ਹੁਣ ਮੈਂ ਚੌੜ ਨਹੀਂ ਕਰਦਾ' ਨੇ ਮਨ ਨੂੰ ਕੁਝ ਵਧੇਰੇ ਹੀ ਟੁੰਬਿਆ ਹੈ। ਕਹਾਣੀ ਦਿਲਚਸਪ ਹੋਣ ਦੇ ਨਾਲ-ਨਾਲ ਪਾਠਕ ਨੂੰ ਭਾਵੁਕ ਵੀ ਕਰਦੀ ਹੈ। ਕਮਰੇ ਵਿਚ ਬੰਦ ਬੱਚੇ ਦੀ ਮਨੋ-ਅਵਸਥਾ ਨੂੰ ਕਹਾਣੀਕਾਰ ਨੇ ਜਿਸ ਢੰਗ ਨਾਲ ਚਿਤਰਿਆ ਹੈ, ਉਸਦਾ ਕੋਈ ਜੁਆਬ ਨਹੀਂ। ਇਹੋ ਜਿਹੀ ਘਟਨਾ ਅਸਲੀਅਤ ਵਿਚ ਵੀ ਇਕ ਸਕੂਲ ਵਿਚ ਬਹੁਤ ਵਰ੍ਹੇ ਪਹਿਲਾਂ ਵਾਪਰ ਚੁੱਕੀ ਹੈ। ਉਦੋਂ ਮੈਂ ਭਾਵੇਂ ਅਜੇ ਖੁਦ ਬੱਚਾ ਸਾਂ ਪਰ ਉਹ ਘਟਨਾ ਮੇਰੇ ਚੇਤਿਆਂ ਚੋਂ ਮਨਫ਼ੀ ਨਹੀਂ ਹੋਈ। ਜਦੋਂ ਕਮਰੇ ਵਿਚ ਬੰਦ ਬੱਚਾ ਭੁੱਖ ਲੱਗਣ 'ਤੇ ਲੱਕੜ ਦੇ ਬੈਂਚਾਂ ਨੂੰ ਚੱਕ ਮਾਰਦਾ ਰਿਹਾ ਸੀ ਅਤੇ ਨਾਲ-ਨਾਲ ਚਾਕ ਨਾਲ ਕੰਧਾਂ 'ਤੇ ਆਪਣੀ ਹਾਲਤ ਦਾ ਬਿਆਨ ਕਰਦਾ-ਕਰਦਾ ਮਰ ਗਿਆ ਸੀ। ਬਲਵਿੰਦਰ ਕੌਰ ਬਰਾੜ ਦੀ ਕਹਾਣੀ 'ਅੰਦਰਲਾ ਚਾਨਣ' ਵਿਚਲੀ ਮੁੱਖ ਪਾਤਰ ਵੱਲੋਂ ਮਾਮੂਲੀ ਘਟਨਾ ਨੂੰ ਲੈਕੇ ਆਤਮ ਹੱਤਿਆ ਕਰ ਲੈਣੀ ਵੀ ਕਈ ਸਵਾਲ ਖੜ੍ਹੇ ਕਰ ਗਈ।

ਧਰਮਿੰਦਰ ਸਿੰਘ ਔਲਖ [ਪਿੰਡ ਤੇ ਡਾਕ: ਕੋਹਾਲੀ, ਜ਼ਿਲ੍ਹਾ ਅੰਮ੍ਰਿਤਸਰ]

ਅਜੇ ਕੱਲ ਪਰਸੋਂ ਦੀ ਗੱਲ ਜਾਪਦੀ ਹੈ ਜਦੋਂ ਦੇਵਿੰਦਰ ਮੋਰਾਂਵਾਲੀ 'ਇਕਬਾਲ ਰਾਮੂਵਾਲੀਏ



ਦੀ ਸ਼ਾਇਰੀ' ਵਿਸ਼ੇ 'ਤੇ ਖੋਜ-ਪੱਤਰ ਲਿਖਣ ਦੀ ਤਿਆਰੀ ਵਜੋਂ ਜਾਣੇ ਅਣਜਾਣੇ ਪਿੰਡਾਂ ਥਾਵਾਂ ਤੋਂ ਇਕਬਾਲ ਬਾਰੇ ਜਾਣਕਾਰੀ ਲੱਭਦਾ ਫਿਰਦਾ ਸੀ। ਫਿਰ ਪਤਾ ਨਹੀਂ ਕਿਹੜੇ ਵੇਲੇ ਥੀਸਸ ਪਾਸ ਵੀ ਹੋ ਗਿਆ। ਤੇ ਬਾਅਦ ਵਿਚ ਅਚਾਨਕ ਦੇਵਿੰਦਰ ਕਵਿਤਾ ਦੇ ਪਿੜ ਵਿਚ ਨਿੱਤਰ ਆਇਆ ਅਤੇ ਆਪਣੇ ਆਪ ਨੂੰ 'ਮੋਰਾਂਵਾਲੀ' ਦੀ ਥਾਂ 'ਦੇਵਿੰਦਰ ਸੈਫੀ' ਲਿਖਣ ਲੱਗ ਪਿਆ ਅਤੇ ਹੁਣ ਆਹ ਸਿਰਜਣਾ-136 ਵਿਚ ਛਪੀਆਂ ਉਸਦੀਆਂ ਅੱਠ ਕਵਿਤਾਵਾਂ ਨੇ ਤਾਂ ਬਹਿ ਜਾ ਬਹਿ ਜਾ ਕਰਾ ਛੱਡੀ ਆ ਕਿ ! ਆਰੰਭਕ ਕਵਿਤਾਵਾਂ ਹੀ ਐਨੀਆਂ ਭਾਵਪੂਰਤ ਹਨ ਤਾਂ ਸਮਝੋ ਭਵਿੱਖ ਵਿਚ ਇਸ ਨੌਜਵਾਨ ਦੀ ਬੁਲੰਦੀਆਂ ਛੂਹਣ ਦੀ ਸੰਭਾਵਨਾ ਸਪੱਸ਼ਟ ਦਿਖਾਈ ਦਿੰਦੀ ਹੈ। ਇਸੇ ਅੰਕ ਵਿਚ ਹੀ ਦੂਜੇ ਨਵੇਂ ਹਸਤਾਖਰ 'ਮਨੀ ਸਿੱਧੂ' ਦੀਆਂ ਕਵਿਤਾਵਾਂ ਨੇ ਵੀ ਮਨ ਮੋਹ ਲਿਆ।

ਸਿਰਜਣਾ-135 ਵਿਚ ਦੇਵ ਅਤੇ ਪ੍ਰਮਿੰਦਰਜੀਤ ਦੀਆਂ ਕਵਿਤਾਵਾਂ ਇਕ ਦੂਜੇ ਤੋਂ ਵਧ ਕੇ ਪਿਆਰੀਆਂ ਹਨ। ਕਹਾਣੀਆਂ 'ਟੁੱਟਾ ਖੰਭ', 'ਗਿਫਟ', 'ਹੁਣ ਮੈਂ ਚੌੜ ਨਹੀਂ ਕਰਦਾ' ਅਤੇ 'ਅੰਦਰਲਾ ਚਾਨਣ' ਬੇਹੱਦ ਸਾਰਥਕ ਅਤੇ ਸੰਜੀਦਾ ਵਿਸ਼ਿਆਂ ਨੂੰ ਲੈ ਕੇ ਲਿਖੀਆਂ ਗਈਆਂ ਹਨ। ਚਾਰਾਂ ਵਿਚੋਂ ਜਗਦੀਸ਼ ਕੌਸ਼ਲ ਅਤੇ ਹਰਪ੍ਰੀਤ ਸੇਖਾ ਦੀਆਂ ਕਹਾਣੀਆਂ ਕੁਝ ਵਧੇਰੇ ਪਸੰਦ ਆਈਆਂ। ਬਲਵਿੰਦਰ ਕੌਰ ਬਰਾੜ ਅਤੇ ਗੁਲਜ਼ਾਰ ਸਿੰਘ ਸੰਧੂ ਦੀਆਂ ਕਹਾਣੀਆਂ ਵੀ ਬਹੁਤ ਨਵੀਨ ਅਤੇ ਗੰਭੀਰ ਹੋਣ ਕਾਰਨ ਬਹੁਤ ਚੰਗੀਆਂ ਲੱਗੀਆਂ। ਇਨ੍ਹਾਂ ਤੋਂ ਇਲਾਵਾ ਚੰਦਰ ਮੋਹਨ ਅਤੇ ਨਰਿੰਜਨ ਤਸਨੀਮ ਦੀਆਂ ਆਲੋਚਨਾਤਮਕ ਲਿਖਤਾਂ ਵੀ ਬਹੁਤ ਸਲਾਹੁਣਯੋਗ ਹਨ।

ਕਮਲ [ਅੰਮ੍ਰਿਤਸਰ]

ਸਿਰਜਣਾ ਨੇ ਪੰਜਾਬੀ ਕਹਾਣੀ ਦੇ ਮਿਆਰ ਨੂੰ ਬਣਾਈ ਰੱਖਿਆ ਹੈ, ਇਸ ਵਿਚ ਛਪਣ ਵਾਲੀਆਂ ਕਹਾਣੀਆਂ ਹਰ ਸਮੇਂ ਪੰਜਾਬੀ ਵਿਚ ਲਿਖੀਆਂ ਗਈਆਂ ਕਹਾਣੀਆਂ 'ਚੋਂ ਚੰਗੀਆਂ ਕਹਾਣੀਆਂ ਗਿਣੀਆਂ ਜਾ ਸਕਦੀਆਂ ਹਨ। ਸਿਰਜਣਾ-135 ਦੀਆਂ ਕਹਾਣੀਆਂ ਬਾਰੇ ਵੀ ਇਹੋ ਕਿਹਾ ਜਾ ਸਕਦਾ ਹੈ। ਗੁਲਜ਼ਾਰ ਸਿੰਘ ਸੰਧੂ ਦੀ 'ਟੁਟਿਆ ਖੰਭ' ਵਰਜਿਤ ਰਿਸ਼ਤਿਆਂ ਦੀ ਬਾਤ ਪਾਉਂਦੀ ਹੋਈ ਵੀ, ਓੜਕ ਉਸ ਰਿਸ਼ਤੇ ਨੂੰ ਸਹੀ ਥਾਂ ਦਿਖਾਉਂਦੀ ਹੈ। ਜਗਦੀਸ਼ ਕੌਸ਼ਲ ਦੀ ਕਹਾਣੀ ਪੇਂਡੂ ਸਕੂਲ ਦੇ ਵਿਦਿਆ ਪ੍ਰਬੰਧ ਦਾ ਖਾਕਾ ਖਿਚਦੀ ਹੈ, ਅੰਤ ਜ਼ਿਆਦਾ ਹੀ ਭਿਆਨਕ ਤੇ ਦੁੱਖਦਾਈ ਹੈ। ਹਰਪ੍ਰੀਤ ਸੇਖਾ ਦੀ ਕਹਾਣੀ 'ਗਿਫਟ' ਪਰਵਾਸੀ ਪੰਜਾਬੀਆਂ ਨੂੰ ਆ ਰਹੀਆਂ ਮੁਸ਼ਕਲਾਂ ਤੇ ਦੁੱਖ ਤਕਲੀਫਾਂ ਅਤੇ ਮਾਨਸਿਕ ਗੁੰਝਲਾਂ ਬਾਰੇ ਵਿਸਥਾਰ ਨਾਲ ਚਾਨਣ ਪਾਉਂਦੀ ਹੈ। ਤਲਾਕਸ਼ੁਦਾ ਮਾਪਿਆਂ ਦੇ ਬੱਚੇ ਕਿਸ ਕਿਸਮ ਦਾ ਸੰਤਾਪ ਭੋਗਦੇ ਹਨ ਤੇ ਉਹਨਾਂ ਦੀ ਮਾਨਸਿਕਤਾ ਕਿਹੋ ਜਿਹੀ ਬਣ ਜਾਂਦੀ ਹੈ ਅਤੇ ਮਾਪੇ ਕੀ ਕਸ਼ਟ ਝੱਲਦੇ ਹਨ, ਇਸ ਬਾਰੇ ਵਿਸਥਾਰ ਵਿਚ ਲਿਖਦੇ ਹੋਏ ਭੀ ਕਹਾਣੀ ਰਸ ਨੂੰ ਕਾਇਮ ਰੱਖਿਆ ਹੈ। ਬਲਵਿੰਦਰ ਕੌਰ ਬਰਾੜ ਦੀ ਕਹਾਣੀ 'ਅੰਦਰਲਾ ਚਾਨਣ' ਆਪਣੀ ਕਿਸਮ ਦੀ ਸਮੱਸਿਆ ਵਾਲੀ ਕਹਾਣੀ ਹੈ। ਮੁੱਖ ਪਾਤਰ ਆਪਣੇ ਸਿਰਜੇ ਸੁਪਨਈ ਸੰਸਾਰ ਤੋਂ ਬਾਹਰ ਨਹੀਂ ਆ ਸਕਦੀ ਤੇ ਦੂਹਰੀ ਜੂਨ ਭੋਗਦੀ ਅਖੀਰ ਆਤਮ ਹੱਤਿਆ ਕਰ ਲੈਂਦੀ ਹੈ। ਲੇਖਿਕਾ ਨੇ ਮਾਲਵੇ ਦੀ ਮੁਹਾਵਰੇਦਾਰ ਬੋਲੀ ਦੀ ਭਰਪੂਰ ਵਰਤੋਂ ਕੀਤੀ ਹੈ। ਮੁਹਾਵਰੇ ਅਖਾਣ ਬੋਲੀ ਦਾ ਸ਼ਿੰਗਾਰ ਹੁੰਦੇ ਹਨ ਤੇ ਇਸਨੂੰ ਵਧੇਰੇ ਠੁੱਕਦਾਰ ਬਣਾਉਂਦੇ ਹਨ ਪਰ ਕਈ ਮੁਹਾਵਰੇ ਸਹੀ ਵਰਤੇ ਨਹੀਂ ਲੱਗੇ। ਕਹਾਣੀ ਦਾ ਸਿਰਲੇਖ 'ਅੰਦਰਲਾ ਚਾਨਣ' ਨਾ ਹੋਕੇ ਗੂੜ੍ਹੇ ਹਨੇਰੇ ਵਿਚ ਬਦਲ ਗਿਆ। ਕੀ ਇਸਨੂੰ ਮਰਨ ਦਾ ਸਲੀਕਾ ਕਹਿਣਾ ਠੀਕ ਹੈ?

ਅਜਮੇਰ ਸਿੰਘ ਟੱਲੇਵਾਲੀਆ [ਬਠਿੰਡਾ]

ਸਿਰਜਣਾ -135 ਵਿਚ ਗੁਲਜ਼ਾਰ ਸਿੰਘ ਸੰਧੂ ਦੀ ਕਹਾਣੀ 'ਟੁੱਟਾ ਖੰਭ' ਵਿਚ 'ਕਹਾਣੀ ਨੂੰ ਬਾਖ਼ੂਬੀ ਨਿਭਾਇਆ ਗਿਆ ਹੈ। ਮਨੋਵਿਗਿਆਨਕ ਛੋਹਾਂ ਨਾਲ ਜ਼ਿੰਦਗੀ ਦੇ ਸੱਚ ਨਾਲ ਦੋ-ਚਾਰ ਹੁੰਦੀ, ਇਸ ਕਹਾਣੀ ਦਾ ਅੰਤ ਬਹੁਤ ਖ਼ੂਬਸੂਰਤ ਲਗਿਆ। ਕੋਈ ਉਚੇਚ ਨਹੀਂ। ਇਹੀ ਸੰਧੂ ਦੀ ਕਮਾਲ ਅਤੇ ਕਰਾਮਾਤ ਹੈ। ਜਗਦੀਸ਼ ਕੌਸ਼ਲ ਦੀ ਕਹਾਣੀ 'ਹੁਣ ਮੈਂ ਚੌੜ ਨਹੀ ਕਰਦਾ' ਵਿਚ ਉਤਸੁਕਤਾ

ਏਨੀ ਹੈ ਕਿ ਪੜ੍ਹਦੇ ਸਮੇਂ ਦਿਲ ਦੀ ਧੜਕਣ ਤੇਜ਼ ਹੁੰਦੀ ਗਈ। ਇਸ ਕਰੁਣਾਮਈ ਕਹਾਣੀ ਨੂੰ ਪੜ੍ਹਕੇ ਮੇਰੀਆਂ ਅੱਖਾਂ ਵਿਚ ਹੰਝੂ ਆ ਗਏ। ਲੇਖਕ ਨੇ ਅਜਿਹੀ ਕਹਾਣੀ ਲਿਖਣ ਲਈ ਕਿੰਨੇ ਦਿਲ ਗੁਰਦੇ ਤੋਂ ਕੰਮ ਲਿਆ ਹੋਵੇਗਾ, ਮੇਰੀ ਕਲਪਨਾ ਤੋਂ ਬਾਹਰ ਹੈ। ਹਰਪ੍ਰੀਤ ਸੇਖਾ ਦੀ ਕਹਾਣੀ 'ਗਿਫਟ' ਸਾਡੀਆਂ ਕਦਰਾਂ-ਕੀਮਤਾਂ ਨਾਲੋਂ ਵੱਖਰੀ ਕਿਸਮ ਦੀ ਕਹਾਣੀ ਹੈ। ਇਸਦਾ ਵਾਤਾਵਰਣ ਅਤੇ ਵਾਰਤਾਲਾਪ ਬਹੁਤ ਸ਼ਲਾਘਾਯੋਗ ਹਨ। ਬਲਵਿੰਦਰ ਕੌਰ ਬਰਾੜ ਦੀ ਕਹਾਣੀ 'ਅੰਦਰਲਾ ਚਾਨਣ' ਵੀ ਕਿਸੇ ਨਾਲੋਂ ਘੱਟ ਨਹੀਂ। ਇਸ ਕਹਾਣੀ ਵਿਚ ਇਕ ਥਾਂ ਲਿਖਿਆ ਹੈ, 'ਮੈਨੂੰ ਪਾਪਾ ਤਾਂ 'ਹਥੇਲੀ' ਵਾਂਗ ਰਖਦੇ ਸੀ'। ਇਹ ਮੁਹਾਵਰਾ ਮੇਰੀ ਸਮਝ ਵਿਚ ਨਹੀਂ ਆਇਆ, ਨਾ ਹੀ ਪਹਿਲਾਂ ਕਿਤੇ ਪੜ੍ਹਿਆ ਸੁਣਿਆ ਹੈ। ਸਮੁੱਚੇ ਤੌਰ 'ਤੇ ਕਹਾਣੀ ਬਹੁਤ ਵਧੀਆ ਹੈ, ਭਾਵੇਂ ਇਸ ਦਾ ਅੰਤ ਕੋਈ ਸਾਰਥਕ ਹੱਲ ਨਹੀਂ।

ਨਾਵਲ ਬਾਰੇ ਪ੍ਰੋ: ਨਰਿੰਜਣ ਤਸਨੀਮ ਦੇ ਲੇਖ ਵਿਚ ਗਿਆਨ ਤਾਂ ਹੈ ਹੀ, ਇਹ ਨਾਵਲਕਾਰਾਂ ਲਈ ਗਾਈਡ ਵੀ ਹੈ। ਇਸ ਲੇਖ ਵਿਚ ਬਹੁਤ ਸਾਰੀਆਂ ਗੱਲਾਂ ਨਾਵਲਕਾਰਾਂ ਨੂੰ ਅਗਵਾਈ ਦੇਣ ਵਾਲੀਆਂ ਹਨ ਪਰ ਸਾਡੇ ਬਹੁਤੇ ਲੇਖਕਾਂ ਦੀ ਬਦਕਿਸਮਤੀ ਇਹ ਹੈ ਕਿ ਉਹ ਪੜ੍ਹਦੇ ਘੱਟ ਹਨ, ਪਰ ਅੱਗੇ ਆਉਣ ਲਈ ਗੋਸ਼ਟੀਆਂ ਦੇ ਪਰਪੰਚ ਵੱਧ ਕਰਦੇ ਹਨ। ਗੋਸ਼ਟੀ ਕੋਈ ਮਾੜੀ ਚੀਜ਼ ਨਹੀਂ, ਪਰ ਇਸ ਸਮੇਂ ਰਚਨਾ ਦਾ ਸਹੀ ਮੁਲਾਂਕਣ ਜ਼ਰੂਰ ਹੋਣਾ ਚਾਹੀਦਾ ਹੈ। ਮਰਾਸੀਆਂ ਵਾਂਗ, ਇਕ ਦੂਜੇ ਦੀ ਸਿਫਤ ਕਰਨ ਨਾਲ ਲੇਖਕ ਨੂੰ ਫਾਇਦੇ ਦੀ ਥਾਂ ਨੁਕਸਾਨ ਬਹੁਤਾ ਹੁੰਦਾ ਹੈ। ਪ੍ਰੋ: ਤਸਨੀਮ ਹੁਰਾਂ ਦਾ ਇਹ ਲੇਖ ਹਰ ਲੇਖਕ ਨੂੰ ਜ਼ਰੂਰ ਪੜ੍ਹ ਲੈਣਾ ਚਾਹੀਦਾ ਹੈ।

ਰੀਵੀਊ ਲਈ ਆਈਆਂ ਪੁਸਤਕਾਂ ਦੀ ਲੰਮੀ ਸੂਚੀ ਦੇਖ ਕੇ ਸਵਾਲ ਉਠਦਾ ਹੈ ਕਿ ਕੀ ਧੜਾ ਧੜ ਛਪ ਰਹੀਆਂ ਪੁਸਤਕਾਂ ਮਾਂ ਬੋਲੀ ਦੇ ਵਿਕਾਸ ਵਿਚ ਵਾਧਾ ਕਰ ਰਹੀਆਂ ਹਨ? ਇਸ ਬਾਰੇ ਵਿਚਾਰ ਕਰਨ ਦੀ ਲੋੜ ਹੈ।

ਜਸਦੇਵ ਸਿੰਘ [ਦਸੌਂਧਾ ਸਿੰਘ ਵਾਲਾ, ਜ਼ਿਲ੍ਹਾ ਸੰਗਰੂਰ]

ਸਿਰਜਣਾ ਦਾ 135 ਅੰਕ ਬਹੁਤ ਹੀ ਚੰਗਾ ਲੱਗਾ। ਖਾਸ ਕਰਕੇ ਜਗਦੀਸ਼ ਕੌਸ਼ਲ ਦੀ ਕਹਾਣੀ 'ਹੁਣ ਮੈਂ ਚੌੜ ਨਹੀਂ ਕਰਦਾ' ਬਹੁਤ ਹੀ ਦਿਲ ਖਿੱਚਵੀਂ ਸੀ। ਅਧਿਆਪਕ ਵਰਗ ਦੀਆਂ ਸਮੱਸਿਆਵਾਂ ਨੂੰ ਬਹੁਤ ਹੀ ਵਧੀਆ ਢੰਗ ਨਾਲ ਦਰਸਾਇਆ ਗਿਆ ਹੈ। ਸਾਡੇ ਹਿੰਦੋਸਤਾਨ ਅੰਦਰ ਅਜਿਹੇ ਬਹੁਤ ਸਾਰੇ ਸਕੂਲ ਹਨ ਜਿਨ੍ਹਾਂ ਵਿਚ ਇਕ ਹੀ ਅਧਿਆਪਕ ਹੁੰਦਾ ਹੈ ਜਾਂ ਨਹੀਂ ਵੀ। ਇਸ ਕਹਾਣੀ ਦਾ ਪਾਤਰ 'ਮਾਸਟਰ' ਬਹੁਤ ਸਾਰੀਆਂ ਸਮੱਸਿਆਵਾਂ ਦਾ ਸਾਹਮਣਾ ਕਰਦਾ ਹੈ। ਇਕੱਲਾ ਹੀ ਸਕੂਲ ਨੂੰ ਚਲਾਉਂਦਾ ਹੈ ਜਿੱਥੇ ਨਾ ਕੋਈ ਹੋਰ ਅਧਿਆਪਕ ਹੈ, ਨਾ ਚੌਕੀਦਾਰ ਹੈ, ਨਾ ਹੀ ਕੋਈ ਸੇਵਾਦਾਰ ਹੈ। ਬੱਚਿਆਂ ਦੀਆਂ ਸ਼ਕਾਇਤਾਂ ਤੋਂ ਤੰਗ, ਇਕੱਲੇ ਵੱਲੋਂ ਪੰਜੇ ਕਲਾਸਾਂ ਨੂੰ ਪੜ੍ਹਾਉਣਾ ਇਹ ਸਿੱਧ ਕਰਦਾ ਹੈ ਕਿ ਉਹ ਕਿੰਨਾ ਰੁੱਝਿਆ ਰਹਿੰਦਾ ਹੈ। ਉਸ ਨੂੰ ਇਹ ਖਿਆਲ ਵੀ ਭੁੱਲ ਜਾਂਦਾ ਹੈ ਕਿ ਉਸ ਨੇ ਇਕ ਬੱਚੇ ਨੂੰ ਕਮਰੇ ਅੰਦਰ ਬੰਦ ਕੀਤਾ ਹੈ। ਹਾਲਾਂਕਿ ਉਸ ਦੀ ਬਹੁਤ ਵੱਡੀ ਗ਼ਲਤੀ ਮੰਨੀ ਗਈ ਹੈ। ਪਰ ਮਾਸਟਰ ਦੇ ਦਿਲ ਅੰਦਰ ਹਮਦਰਦੀ ਵੀ ਹੈ, ਉਹ ਇਕੱਲੇ ਬੱਚੇ ਨੂੰ ਘਰ ਵੀ ਜਾਣ ਨਹੀਂ ਦਿੰਦਾ। ਉਹ ਸੋਚਦਾ ਹੈ ਕੋਈ ਘਟਨਾ ਨਾ ਵਾਪਰ ਜਾਵੇ, ਪਰ ਉਹ ਘਟਨਾ ਉਹਦੇ ਸਾਹਮਣੇ ਖੜ੍ਹੀ ਹੋ ਜਾਂਦੀ ਹੈ। ਕਹਾਣੀ ਦਾ ਅੰਤ ਬਹੁਤ ਪ੍ਰਭਾਵ ਪਾਉਂਦਾ ਹੈ। ਅਖੀਰ ਦੀਆਂ ਲਾਇਨਾਂ ਪੜ੍ਹ ਕੇ ਤਾਂ ਰੋਣਾ ਆਉਣ ਲਗਦਾ ਹੈ। ਇਸ ਕਹਾਣੀ ਨੂੰ ਬਾਰ-ਬਾਰ ਪੜ੍ਹਨ ਨੂੰ ਦਿਲ ਕਰਦਾ ਹੈ।

ਭੁਪਿੰਦਰ ਫ਼ੌਜੀ [ਭੀਖੀ]

ਸਿਰਜਣਾ-135 ਵਿਚ ਦੇਵ ਦੀਆਂ ਨਵੀਆਂ ਕਵਿਤਾਵਾਂ ਬਹੁਤ ਚੰਗੀਆਂ ਲੱਗੀਆਂ। ਦਰਸ਼ਨ ਸਿੰਘ ਸਹਿਰੀ ਦਾ ਸੰਵਾਦ 'ਮਾਨਵਵਾਦ' ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਲੀ ਗੱਲ ਹੈ। ਹਰਪ੍ਰੀਤ ਸੇਖਾ ਦੀ ਕਹਾਣੀ 'ਗਿਫਟ' ਨੇ ਪ੍ਰਭਾਵਤ ਕੀਤਾ।

ਗੁਰਸ਼ਰਨ [ਲਹਿਰਾ ਧੂਰਕੋਟ, ਜਿਲ੍ਹਾ ਬਠਿੰਡਾ]





*ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।*

*ਸੰਪਾਦਕ :* ***ਰਘਬੀਰ ਸਿੰਘ***

*ਪ੍ਰਕਾਸ਼ਨ ਮਿਤੀ : 1 ਜੁਲਾਈ, 2005*

